# ਬਾਰਹਮਾਹਾ
# ਆਸਾੜੁ ਸੁਹੰਦਾ ਤਿਸੁ ਲਗੇ

ਗੁਰੂ ਗ੍ਰੰਥ ਸਾਹਿਬ ਵਿਚ ਦੋ 'ਬਾਰਹਮਾਹ' ਪ੍ਰਾਪਤ ਹਨ। ਪਹਿਲਾ ਬਾਰਹਮਾਹਾ ਤੁਖਾਰੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ ਜੋ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ 1107 ਤੇ ਸਸ਼ੋਭਤ ਹੈ। ਦੂਜਾ ਬਾਰਹਮਾਹ ਮਾਝ ਰਾਗ ਵਿਚ ਹੈ ਜੋ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ 133 ਤੇ ਸਸ਼ੋਭਤ ਹੈ। ਗੁਰਦਵਾਰਾ ਸਾਹਿਬਾਨ ਵਿਚ ਮੁੱਖ ਤੌਰ ਤੇ ਗੁਰੂ ਅਰਜਨ ਦੇਵ ਜੀ ਦੇ ਮਾਝ ਰਾਗ ਵਿਚ ਉਚਾਰਨ ਕੀਤੇ ਬਾਰਹਮਾਹ ਦਾ ਪਾਠ ਹੀ ਸੁਣਾਇਆ ਜਾਂਦਾ ਹੈ ਅਤੇ ਸ਼ਬਦ ਵਿਚਾਰ (ਕਥਾ) ਕੀਤੀ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਰਚਿਤ ਤੁਖਾਰੀ ਰਾਗ ਵਾਲਾ ਬਾਰਹਮਾਹਾ ਕਿਉਂ ਘੱਟ ਪੜ੍ਹਿਆ ਤੇ ਵੀਚਾਰਿਆ ਜਾਂਦਾ ਹੈ? ਇਸ ਦਾ ਇਕੋ ਕਾਰਨ ਇਹ ਲਗਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਬਾਰਹਮਾਹਾ ਦੀ ਸ਼ਬਦਾਵਲੀ ਕਾਫੀ ਕਠਨ ਹੈ, ਅਤੇ ਜੀਵ-ਰੂਪੀ ਇਸਤ੍ਰੀ ਨੂੰ ਜੋ ਸਿਖਿਆ ਦਿਤੀ ਹੈ, ਉਸ ਨੂੰ ਕੁਦਰਤ ਦੇ ਅਦਭੁੱਤ ਨਜ਼ਾਰਿਆਂ ਦੇ ਅਲੰਕਾਰਾਂ ਵਿਚ ਬੰਨ੍ਹਿਆ ਹੈ। ਇਸ ਤਰ੍ਹਾਂ ਸਾਧਾਰਨ ਵਿਅਕਤੀ ਦੀ ਸੋਚ ਗੁਰੂ ਨਾਨਕ ਦੇਵ ਜੀ ਦੇ ਮੇਚ ਨਹੀਂ ਬੈਠਦੀ। ਇਸ ਦੇ ਟਾਕਰੇ ਗੁਰੂ ਅਰਜਨ ਦੇਵ ਜੀ ਦਾ ਬਾਰਹਮਾਹ ਬਹੁਤ ਹੀ ਸਾਧਾਰਨ, ਸਰਲ ਅਤੇ ਸਪਸ਼ਟ ਬੋਲੀ ਵਿਚ ਹੈ ਅਤੇ ਜੀਵ-ਰੂਪੀ ਇਸਤ੍ਰੀ ਨੂੰ ਸੰਬੋਧਨ ਕਰਕੇ ਆਮ ਭਾਸ਼ਾ ਵਿਚ ਉਪਦੇਸ਼ ਦਿਤਾ ਹੈ। ਇਸ ਲਈ ਮਾਝ ਰਾਗ ਦਾ ਬਾਰਹਮਾਹਾ ਵਧੇਰੇ ਪ੍ਰਚਲਤ ਹੋ ਗਿਆ। ਉਪਦੇਸ਼ ਦੋਹਾਂ ਵਿਚ ਇਕੋ ਹੈ। ਸਾਰੀ ਬਾਣੀ ਦਾ ਉਪਦੇਸ਼ ਇਕੋ ਹੈ। ਪ੍ਰਭੂ ਵਿਛੋੜੇ ਤੋਂ ਦ੍ਵੈਤ ਭਾਵ ਪੈਦਾ ਹੁੰਦਾ ਹੈ ਜੋ ਦੁੱਖਾਂ ਦਾ ਕਾਰਨ ਹੈ। ਸਤਿਗੁਰੂ ਦੀ ਸ਼ਰਨ ਵਿਚ ਜਾਣ ਨਾਲ ਦ੍ਵੈਤ ਭਾਵ ਖਤਮ ਹੁੰਦਾ ਹੈ, ਮਿਲਾਪ ਦੀ ਤਾਂਘ ਪੈਦਾ ਹੁੰਦੀ ਹੈ ਅਤੇ ਸਿਮਰਨ ਦੀ ਜੁਗਤਿ ਮਿਲਦੀ ਹੈ। ਪ੍ਰਭੂ ਸਿਮਰਨ ਤੋਂ ਸਾਰੇ ਸੁਖ, ਸ਼ਾਂਤੀ, ਸਹਿਜ ਅਤੇ ਵਿਸਮਾਦ ਪੈਦਾ ਹੁੰਦਾ ਹੈ। ਪ੍ਰਭੂ ਪਿਆਰਿਆਂ ਦੀ ਸੰਗਤ ਵਿਚ ਨਾਮ ਦ੍ਰਿੜ੍ਹ ਹੁੰਦਾ ਹੈ ਅਤੇ ਅਵਸਥਾ ਭੇਦ ਦਾ ਗਿਆਨ ਮਿਲਦਾ ਹੈ। ਅਸੀਂ ਇਸ ਲਿਖਤ ਰਾਹੀਂ ਆਪ ਸਭ ਪ੍ਰੇਮੀਆਂ ਨੂੰ ਦੋਨੋਂ ਬਾਰਹਮਾਹਾ ਦੇ ਪਾਠ ਅਤੇ ਸਰਲ ਵਿਆਖਿਆ ਭੇਂਟ ਕਰਿਆ ਕਰਾਂਗੇ ਅਤੇ ਨਾਲ ਹੀ ਮਹਾਂਪੁਰਸ਼ਾਂ ਵਲੋਂ 'ਹੋਵੈ ਅਨੰਦੁ ਘਣਾ' ਵਿਚ ਹੋਈ ਵਿਆਖਿਆ ਦੀਆਂ ਟੂਕਾਂ ਵੀ ਦਿਆ ਕਰਾਂਗੇ ਤਾਕਿ ਮਹੀਨੇ ਦੇ ਅੰਤ੍ਰੀਵ ਭਾਵ ਪੂਰੀ ਤਰ੍ਹਾਂ ਸਪਸ਼ਟ ਹੋ ਜਾਣ।

## ਤੁਖਾਰੀ ਛੰਤ ਮਹਲਾ ੧ ਬਾਰਹਮਾਹਾ (ਪੰਨਾ - 1107)

### ਆਸਾੜੁ

***ਆਸਾੜੁ ਭਲਾ ਸੂਰਜੁ ਗਗਨਿ ਤਪੈ॥***

ਸਾਰੀਆਂ ਰੁੱਤਾਂ ਚੰਗੀਆਂ ਹਨ, ਭਲੀਆਂ ਹਨ। ਹਾੜ ਦਾ ਮਹੀਨਾ ਦੀ ਚੰਗਾ ਹੈ। ਇਸ ਮਹੀਨੇ ਅਕਾਸ਼ ਵਿਚ ਸੂਰਜ ਪੂਰੇ ਜੋਬਨ ਵਿਚ ਤਪਦਾ ਹੈ।

***ਧਰਤੀ ਦੂਖ ਸਹੈ, ਸੋਖੈ, ਅਗਨਿ ਭਖੈ॥***

ਸੂਰਜ ਦੀ ਤਪਸ਼ ਅਤੇ ਗਰਮੀ ਕਾਰਨ ਧਰਤੀ ਜਿਵੇਂ ਅੱਗ ਵਾਂਗ ਭਖਦੀ ਹੈ, ਸੂਰਜ ਧਰਤੀ ਦੀ ਨਮੀ ਨੂੰ (ਸੋਖੈ) ਪੂਰੀ ਤਰ੍ਹਾਂ ਸੁਕਾਂਦਾ ਹੈ ਅਤੇ ਇਸ ਤਰ੍ਹਾਂ ਧਰਤੀ ਦੁਖ ਸਹਾਰਦੀ ਹੈ ਅਰਥਾਤ ਧਰਤੀ ਦੇ ਜੀਅ ਜੰਤ ਗਰਮੀ ਕਾਰਨ ਬਹੁਤ ਪਰੇਸ਼ਾਨ ਹੁੰਦੇ ਹਨ।

***ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ॥***

ਸੂਰਜ ਦੀ ਅੱਗ ਬਨਸਪਤੀ ਰਸਾਂ ਨੂੰ ਸੁਕਾਂਦੀ ਹੈ ਅਤੇ ਜੀਵ ਜੰਤ ਧੁਖ ਧੁਖ ਕੇ (ਧੋਖੈ), ਬੇਹਾਲ ਤੇ ਦੁਖੀ ਹੁੰਦੇ ਹਨ, ਫਿਰ ਵੀ (ਹੁਕਮ ਵਿਚ ਬੱਝਾ) ਸੂਰਜ ਆਪਣੇ ਕਰੱਤਵ ਨੂੰ ਨਹੀਂ ਛੱਡਦਾ, ਕਿਰਿਆਸ਼ੀਲ ਰਹਿੰਦਾ ਹੈ।

***ਰਥੁ ਫਿਰੈ, ਛਾਇਆ ਧਨ ਤਾ ਕੈ ਟੀਡ ਲਵੈ ਮੰਝਿ ਬਾਰੇ॥***

ਨਿਯਮ ਅਨੁਸਾਰ ਸੂਰਜ ਦਾ ਰੱਥ ਨਿਤ ਚੱਕਰ ਲਾਂਦਾ ਰਹਿੰਦਾ ਹੈ ਅਤੇ ਧੁੱਪ ਤੋਂ ਵਿਆਕੁਲ ਕਮਜ਼ੋਰ ਜਿੰਦਾਂ ਛਾਂ ਦਾ ਆਸਰਾ ਲਭਦੀਆਂ ਫਿਰਦੀਆਂ ਹਨ। ਸਾਰੀ ਕਾਇਨਾਤ ਇਸ ਤਪਸ਼ ਨੂੰ ਮਹਿਸੂਸ ਕਰਦੀ ਹੈ। ਬੀਂਡਾ ਵੀ ਬਾਹਰ ਖੁਲ੍ਹੀ ਜੂਹ ਵਿਚ, ਰੁੱਖਾਂ ਦੀ ਛਾਂਵੇਂ ਟੀਂ ਟੀਂ ਪਿਆ ਕਰਦਾ ਹੈ, ਹਰੇਕ ਪ੍ਰਾਣੀ ਗਰਮੀ ਤੋਂ ਬਚਣ ਦੇ ਉਪਰਾਲੇ ਵਿਚ ਹੈ, ਛਾਂ ਭਾਲਦਾ ਹੈ, ਸਹਾਰਾ ਲਭਦਾ ਹੈ।

***ਅਵਗੁਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ॥***

ਹਾੜ ਦੀ ਤਪਸ਼ ਵਰਗਾ ਮਾਨਸਿਕ ਦੁਖ ਹੀ ਉਸ ਜੀਵ ਇਸਤ੍ਰੀ ਦੇ ਜੀਵਨ ਸਫਰ ਵਿਚ ਵਿਆਪਕ ਰਹਿੰਦਾ ਹੈ ਜੋ ਪ੍ਰਭੂ ਨੂੰ ਵਿਸਾਰ ਕੇ ਮੰਦੇ ਕਰਮਾਂ ਦੀ ਪੰਡ ਬੰਨ੍ਹ ਕੇ ਸਿਰ ਉਪਰ ਚੁੱਕ ਕੇ ਤੁਰਦੀ ਹੈ। ਜੀਵਨ ਦਾ ਸਹੀ ਸੁਖ, ਆਤਮਕ ਅਨੰਦ ਉਸ ਜੀਵ ਇਸਤ੍ਰੀ ਨੂੰ ਹੀ ਪ੍ਰਾਪਤ ਹੁੰਦਾ ਹੈ ਜੋ ਸਦਾ ਥਿਰ ਪਤੀ ਪ੍ਰਮੇਸ਼ੁਰ ਨੂੰ ਆਪਣੇ ਹਿਰਦੇ ਵਿਚ ਟਿਕਾ ਕੇ ਰਖਦੀ ਹੈ।

***ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ॥***

ਗੁਰੂ ਨਾਨਕ ਦੇਵ ਜੀ ਫੁਰਮਾਨ ਕਰਦੇ ਹਨ ਕਿ ਜਿਸ ਜੀਵ ਇਸਤ੍ਰੀ ਨੂੰ ਪ੍ਰਭੂ ਨੇ ਕ੍ਰਿਪਾ ਕਰਕੇ ਐਸਾ ਪ੍ਰਭੂ ਪਿਆਰ ਵਾਲਾ, ਹਰੀ ਸਿਮਰਨ ਵਾਲਾ ਮਨ ਬਖਸ਼ਿਸ਼ ਕੀਤਾ ਹੈ ਕਿ ਪ੍ਰਭੂ ਉਸ ਦਾ ਜੀਵਨ ਸਾਥੀ ਬਣ ਜਾਂਦਾ ਹੈ, ਉਸ ਜੀਵ ਇਸਤ੍ਰੀ ਦਾ ਮਰਣ ਜੀਵਣ ਮੁੱਕ ਜਾਂਦਾ ਹੈ ਅਤੇ ਉਸ ਨੂੰ ਹਾੜ੍ਹ ਦੀ ਕਹਿਰਾਂ ਵਰਗੀ ਤਪਸ਼ ਤੰਗ ਨਹੀਂ ਕਰਦੀ, ਨਾ ਹੀ ਵਿਕਾਰਾਂ ਦਾ ਸੇਕ ਪੋਹ ਸਕਦਾ ਹੈ।

ਜਿਹੜਾ ਮਨੁੱਖ ਪ੍ਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾ ਲੈਂਦਾ ਹੈ, ਉਸ ਨੂੰ ਜੀਵਨ ਸਫਰ ਵਿਚ ਹਾੜ ਦੀ ਸਖਤ ਤਪਸ਼ ਵਰਗੇ ਵਿਕਾਰਾਂ ਦਾ ਸੇਕ ਨਹੀਂ ਲਗਦਾ। ਉਹ ਸਦਾ ਸੀਤਲਤਾ, ਸਹਿਜ ਅਤੇ ਅਨੰਦ ਵਿਚ ਵਿਚਰਦਾ

ਹੈ। ਉਹ ਆਪਣੇ ਆਪ ਨੂੰ ਸਰੀਰ ਨਹੀਂ ਮੰਨਦਾ, ਸਗੋਂ ਆਤਮਿਕ ਅਨੁਭਵ ਰਾਹੀਂ ਪ੍ਰਭੂ ਦੀ ਜੋਤਿ ਨੂੰ ਅੰਦਰ ਬਾਹਰ, ਹਰ ਥਾਂ ਵਿਆਪਕ ਅਨੁਭਵ ਕਰਦਾ ਹੈ। ਇਸ ਤਰ੍ਹਾਂ ਉਹ ਸਰੀਰਕ ਸੁਖਾਂ, ਦੁਖਾਂ, ਗਰਮੀ ਸਰਦੀ ਦੇ ਦੁਖਾਂ ਤੋਂ ਅਭਿੱਜ ਹੋ ਜਾਂਦਾ ਹੈ, ਹਰ ਸਮੇਂ ਹਰ ਰੁੱਤ ਵਿਚ ਆਤਮਿਕ ਅਨੰਦ ਵਿਚ ਮਗਨ ਰਹਿੰਦਾ ਹੈ।

## ਬਾਰਹਮਾਹਾ ਮਾਝ ਮਹਲਾ ੫ ਘਰ ੪ (ਪੰਨਾ - 134)

## ਆਸਾੜੁ

ਸਰਲ ਪਾਠ

***ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ।।***
***ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥***
***ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ।।***

ਹਾੜ ਦਾ ਮਹੀਨਾ ਉਨ੍ਹਾਂ ਲੋਕਾਂ ਲਈ ਤਪਸ਼ ਭਰਿਆ ਤੇ ਦੁਖਦਾਈ ਪ੍ਰਤੀਤ ਹੁੰਦਾ ਹੈ ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ-ਪਤੀ ਨਹੀਂ ਵਸਦਾ। ਹਾੜ ਦੇ ਮਹੀਨੇ ਵਾਂਗ ਉਹ ਲੋਕ ਤਪਦੇ-ਕਲਪਦੇ ਰਹਿੰਦੇ ਹਨ ਜਿਹੜੇ ਜਗਤ ਦੇ ਸਹਾਰੇ ਪ੍ਰਮਾਤਮਾ ਦਾ ਆਸਰਾ ਛੱਡ ਕੇ ਦੁਨਿਆਵੀ ਬੰਦਿਆਂ ਦੀਆਂ ਆਸਾਂ ਬਣਾਈ ਰਖਦੇ ਹਨ। ਦੁਨਿਆਵੀ ਲੋਕਾਂ ਦਾ ਸਹਾਰਾ ਦ੍ਵੈਤ-ਭਾਵਨਾ ਹੈ ਜਿਸ ਵਿਚ ਸਾਰੀ ਜ਼ਿੰਦਗੀ ਵਿਗੋਚਾ, ਖੁਆਰੀ ਬਣੀ ਰਹਿੰਦੀ ਹੈ ਅਤੇ ਅੰਤ ਜਮਾਂ ਦੀ ਫਾਹੀ ਗਲ ਪੈਂਦੀ ਹੈ। ਐਸਾ ਅਟੱਲ ਰੱਬੀ ਕਾਨੂੰਨ ਹੈ। ਇਕ ਪ੍ਰਮਾਤਮਾ ਦਾ ਓਟ ਆਸਰਾ ਬੰਧਨ ਤੋਂ ਮੁਕਤ ਕਰਦਾ ਹੈ। ਹੋਰ ਆਸਰੇ ਬੰਧਨਾਂ ਵਿਚ ਪਾਈ ਰਖਦੇ ਹਨ।

***ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥***
***ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥***

ਕੁਦਰਤ ਦਾ ਅਟੱਲ ਕਾਨੂੰਨ ਹੈ ਕਿ ਮਨੁੱਖ ਜੇਹਾ ਬੀਜ ਬੀਜਦਾ ਹੈ, ਕੀਤੇ ਕਰਮਾਂ ਅਨੁਸਾਰ ਜੋ ਲੇਖ ਉਸ ਦੇ ਮੱਥੇ ਤੇ ਲਿਖਿਆ ਜਾਂਦਾ ਹੈ ਅਤੇ ਬੀਜੇ ਬੀਜ ਅਨੁਸਾਰ ਵੈਸਾ ਹੀ ਫਲ ਉਹ ਪ੍ਰਾਪਤ ਕਰਦਾ ਹੈ, ਉਸ ਅਨੁਸਾਰ ਹੀ ਦੁਖ ਸੁਖ ਭੋਗਦਾ ਹੈ। ਜਿਹੜੀ ਜੀਵ ਰੂਪੀ ਇਸਤ੍ਰੀ, ਆਪਣੇ ਪਤੀ ਪ੍ਰਮੇਸ਼੍ਵਰ ਨੂੰ ਵਿਸਾਰ ਦਿੰਦੀ ਹੈ ਅਤੇ ਦ੍ਵੈਤ ਭਾਵ ਵਿਚ ਕਿਰਿਆਸ਼ੀਲ ਰਹਿੰਦੀ ਹੈ, ਉਸ ਦੀ ਜੀਵਨ ਰੂਪੀ ਰਾਤ ਪਛੁਤਾਵਿਆਂ ਵਿਚ ਹੀ ਗੁਜ਼ਰ ਜਾਂਦੀ ਹੈ ਅਤੇ ਅਖੀਰ ਉਹ ਇਸ ਸੰਸਾਰ ਤੋਂ ਟੁੱਟੇ ਹੋਏ ਦਿਲ ਨਾਲ ਨਿਰਾਸ ਹੋ ਕੇ ਟੁਰ ਜਾਂਦੀ ਹੈ।

***ਜਿਨ ਕੌ ਸਾਧੂ ਭੇਟੀਐ ਸੋ ਦਰਗਹਿ ਹੋਇ ਖਲਾਸੁ॥***
***ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥***
***ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ।।***
***ਆਸਾੜੁ ਸੁਹੰਦਾ ਤਿਸੁ ਲਗੇ ਜਿਸ ਮਨਿ ਹਰ ਚਰਣ ਨਿਵਾਸ॥***

ਚੰਗੇ ਭਾਗਾਂ ਨੂੰ ਜਿਨ੍ਹਾਂ ਜੀਵਾਂ ਨੂੰ ਸਤਿਗੁਰੂ ਮਿਲ ਪੈਂਦਾ ਹੈ, ਉਹ ਪ੍ਰਮਾਤਮਾ ਦੀ ਹਜ਼ੂਰੀ ਵਿਚ ਸੁਰਖਰੂ ਹੋ ਕੇ ਜਾਂਦੇ ਹਨ ਅਤੇ ਆਦਰ ਮਾਣ ਪਾਂਦੇ ਹਨ। ਹੇ ਪ੍ਰਭੂ! ਤੇਰੇ ਅੱਗੇ ਬੇਨਤੀ ਹੈ ਆਪਣੀ ਮਿਹਰ ਕਰ, ਮੇਰੇ ਮਨ ਵਿਚ ਤੇਰੇ ਦਰਸ਼ਨਾਂ ਦੀ ਤਾਂਘ ਲਗ ਜਾਵੇ, ਪਿਆਸ ਲਗ ਜਾਵੇ ਅਤੇ ਹੇ ਪ੍ਰਭੂ! ਇਸ ਪਿਆਸ ਸਦਕਾ ਤੇਰੇ ਤੋਂ ਬਿਨਾਂ ਮੈਨੂੰ ਕੋਈ ਹੋਰ ਆਸਰਾ ਪਰਨਾ ਨਾ ਦਿਸੇ, ਕੋਈ ਹੋਰ ਤੇਰੇ ਵਰਗਾ ਪਿਆਰਾ ਨਾ ਲੱਗੇ।

ਸੋ ਭਾਈ ਉਸ ਮਨੁੱਖ ਨੂੰ ਸਖਤ ਗਰਮੀ ਨਾਲ ਤਪਦਾ ਹਾੜ ਦਾ ਮਹੀਨਾ ਵੀ ਸੁਹਾਵਣਾ ਲਗਦਾ ਹੈ, ਜਿਸ ਮਨੁੱਖ ਦਾ ਮਨ ਸਦਾ ਪ੍ਰਭੂ ਚਰਨਾਂ ਵਿਚ ਜੁੜਿਆ ਰਹਿੰਦਾ ਹੈ। ਪ੍ਰਮੇਸ਼ਰ ਨੂੰ ਭੁੱਲਣ ਵਿਸਰਨ ਨਾਲ ਹੀ ਵਿਕਾਰਾਂ ਦੀ ਗਰਮੀ ਦੁਖੀ ਕਰਦੀ ਹੈ, ਉਸ ਦੀ ਯਾਦ ਅਤੇ ਸਿਮਰਨ ਨਾਲ ਸੁਖਾਂ ਦੇ ਘਰ ਵਿਚ ਨਿਵਾਸ ਪ੍ਰਾਪਤ ਹੁੰਦਾ ਹੈ।

***'ਹੋਵੈ ਅਨੰਦੁ ਘਣਾ'*** ਵਿਚ ਆਸਾੜੁ (ਹਾੜ) ਦੇ ਮਹੀਨੇ ਸੰਬੰਧੀ ਮਹਾਂਪੁਰਸ਼ (ਸੰਤ ਵਰਿਆਮ ਸਿੰਘ ਜੀ) ਦੇ ਪਵਿੱਤਰ ਵਿਚਾਰ -

ਜੇਠ ਦੇ ਮਹੀਨੇ ਗੁਰੂ ਮਹਾਰਾਜ ਜੀ ਨੇ ਸਪਸ਼ਟ ਕੀਤਾ ਸੀ ਕਿ ਪ੍ਰਭੂ ਅੱਗੇ ਸਾਰੇ ਖੰਡ-ਬ੍ਰਹਿਮੰਡ, ਦੇਵੀ, ਦੇਵ-ਦਾਨਵ ਨਿਵ ਰਹੇ ਹਨ। ਕੋਈ ਵੀ ਉਸ ਤੋਂ ਆਕੀ ਨਹੀਂ ਹੈ। ਉਸ ਦੇ ਨਾਲ ਅਸਾਨੂੰ ਜੁੜਨਾ ਪ੍ਰਮ ਸੁਖਾਂ ਦਾ ਦਾਤਾ ਹੈ। ਵਾਹਿਗੁਰੂ ਜੀ ਤੋਂ ਬਾਹਰ ਕੋਈ ਵੀ ਨਹੀਂ ਹੈ ਭਾਵੇਂ ਕਈ ਧਾਰਮਿਕ ਨਿਸ਼ਚਿਆਂ ਦੇ ਵਿਚ ਇਹ ਗੱਲ ਆਉਂਦੀ ਹੈ ਕਿ ਵਾਹਿਗੁਰੂ ਜੀ ਤੋਂ ਸ਼ੈਤਾਨ ਬਾਗੀ ਹੋ ਗਿਆ ਅਤੇ ਦੁਨੀਆਂ ਨੂੰ ਭਲੇ ਕੰਮਾਂ ਤੋਂ ਭਟਕਾ ਕੇ ਐਸ਼ੋ ਇਸ਼ਰਤ, ਪਾਪਾਂ ਦੇ ਵਿਚ ਪ੍ਰਵਿਰਤ ਕਰਾ ਕੇ ਦੋਜ਼ਕ ਦੀ ਅੱਗ ਵਿਚ ਸੜਨ ਦਾ ਅਧਿਕਾਰੀ ਬਣਾ ਦਿਤਾ। ਉਹ ਨਾ ਤਾਂ ਕੋਈ ਉਪਦੇਸ਼ ਸੁਣਨ ਦਿੰਦਾ ਹੈ ਅਤੇ ਨਾ ਹੀ ਕੋਈ ਜਪ ਤਪ ਕਰਨ ਦਿੰਦਾ ਹੈ, ਉਸਨੂੰ ਸ਼ੈਤਾਨ ਆਖਿਆ ਜਾਂਦਾ ਹੈ। ਇਹ ਫਰਿਸ਼ਤਾ ਖੁਦਾ ਦੇ ਹੁਕਮ ਦੇ ਸਾਮ੍ਹਣੇ ਨਾ ਫੁਰਮਾਨੀ ਵਿਚ ਆ ਗਿਆ, ਇਸਨੂੰ ਰੱਬੀ ਸਭਾ ਵਿਚੋਂ ਕੱਢ ਦਿਤਾ ਗਿਆ ਅਤੇ ਇਸ ਨੇ ਕਿਹਾ ਕਿ ਐ ਖੁਦਾ! ਮੈਂ ਕਿਸੇ ਨੂੰ ਵੀ ਤੇਰੇ ਨਾਲ ਪਿਆਰ ਨਹੀਂ ਕਰਨ ਦੇਵਾਂਗਾ ਅਤੇ ਨਾ ਹੀ ਕਿਸੇ ਨੂੰ ਸੱਚ ਦੇ ਰਾਹ ਤੇ ਤੁਰਨ ਦੇਵਾਂਗਾ। ਜੋ ਤੇਰੇ ਬੰਦੇ ਹਦਾਇਤਾਂ ਕਰਨ ਵਾਲੇ, ਨਸੀਹਤਾਂ ਕਰਨ ਵਾਲੇ ਹੋਣਗੇ, ਉਹ ਵੀ ਮੇਰੇ ਹੀ ਬੰਦੇ ਹੋਣਗੇ, ਉਹ ਮੇਰੀ ਬੋਲੀ ਬੋਲਣਗੇ। ਲੋਕਾਂ ਨੂੰ ਮਦਰਾ, ਮਾਸ ਅਤੇ ਭੋਗ ਵਿਲਾਸਾਂ ਵਿਚ ਲਗਾ ਦੇਵਾਂਗਾ। ਉਹ ਦੂਜਿਆਂ ਨੂੰ ਵੀ ਅਜਿਹਾ ਹੀ ਉਪਦੇਸ਼ ਦੇਣਗੇ। ਬਾਬਾ ਫਰੀਦ ਜੀ ਇਸ ਫਰਿਸ਼ਤੇ ਦੀ ਸ਼ਕਤੀ ਅਨੁਭਵ ਕਰਦੇ ਫੁਰਮਾਨ ਕਰਦੇ ਹਨ ਕਿ -

***ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ।।***
***ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ।।***

***ਪੰਨਾ - 1378***

ਏਸੇ ਤਰ੍ਹਾਂ ਨਾਲ ਭਾਰਤੀ ਖਿਆਲ ਵੀ ਹੈ ਕਿ ਹੁਣ ਕਲਜੁਗ ਦਾ ਸਮਾਂ ਚਲ ਰਿਹਾ ਹੈ। ਕਰਮ ਧਰਮ ਨੂੰ ਇਹ ਫਲੀਭੂਤ ਨਹੀਂ ਹੋਣ ਦਿੰਦਾ। ਬੁੱਧ ਧਰਮ ਦੇ ਅਚਾਰੀਆ ਦਾ ਖਿਆਲ ਹੈ ਕਿ ਮਾਰ ਦੇਵਤਾ ਆਦਮੀ ਨੂੰ ਪੁੱਠੇ ਰਾਹ ਪਾਉਂਦਾ ਹੈ, ਇਨ੍ਹਾਂ ਨੂੰ ਪ੍ਰਭੂ ਤੋਂ ਆਕੀ ਦਸਦੇ ਹਨ ਪਰ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਵਾਹਿਗੁਰੂ ਜੀ ਸਭ ਤੋਂ ਵੱਡੇ ਹਨ ਅਤੇ ਉਸ ਦੇ ਅੱਗੇ ਸਾਰੇ ਨਿਵਦੇ ਹਨ।

ਹੁਣ ਅਸਾੜ ਦੇ ਮਹੀਨੇ ਬਾਰੇ ਫੁਰਮਾਨ ਹੈ ਕਿ ਅਸਾੜ ਵਿਚ ਅਤਿ ਦੀ ਗਰਮੀ ਹੋਇਆ ਕਰਦੀ ਹੈ ਪਰ ਜਿਨ੍ਹਾਂ ਦੇ ਅੰਦਰ ਵਾਹਿਗੁਰੂ ਜੀ ਦੇ ਪਿਆਰ ਦੀਆਂ ਕਾਂਗਾਂ ਉਠਦੀਆਂ ਹਨ, ਉਨ੍ਹਾਂ ਨੂੰ ਅਸਾੜ ਦੀ ਗਰਮੀ ਪੋਹ ਨਹੀਂ ਸਕਦੀ। ਜਿਹੜੇ ਹਿਰਦੇ ਮਾਇਆ ਅਗਨ ਨੇ ਜਾਲ ਦਿਤੇ ਹਨ, ਉਨ੍ਹਾਂ ਨੂੰ ਇਹ ਮਹੀਨਾ ਤਪਸ਼ ਭਰਿਆ ਲਗਦਾ ਹੈ ਪਰ ਜੋ ਨਾਮ ਨਾਲ ਜੁੜੇ ਹਨ, ਉਨ੍ਹਾਂ ਦਾ ਮਨ ਤੇ ਤਨ ਦੋਵੇਂ ਸੀਤਲ ਹੋਏ ਹੋਏ ਹਨ – ਨਾਮ ਦੀ ਠੰਢਕ ਨਾਲ। ਫੁਰਮਾਨ ਹੈ –

*ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ॥*
*ਨਾਨਕ ਨਾਮਿ ਸਲਾਹਿਐ ਮਨੁ ਤਨੁ ਸੀਤਲੁ ਹੋਇ॥*

***ਪੰਨਾ – 321***

ਪਿਛਲੇ ਮਹੀਨੇ ਵਿਚ ਗੁਰੂ ਪੰਜਵੇਂ ਪਾਤਸ਼ਾਹ ਜੀ ਲਾਹੌਰ ਦੇ ਅੰਦਰ ਬੁਲਾਏ ਗਏ ਸਨ ਅਤੇ ਆਪ ਨੂੰ ਉਬਲਦੀਆਂ ਦੇਗਾਂ ਵਿਚ ਉਬਾਲਿਆ ਗਿਆ, ਅੱਗ ਵਰਗੀ ਲਾਲ ਹੋਈ ਤਵੀ ਦੇ ਉਪਰ ਬਿਠਾਇਆ ਗਿਆ, ਸੀਸ ਉਤੇ ਅੱਗ ਵਰਗਾ ਰੇਤਾ ਏਸ ਕਰਕੇ ਪਾਇਆ ਗਿਆ ਕਿ ਆਪ ਸੁਰਤ ਨੂੰ ਦਸਵੇਂ ਦੁਆਰ ਵਿਚ ਸਥਿਤ ਨਾ ਕਰ ਲੈਣ ਜਿਥੇ ਦੁਖ-ਸੁਖ, ਭੁਖ, ਪਿਆਸ ਨਹੀਂ ਵਿਆਪਿਆ ਕਰਦੀ ਜਿਵੇਂ ਕਿ ਬਾਣੀ ਅੰਦਰ ਦਸਦੇ ਹਨ–

*ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥*
*ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥*
*ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ॥*

***ਪੰਨਾ – 1414***

ਪਰ ਗੁਰੂ ਮਹਾਰਾਜ ਜੀ ਨੇ ਨਾਮ ਦੀ ਸੀਤਲਤਾ ਐਤਨੀ ਵਰਤਾ ਦਿਤੀ ਕਿ ਜਦੋਂ ਮੀਆਂ ਮੀਰ ਜੀ ਇਹ ਹਾਲਤ ਵੇਖ ਕੇ ਉਚੀ ਆਖਦੇ ਹਨ, "ਮਹਾਨ ਜ਼ੁਲਮ! ਮਹਾਨ ਜ਼ੁਲਮ! ਘੋਰ ਜ਼ੁਲਮ! ਇਹ ਹਕੂਮਤ ਇਸ ਜ਼ੁਲਮ ਦੇ ਭਾਰ ਨਾਲ ਟੁੱਟ ਕੇ ਟੁਕੜੇ-ਟੁਕੜੇ ਹੋ ਜਾਵੇਗੀ।" ਉਸ ਵੇਲੇ ਗੁਰੂ ਮਹਾਰਾਜ ਜੀ ਪੀਰ ਮੀਆਂ ਮੀਰ ਨੂੰ ਵੀ ਰੋਕ ਦਿੰਦੇ ਹਨ ਕਿ ਪੀਰ ਜੀ! ਦੇਖਿਓ ਕੋਈ ਬਚਨ ਨਾ ਕਰ ਦਿਓ, ਬਦ-ਦੁਆ ਨਾ ਦੇ ਦੇਣੀ। ਪੀਰ ਕਹਿਣ ਲੱਗਿਆ ਕਿ ਮਹਾਰਾਜ! ਤੁਸੀਂ ਐਤਨਾ ਜ਼ੁਲਮ ਕਿਉਂ ਸਹਿਨ ਕਰ ਰਹੇ ਹੋ? ਤੁਹਾਡੀ ਇਕ ਨਿਗ੍ਹਾ ਇਸ ਸਾਰੇ ਬ੍ਰਹਿਮੰਡ ਨੂੰ ਸਮੇਟ ਸਕਦੀ ਹੈ, ਫਿਰ ਤੁਸੀਂ ਕਿਉਂ ਨਹੀਂ ਕਹਿ ਰਹੇ? ਮਹਾਰਾਜ ਕਹਿਣ ਲੱਗੇ ਕਿ ਮੀਆਂ ਮੀਰ! ਕਿਸ ਨੂੰ ਸਰਾਪ ਦੇਈਏ? ਐਥੇ ਤਾਂ ਵਾਹਿਗੁਰੂ ਜੀ ਤੋਂ ਬਗੈਰ ਹੋਰ ਹੈ ਹੀ ਕੋਈ ਨਹੀਂ। ਕਿਤਨੀ ਸ਼ਾਂਤੀ ਤਨ ਤੇ ਮਨ ਦੇ ਅੰਦਰ ਹੈ। ਗੁਰੂ ਮਹਾਰਾਜ ਜੀ ਨੇ ਪ੍ਰਤੱਖ ਰੂਪ ਵਿਚ ਜਣਾ ਦਿਤਾ ਕਿ ਅਸਾੜ ਦੀ ਤਪਸ਼, ਨਾਮ ਵਿਹੂਣਿਆਂ ਨੂੰ ਹੋਇਆ ਕਰਦੀ ਹੈ, ਜਿਹੜੇ ਆਪਣੇ ਆਪ ਨੂੰ ਸਾਢੇ ਤਿੰਨ ਹੱਥ ਦੀ, ਪੰਜਾਂ ਤੱਤਾਂ ਦੀ ਬਣੀ ਹੋਈ ਦੇਹ ਮੰਨਦੇ ਹਨ। ਜਿਨ੍ਹਾਂ ਦੀ ਸਥਿਤੀ ਆਤਮ ਸਰੂਪ ਵਿਚ ਹੋ ਚੁੱਕੀ ਹੈ, ਉਥੇ ਸਦੀਵ ਖੇੜਾ ਹੀ ਖੇੜਾ, ਅਨੰਦ ਹੀ ਅਨੰਦ ਹੈ; ਐਨੀ ਠੰਢਕ ਹੈ ਕਿ ਸਾਰੀ ਦੁਨੀਆਂ ਦੀ ਤਪਸ਼ ਦੂਰ ਕਰਨ ਦੇ ਸਮਰੱਥ ਹੋਇਆ ਕਰਦੀ ਹੈ। ਨਾਮ ਤੋਂ ਵਿਹੂਣਾ air conditioned ਕਮਰਿਆਂ ਦੇ ਅੰਦਰ ਬੈਠਾ ਵੀ ਮਨ ਦੀ ਤਪਸ਼ ਦੇ ਕਾਰਨ frustration 'ਚ ਹੋਇਆ ਕਰਦਾ ਹੈ, ਉਸ ਨੂੰ ਸੁੰਦਰ ਸੇਜਾਂ, ਅਨੇਕ ਸੁਖ, ਸੁਗੰਧੀਆਂ; ਸੁਖ ਨਹੀਂ ਦੇ ਸਕਦੀਆਂ। ਵਾਹਿਗੁਰੂ ਜੀ ਦੀ ਪਛਾਣ ਤੋਂ ਬਿਨਾਂ, ਜੋ ਇਸੇ ਸਰੀਰ ਵਿਚ ਆਪਣਾ ਆਸਣ ਲਾਈਂ ਸਭ ਕੁਝ ਕਰ ਰਹੇ ਹਨ, ਮਨਮੁਖ ਵਿਸ਼ਟਾ ਦੇ ਕੀੜੇ ਵਾਂਗੂੰ ਕੁਰਬਲ-ਕੁਰਬਲ ਕਰਦਾ, ਦੁਖ ਭੋਗਦਾ ਹੈ। ਦੁਨਿਆਵੀ ਪਦਾਰਥਾਂ ਵਿਚ ਅੰਸ ਮਾਤਰ ਵੀ ਸੁਖ ਨਹੀਂ ਹੋਇਆ ਕਰਦਾ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

*ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥*
*ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥*
*ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥*
*ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥*
*ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥*

***ਪੰਨਾ – 707***

ਵਾਹਿਗੁਰੂ ਜੀ ਨੂੰ ਛੱਡ ਕੇ, ਜੋ ਦੁਨੀਆਂ ਦੇ ਕਿਸੇ ਮਨੁੱਖ ਦੀ ਆਸ ਵਿਚ ਰਹਿੰਦੇ ਹਨ, ਉਹ ਸੁਖ ਨਹੀਂ ਮਾਣ ਸਕਿਆ ਕਰਦੇ –

*ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥*
*ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥*

***ਪੰਨਾ – 134***

ਕਿਉਂਕਿ ਜਿਸ ਮਨੁੱਖ ਦੀ ਉਹ ਆਸ ਰੱਖਦੇ ਹਨ, ਉਹ ਮਨੁੱਖ ਤਾਂ ਆਪ ਹੀ ਦੁਖਾਂ ਨਾਲ ਭਰਿਆ ਪਿਆ ਹੈ, ਉਹ ਕਿਸੇ ਨੂੰ ਕੀ ਸੁਖ ਦੇ ਸਕਦਾ ਹੈ। ਗੁਰੂ ਮਹਾਰਾਜ ਜੀ ਦਸਦੇ ਹਨ ਕਿ ਐ ਮਨੁੱਖ! ਜੇ ਤੂੰ ਆਸ ਕਰਨੀ ਹੈ ਤਾਂ ਇਕ ਵਾਹਿਗੁਰੂ ਜੀ ਦੀ ਆਸ ਰੱਖ, ਜਿਸ ਦੇ ਘਰ ਸਭ ਕੁਝ ਹੈ, ਜੋ ਤੇਰੇ ਸਾਰੇ ਦੁਖਾਂ ਦਾ ਇਲਾਜ ਕਰ ਸਕਦਾ ਹੈ। ਉਸ ਨੇ ਤੇਰੀਆਂ ਕਮੀਆਂ ਨੂੰ ਦੇਖ ਕੇ ਤੇਰੇ ਅੰਦਰ ਪਹਿਲਾਂ ਹੀ ਸੁਖਾਂ ਦਾ ਰਤਨ ਰੂਪੀ ਨਾਮ, ਸਰੀਰ ਵਿਚ ਰੱਖ ਦਿਤਾ ਹੈ –

*ਨਉਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ॥*
*ਸੁੰਨ ਸਮਾਧਿ ਅਨਹਤ ਤਹ ਨਾਦ॥*
*ਕਹਨੁ ਨ ਜਾਈ ਅਚਰਜ ਬਿਸਮਾਦ॥* ***ਪੰਨਾ – 293***

*ਹਰਿ ਅਉਖਧੁ ਸਭ ਘਟ ਹੈ ਭਾਈ॥*
*ਗੁਰ ਪੂਰੇ ਬਿਨੁ ਬਿਧਿ ਨ ਬਨਾਈ॥*
*ਗੁਰਿ ਪੂਰੈ ਸੰਜਮੁ ਕਰਿ ਦੀਆ॥*
*ਨਾਨਕ ਤਉ ਫਿਰਿ ਦੂਖ ਨ ਥੀਆ॥* ***ਪੰਨਾ – 259***

ਇਹ ਦਵਾਈ ਸਮਰੱਥ ਗੁਰੂ ਦੀ ਦੱਸੀ ਹੋਈ ਜੁਗਤ ਦੇ ਮੁਤਾਬਿਕ ਅੰਦਰੋਂ ਪ੍ਰਾਪਤ ਹੋ ਸਕਦੀ ਹੈ। ਇਸ ਕਰਕੇ ਤੂੰ ਮਾਨਸ ਦੀ ਆਸ ਛੱਡ ਕੇ ਵਾਹਿਗੁਰੂ ਜੀ ਦੀ ਆਸ ਵਿਚ ਰਹਿ, ਜੋ ਤੇਰੇ ਘਟ-ਘਟ ਵਿਚ ਵਿਆਪਕ ਹੈ। ਉਹ ਆਪ ਹੀ ਆਪਣੀ ਮੌਜ ਵਿਚ ਕ੍ਰਿਆ ਕਰ ਰਿਹਾ ਹੈ, ਇਕ ਅਗੰਮੀ ਖੇਲ੍ਹ ਖੇਡ ਰਿਹਾ ਹੈ, ਉਸ ਅਗੋਚਰ ਨੂੰ ਪਛਾਣ ਅਤੇ ਜੋ ਤੇਰੇ ਅੰਦਰ ਮੈਂ ਭਾਵ ਹੈ, ਉਹ ਇਕ ਪ੍ਰਛਾਵਾਂ ਹੈ, ਝੂਠਾ ਹੈ, ਉਹ ਅਣਹੋਈ ਚੀਜ਼ ਹੈ, ਜਿਸਨੂੰ ਅਗਿਆਨ ਦਾ ਭਰਮ ਭੁਲਾਵਾ ਆਖਿਆ ਜਾਂਦਾ ਹੈ। ਤੂੰ ਆਪਣੇ ਆਪ ਨੂੰ ਵਾਹਿਗੁਰੂ ਤੋਂ ਵਖਰਾ ਮੰਨ

ਕੇ ਜਨਮ ਮਰਨ ਦੇ ਚੱਕਰ ਵਿਚ ਪਿਆ ਹੋਇਆ ਹੈਂ ਅਤੇ ਜਮਾਂ ਦੀ ਫਾਹੀ ਖਰਬਾਂ-ਖਰਬਾਂ ਸਾਲ ਦੀ ਤੇਰੇ ਗਲ ਵਿਚ ਪੈ ਚੁੱਕੀ ਹੈ ਪਰ ਤੂੰ ਪੂਰੇ ਸਤਿਗੁਰੂ ਨੂੰ ਮਿਲ ਕੇ ਇਸ ਝੂਠੇ ਅਧਿਆਸ ਦੇ ਜਾਲ ਵਿਚੋਂ ਬਾਹਰ ਨਹੀਂ ਨਿਕਲ ਸਕਿਆ। ਪਹਿਲਾਂ ਤਾਂ ਤੂੰ ਆਪਣੇ ਆਪ ਨੂੰ ਸਾਢੇ ਤਿੰਨ ਹੱਥ ਦੀ ਦੇਹ ਮੰਨਦਾ ਹੈਂ, ਫੇਰ ਤੂੰ ਆਪਣੇ ਆਪ ਨੂੰ ਸੂਖਸ਼ਮ ਸਰੀਰ ਮੰਨਣ ਲਗ ਜਾਂਦਾ ਹੈਂ, ਕਾਰਨ ਸਰੀਰ ਮੰਨਦਾ ਹੈਂ ਅਤੇ ਇਸ ਤੋਂ ਵੀ ਉਪਰ ਜੇ ਸੁਰਤ ਉਚੀ ਹੋ ਜਾਵੇ ਤਾਂ ਤੂੰ ਆਪਣੇ ਆਪ ਨੂੰ ਜੀਵ ਮੰਨਦਾ ਰਹਿੰਦਾ ਹੈਂ ਪਰ ਹਨੇਰ੍ਹੇ ਵਿਚ ਭੁੱਲਿਆ ਹੋਇਆ ਤੂੰ ਨਹੀਂ ਜਾਣਦਾ ਕਿ ਤੇਰਾ ਸਰੂਪ 'ਆਤਮਾ' ਹੈ; ਤੇਰੇ ਅਤੇ ਵਾਹਿਗੁਰੂ ਵਿਚ ਕੋਈ ਵੀ ਫਰਕ ਨਹੀਂ ਹੈ। ਇਸ ਪ੍ਰਕਾਸ਼ ਤੋਂ ਹੀਣਾ ਰਹਿ ਕੇ ਤੂੰ ਜਮਾਂ ਦੀ ਫਾਸੀ ਗਲ ਵਿਚ ਪਾਈ ਹੋਈ ਹੈ-

***ਦੂਜੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ।।***
***ਪੰਨਾ - 134***

ਇਹ ਤੇਰੇ ਹੀ ਕੀਤੇ ਹੋਏ ਕਰਮਾਂ ਦਾ ਫਲ ਹੈ ਜੋ ਤੈਨੂੰ ਭੋਗਣਾ ਪੈ ਰਿਹਾ ਹੈ -

***ਜੇਹਾ ਬੀਜੈ ਸੁ ਲੁਣੈ ਮਥੈ ਜੋ ਲਿਖਿਆਸੁ।। ਪੰਨਾ - 134***

ਕੀਤੇ ਹੋਏ ਕਰਮਾਂ ਦਾ ਫਲ ਐਥੇ ਵੀ ਭੁਗਤਣਾ ਪੈਂਦਾ ਹੈ, ਦਰਗਾਹ ਵਿਚ ਜਾ ਕੇ ਵੀ ਭੋਗਦਾ ਹੈ। ਮਾੜੇ ਕਰਮਾਂ ਦੇ ਫਲ ਕਰਕੇ -

***ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ।।***
***ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ।।***
***ਪੰਨਾ - 1425***

ਕਰਮ ਹਮੇਸ਼ਾਂ ਹਉਮੈ ਨੂੰ ਭੋਗਣੇ ਪੈਂਦੇ ਹਨ। ਹਉਮੈ ਇਕ ਜਜ਼ਬਾ ਹੈ ਜਿਸ ਦੇ ਅਧੀਨ ਹੋਈ ਚੇਤਨ ਸੁਰਤ ਆਪਣੇ ਆਪ ਨੂੰ ਵਾਹਿਗੁਰੂ ਜੀ ਤੋਂ ਵਖਰੀ ਮੰਨਦੀ ਹੈ। ਸਤਿਸੰਗ, ਮਹਾਂਪੁਰਸ਼ਾਂ ਦੀ ਸੰਗਤ ਤੋਂ ਹੀਣਾ ਰਹਿ ਕੇ ਪੁਰਸ਼ ਮਾਇਆ ਦੇ ਰਸਾਂ-ਕਸਾਂ ਵਿਚ ਉਲਝ ਜਾਂਦਾ ਹੈ ਅਤੇ ਮੇਰੀ ਹੀ ਮੇਰੀ ਕਰਕੇ ਜਨਮ ਬਿਰਥਾ ਗੁਆ ਲੈਂਦਾ ਹੈ। ਇਹ ਉਮਰ ਰੂਪੀ ਰੈਣ ਲੰਘ ਜਾਂਦੀ ਹੈ, ਪਛਤਾਵਾ ਪੱਲੇ ਰਹਿ ਜਾਂਦਾ ਹੈ; ਆਇਆ ਤਾਂ ਪ੍ਰਮੇਸ਼ਰ ਨੂੰ ਮਿਲਣ ਵਾਸਤੇ ਸੀ। ਵਾਹਿਗੁਰੂ ਜੀ ਇਸ ਦੇ ਅੰਦਰ ਆਸਣ ਲਾਈ ਇਸ ਦਾ ਇੰਤਜ਼ਾਰ ਕਰ ਰਹੇ ਹਨ। ਸੰਤ, ਮਹਾਂਪੁਰਸ਼ ਹਾਕਾਂ ਮਾਰ-ਮਾਰ ਕੇ ਇਸਨੂੰ ਖਬਰਦਾਰ ਕਰਦੇ ਹਨ, ਯਾਦ ਕਰਾਉਂਦੇ ਹਨ ਕਿ ਤੂੰ ਮਾਤਾ ਦੇ ਉਦਰ ਵਿਚ ਸਵਾਸ-ਸਵਾਸ ਨਾਮ ਧੁਨ ਵਿਚ ਮਸਤ ਸੀ, ਉਸ ਨਾਮ ਧੁਨ ਕਰਕੇ ਤੇਰੇ ਅੰਦਰ ਪ੍ਰਕਾਸ਼ ਸੀ। ਇਕ ਸਮਾਧੀ ਦੀ ਅਵਸਥਾ ਵਿਚ ਲੀਨ ਹੋਇਆ ਗਰਭ ਅਗਨ ਤੋਂ ਬਚ ਕੇ ਸੰਸਾਰ ਵਿਚ ਆਇਆ। ਪਰ ਫਿਰ ਮਾਇਆ ਦੇ ਅਸਰ ਵਿਚ ਫਸ ਕੇ ਉਸ ਪ੍ਰਭੂ ਨੂੰ ਭੁੱਲ ਕੇ ਫਿਰ ਉਨ੍ਹਾਂ ਕੰਮਾਂ ਵਿਚ ਲਗ ਗਿਆ ਜਿਨ੍ਹਾਂ ਨਾਲ ਅਨੇਕਾਂ ਵਾਰੀ ਜਨਮ ਮਰਨ ਦੇ ਦੁਖ ਕੱਟ ਚੁਕਿਆ ਹੈਂ-

***ਯਾ ਜੁਗ ਮਹਿ ਏਕਹਿ ਕਉ ਆਇਆ।।***
***ਜਨਮਤ ਮੋਹਿਓ ਮੋਹਨੀ ਮਾਇਆ।।***
***ਗਰਭ ਕੁੰਟ ਮਹਿ ਉਰਧ ਤਪ ਕਰਤੇ।।***
***ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ।।***
***ਉਰਝਿ ਪਰੇ ਜੋ ਛੋਡਿ ਛਡਾਨਾ।।***
***ਦੇਵਨਹਾਰੁ ਮਨਹਿ ਬਿਸਰਾਨਾ।। ਪੰਨਾ - 251***

ਇਹ ਗੱਲਾਂ ਤੇਰੇ ਚਿਤ ਚੇਤੇ ਵੀ ਨਾ ਰਹੀਆਂ ਅਤੇ ਨਾ ਹੀ ਸਤਿਪੁਰਸ਼ਾਂ ਦੀ ਸਤਿ ਦੀ ਆਵਾਜ਼ ਤੂੰ ਮੰਨੀ, ਸਗਵਾਂ ਇਸ ਦੇ ਵਿਪਰੀਤ, ਸਤਿਪੁਰਸ਼ਾਂ ਦੀ ਨਿੰਦਿਆ ਕਰਦਾ ਰਿਹਾ। ਫਲ ਕੀ ਹੋਇਆ? ਸਮਾਂ ਗੁਜ਼ਰ ਗਿਆ, ਜਮ ਫੇਰ ਫੰਧਾ ਲੈ ਕੇ ਆ ਗਏ, ਗਲ ਵਿਚ ਪਾ ਲਿਆ; ਫੇਰ ਪਛਤਾਇਆ -

***ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ।।***
***ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ।।***
***ਪੰਨਾ - 134***

***ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ।।***
***ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ।।***
***ਅਗੈ ਕਰਣੀ ਕੀਰਿਤ ਵਾਚੀਐ ਬਹਿ ਲੇਖਾ ਕਰਿ ਸਮਝਾਇਆ।।***
***ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ।।***
***ਮਨਿ ਅੰਧੈ ਜਨਮੁ ਗਵਾਇਆ।।***
***ਪੰਨਾ - 464***

ਜੋ ਕੁਝ ਸੰਸਾਰ ਵਿਚ ਪਾਪਾਂ ਨਾਲ, ਮਾਇਆ ਇਕੱਠੀ ਕੀਤੀ ਸੀ, ਉਹ ਤੁਰਦਿਆਂ ਨਾਲ ਨਾ ਗਈ। ਮਾਇਆ ਦਾ ਮੋਹ ਪਰਲੋਕ ਵਿਚ ਵੀ ਇਸਨੂੰ ਜਲਾਉਂਦਾ ਹੈ। ਪਰ ਇਕਨਾਂ ਨੂੰ ਸੋਝੀ ਆ ਗਈ, ਉਸਨੇ ਸਤਿਪੁਰਸ਼ਾਂ, ਸਾਧੂਆਂ, ਸੰਤਾਂ, ਆਰਫਾਂ, ਪੀਰਾਂ, ਫਕੀਰਾਂ ਦੀ ਹੱਕ ਦੀ ਅਵਾਜ਼ ਸੁਣੀ ਅਤੇ ਸਮਰੱਥ ਗੁਰੂ ਤੋਂ ਸ਼ਬਦ ਪ੍ਰਾਪਤ ਕਰਕੇ ਘਾਲ ਕਮਾਈ ਕੀਤੀ; ਉਹ ਜਦੋਂ ਇਸ ਸੰਸਾਰ ਤੋਂ ਜਾਂਦਾ ਹੈ ਤਾਂ ਧੰਨ-ਧੰਨ ਹੁੰਦੀ ਹੈ, ਜੈ-ਜੈ ਕਾਰ ਹੁੰਦੀ ਹੈ। ਉਨ੍ਹਾਂ ਨੂੰ ਜਮਦੂਤ ਅਰੇ-ਅਰੇ ਨਹੀਂ ਕਹਿੰਦੇ, ਸਗਮਾਂ ਜਮ ਆਦਰ ਦਿੰਦੇ ਹਨ, ਸੇਵਾ ਕਰਦੇ ਹਨ-

***ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ।।***
***ਪੰਨਾ - 134***

ਸਾਧੂਆਂ ਦੀ ਸੰਗਤ ਕਰਕੇ ਕੀ ਮਿਲਿਆ ਤੇ ਕੀ ਘਾਲ ਕਮਾਈ ਕੀਤੀ -

***ਜਿਸੁ ਵਖਰ ਕਉ ਲੈਨਿ ਤੂ ਆਇਆ।।***
***ਰਾਮ ਨਾਮੁ ਸੰਤਨ ਘਰਿ ਪਾਇਆ।।***
***ਤਜਿ ਅਭਿਮਾਨੁ ਲੇਹੁ ਮਨ ਮੋਲਿ।।***
***ਰਾਮ ਨਾਮੁ ਹਿਰਦੇ ਮਹਿ ਤੋਲਿ।।***
***ਲਾਦਿ ਖੇਪ ਸੰਤਹ ਸੰਗਿ ਚਾਲੁ।।***
***ਅਵਰ ਤਿਆਗਿ ਬਿਖਿਆ ਜੰਜਾਲ।।***
***ਧੰਨਿ ਧੰਨਿ ਕਹੈ ਸਭੁ ਕੋਇ।।***
***ਮੁਖ ਊਜਲ ਹਰਿ ਦਰਗਹ ਸੋਇ।।***
***ਇਹੁ ਵਾਪਾਰੁ ਵਿਰਲਾ ਵਾਪਾਰੈ।।***
***ਨਾਨਕ ਤਾ ਕੈ ਸਦ ਬਲਿਹਾਰੈ।। ਪੰਨਾ - 283***

ਪਰ ਹੈਰਾਨੀ ਦੀ ਗੱਲ ਹੈ ਕਿ ਵਿਰਲੇ ਹੀ ਐਸੇ ਪੁਰਸ਼ ਹਨ ਜਿਹੜੇ ਅਵਾਜ਼-ਏ-ਹੱਕ ਨੂੰ ਸੁਣਦੇ ਹਨ ਅਤੇ ਦਰਗਾਹ ਲਈ ਪੂੰਜੀ ਬੰਨ੍ਹਦੇ ਹਨ, ਜਿਥੇ ਦੁਨੀਆਂ ਦੀ ਕੋਈ ਚੀਜ਼ ਨਾਲ ਨਹੀਂ ਜਾਂਦੀ ਅਤੇ ਨਾ ਹੀ ਦੁਨਿਆਵੀ ਰਿਸ਼ਤਿਆਂ ਵਿਚੋਂ ਕਿਸੇ ਦਾ ਹੱਥ ਉਥੇ ਅਪੜਦਾ ਹੈ -

(ਬਾਕੀ ਪੰਨਾ 18 ਤੇ)

# ਸੰਪਾਦਕੀ

ਆਤਮ ਮਾਰਗ ਦੇ ਸੂਝਵਾਨ ਪਾਠਕਾਂ ਨਾਲ ਹਰ ਮਹੀਨੇ ਗੁਰਮਤਿ ਦੀ ਕੋਈ ਨਵੀਂ ਵਿਚਾਰ ਸਾਂਝੀ ਕਰਨ ਨੂੰ ਚਿੱਤ ਕਰਦਾ ਹੈ। 'ਰਾਗ ਸੋਰਠ ਵਾਰ ਮਹਲੇ ੪ ਕੀ' ਵਿਚ ਇਕ ਪ੍ਰਧਾਨ ਵਿਚਾਰ ਇਹ ਹੈ –

*ਬਿਨੁ ਨਾਵੈ ਜਗੁ ਕਮਲਾ ਫਿਰੈ*
*ਗੁਰਮੁਖਿ ਨਦਰੀ ਆਇਆ॥*
*ਧੰਧਾ ਕਰਤਿਆ ਨਿਹਫਲ ਜਨਮੁ ਗਵਾਇਆ*
*ਸੁਖ ਦਾਤਾ ਮਨਿ ਨ ਵਸਾਇਆ॥ ਪੰਨਾ – 643*

ਅਰਥਾਤ ਨਾਮ ਤੋਂ ਟੁੱਟ ਕੇ, ਸੱਚ ਨੂੰ ਵਿਸਾਰ ਕੇ, ਪ੍ਰਭੂ ਤੋਂ ਵਿਛੜ ਕੇ ਸਾਰਾ ਸੰਸਾਰ ਕਮਲਿਆਂ (ਪਾਗਲਾਂ) ਦੀ ਤਰ੍ਹਾਂ ਭਟਕਦਾ ਫਿਰਦਾ ਹੈ, ਮਾਇਆ ਦੇ ਧੰਧੇ, ਕਜ਼ੀਏ ਕਰਦਿਆਂ ਸੰਸਾਰ ਅਨੇਕਾਂ ਕਸ਼ਟ ਭੋਗਦਾ ਹੈ ਅਤੇ ਸੁਖਾਂ ਦੇ ਦਾਤੇ ਨੂੰ ਮਨ ਵਿਚ ਨਹੀਂ ਵਸਾਉਂਦਾ। ਪਰ ਇਸ ਸੱਚ ਦੀ ਸੋਝੀ ਕੇਵਲ ਸਤਿਗੁਰੂ ਦੇ ਸਨਮੁਖ ਹੋਇਆਂ ਹੁੰਦੀ ਹੈ। ਕਮਲਿਆਂ ਨੂੰ ਕਮਲੇ ਹੋਣ ਦੀ ਸੋਝੀ ਕਿਵੇਂ ਹੋ ਸਕਦੀ ਹੈ? ਜੇ ਕਮਲੇ ਨੂੰ ਕਮਲਾ ਹੋਣ ਦੀ ਸੋਝੀ ਹੋ ਜਾਵੇ ਤਾਂ ਤੁਰੰਤ ਕਮਲਾਪਨ ਛੱਡ ਕੇ ਸੁਜਾਨ ਬਣਨ ਦੇ ਆਹਰ ਵਿਚ ਲਗ ਜਾਵੇ। ਪਰ ਗੁਰਮਤਿ ਦਾ ਇਕ ਮੁਢਲਾ ਸਿਧਾਂਤ ਇਹ ਹੈ –

*ਨਾਨਕੁ ਨਾਮੁ ਤਿਨਾ ਕਉ ਮਿਲਿਆ*
*ਜਿਨ ਕਉ ਧੁਰਿ ਲਿਖਿ ਪਾਇਆ॥ ਪੰਨਾ – 643*

ਅਰਥਾਤ ਨਾਮ ਦੀ ਸੋਝੀ ਉਨ੍ਹਾਂ ਨੂੰ ਹੀ ਹੁੰਦੀ ਹੈ ਜਿਨ੍ਹਾਂ ਦੇ ਹਿਰਦੇ ਵਿਚ ਧੁਰ ਤੋਂ ਕੀਤੇ ਕਰਮਾਂ ਅਨੁਸਾਰ ਸੰਸਕਾਰ-ਰੂਪੀ ਲੇਖ ਪ੍ਰਭੂ ਨੇ ਲਿਖ ਦਿਤੇ ਹਨ। ਪੂਰਬਲੇ ਸੰਸਕਾਰਾਂ ਤੋਂ ਬਿਨਾਂ ਇਹ ਰੁਚੀ ਪੈਦਾ ਹੀ ਨਹੀਂ ਹੁੰਦੀ।

ਵਾਰ ਦੇ ਅਗਲੇ ਸ਼ਬਦ ਵਿਚ ਇਹ ਗੱਲ ਮੁੜ ਦੁਹਰਾਈ ਹੈ–

*ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ॥*
*ਪੰਨਾ – 644*

ਅਰਥਾਤ ਸ਼ਬਦ (ਨਾਮ) ਤੋਂ ਬਿਨਾਂ ਸਾਰਾ ਸੰਸਾਰ ਪਾਗਲ ਹੋਇਆ ਪਿਆ ਹੈ ਅਤੇ ਅਨਮੋਲ ਮਨੁੱਖਾ ਜਨਮ ਵਿਅਰਥ ਗਵਾ ਰਿਹਾ ਹੈ।

ਬੜੀ ਗੰਭੀਰ ਸਮੱਸਿਆ ਹੈ। ਸ਼ਬਦ ਤੋਂ, ਨਾਮ ਤੋਂ ਟੁਟਿਆਂ ਨੂੰ 'ਪਾਗਲ' (ਬਉਰਾਨਾ) ਕਿਹਾ ਹੈ। ਪਾਗਲ ਨੂੰ ਕੋਈ ਸੋਝੀ ਨਹੀਂ ਹੁੰਦੀ, ਕੀ ਠੀਕ ਹੈ ਕੀ ਗਲਤ। ਉਹ ਨਹੀਂ ਜਾਣਦਾ, ਕੀ ਖਾਣਾ ਹੈ, ਕੀ ਪਹਿਨਣਾ ਹੈ, ਕੀ ਬੋਲਣਾ ਹੈ, ਕੀ ਨਹੀਂ ਬੋਲਣਾ। ਉਹ ਭਖ ਅਭਖ ਚੰਗਾ ਮਾੜਾ ਸਭ ਕੁਝ ਅੰਦਰ ਸੁੱਟੀ ਜਾਂਦਾ ਹੈ। ਬਸਤਰ ਸਾਫ ਹੋਣ, ਮੈਲੇ ਹੋਣ, ਗੰਦੇ ਹੋਣ, ਫਟੇ ਹੋਏ ਹੋਣ, ਨੰਗੇਜ਼ ਢਕਿਆ ਹੈ, ਨਹੀਂ ਢਕਿਆ, ਉਸ ਨੂੰ ਕੋਈ ਸੁਰਤ ਨਹੀਂ ਹੁੰਦੀ। ਕਦੀ ਪਾਗਲਖਾਨੇ ਜਾ ਕੇ ਵੇਖੋ, ਹਰੇਕ ਪਾਗਲ ਆਪਣੇ ਆਪ ਨੂੰ ਬਾਦਸ਼ਾਹ, ਵਜ਼ੀਰ ਅਤੇ ਅਫਸਰ ਸਮਝਦਾ ਹੈ। ਪਹਿਲੀ ਨਜ਼ਰੇ ਸਾਰੇ ਪਾਗਲ ਤੁਹਾਨੂੰ ਚੰਗੇ ਭਲੇ ਜਾਪਣਗੇ ਪਰ ਜਦੋਂ ਗੱਲ ਕਰਕੇ ਵੇਖੋਗੇ ਤਾਂ ਝੱਟ ਪਤਾ ਲਗ ਜਾਏਗਾ ਕਿ ਉਨ੍ਹਾਂ ਦੀਆਂ ਗੱਲਾਂ ਊਟ ਪਟਾਂਗ ਹਨ, ਕੋਈ ਤਾਲਮੇਲ ਨਹੀਂ ਅਤੇ ਉਹ ਤੁਹਾਨੂੰ ਵੀ ਆਪਣੇ ਵਰਗਾ ਹੀ ਜਾਣਨਗੇ। ਦਰਅਸਲ ਉਹ ਦਿਮਾਗੀ ਤੁਆਜ਼ਨ ਖੋ ਬੈਠਦੇ ਹਨ। ਕੀ ਸੰਸਾਰ ਦੇ ਲੋਕ ਵੀ ਐਸਾ ਸੰਤੁਲਨ ਖੋ ਬੈਠੇ ਹਨ? ਗੁਰੂ ਤੀਜੇ ਪਾਤਸ਼ਾਹ ਨੇ ਵੀ ਫੁਰਮਾਇਆ ਹੈ –

*ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ*
*ਫਿਰਹਿ ਜਿਉ ਬੇਤਾਲਿਆ॥ ਪੰਨਾ – 919*

ਸ਼ਾਇਦ ਇਹੋ ਕਾਰਨ ਹੈ ਕਿ ਬਉਰਾਨੇ ਜਗਤ ਨੂੰ ਗੁਰੂ ਦਾ ਸੱਚ, ਸੱਚ ਨਹੀਂ ਲਗਦਾ। ਬੇਤਾਲੇ ਨੂੰ ਸਭ ਬੇਤਾਲੇ ਹੀ ਲਗਦੇ ਹਨ। ਗੁਰੂ ਜੀ ਨੇ ਇਸ ਦਾ ਕਾਰਨ ਇਹ ਦੱਸਿਆ ਹੈ ਕਿ ਮਨੁੱਖ ਆਪਣੀ ਅਸਲ ਹੋਂਦ (ਆਤਮਿਕ ਹੋਂਦ) ਨੂੰ ਭੁੱਲ ਗਿਆ ਹੈ ਅਤੇ ਇਸ ਉਪਰ ਝੂਠੀ ਹਉਮੈ (ਮੈਂ) ਦੀ ਹੋਂਦ ਦਾ ਗਲੇਫ (Super imposition of I-ness) ਐਨਾ ਪ੍ਰਬਲ ਹੋ ਗਿਆ ਹੈ ਕਿ ਉਸ ਦੇ ਪ੍ਰਭਾਵਾਂ ਅਧੀਨ (ਸੰਸਕਾਰਾਂ ਅਧੀਨ) ਇਹ ਸਾਰੀ ਸੰਸਾਰਕ ਕਿਰਿਆ ਵਿਚ ਮਸਰੂਫ ਹੋ ਗਿਆ ਹੈ। ਹਉਂ ਦੀ ਝੂਠੀ ਹੋਂਦ ਦੀ ਕਿਰਿਆ ਵਿਚ ਉਹ ਦੁਖੀ ਹੁੰਦਾ ਹੈ, ਈਰਖਾ, ਦ੍ਵੈਤ ਵਿਚ ਜਲਦਾ ਹੈ, ਮਾਇਆ ਦੇ ਮੋਹ ਵਿਚ ਭਟਕਦਾ ਹੈ ਅਤੇ ਬਉਰਾਨਾ ਹੋਇਆ ਜਨਮ ਨੂੰ ਅਜਾਈਂ ਗਵਾ ਲੈਂਦਾ ਹੈ –

*ਹਉਮੈ ਜਲਤੇ ਜਲਿ ਮੁਏ ਭ੍ਰਮਿ ਆਏ ਦੂਜੈ ਭਾਇ॥*
*ਪੂਰੇ ਸਤਿਗੁਰ ਰਾਖਿ ਲੀਏ ਆਪਣੈ ਪੰਨੈ ਪਾਇ॥*
*ਇਹੁ ਜਗੁ ਜਲਤਾ ਨਦਰੀ ਆਇਆ ਗੁਰ ਕੈ ਸਬਦਿ ਸੁਭਾਇ॥*
*ਸਬਦਿ ਰਤੇ ਸੇ ਸੀਤਲ ਭਏ ਨਾਨਕ ਸਚੁ ਕਮਾਇ॥*
*ਪੰਨਾ – 643*

ਸੰਸਾਰ ਸਚਮੁੱਚ ਇਕ ਖੇਡ ਹੈ, ਜਗਤ ਤਮਾਸ਼ਾ ਹੈ। ਅਸੀਂ ਸਭ ਜੀਵ ਐਕਟਰ ਹਾਂ। ਜੋ ਕੁਝ ਪ੍ਰਭੂ ਨੇ ਕੀਤੇ ਕਰਮਾਂ ਅਨੁਸਾਰ ਸੰਸਕਾਰ ਰੂਪੀ ਕਿਰਿਆ ਲਿਖ ਦਿਤੀ ਹੈ, ਉਸ ਅਨੁਸਾਰ ਹੀ ਮਨੁੱਖ ਕਿਰਿਆਸ਼ੀਲ ਹੁੰਦਾ ਹੈ। ਉਸ ਦੇ ਕਰਮਾਂ/ਲੇਖਾਂ ਅਨੁਸਾਰ ਹੀ ਮੋਹ ਦੀ ਠੱਗਬੂਟੀ ਉਸ ਨੂੰ ਮਿੱਠੀ ਲਗਦੀ ਹੈ ਅਤੇ ਉਹ ਸੱਚ ਅਸਲੀਅਤ ਤੋਂ ਦੂਰ ਰਹਿੰਦਾ ਹੈ। ਗੁਰੂ ਜੀ ਕਹਿੰਦੇ ਹਨ ਕਿ ਐਸੇ ਸੰਸਾਰ ਨੂੰ ਜੀਉਂਦਾ ਨਾ ਸਮਝੋ, ਉਹ ਤਾਂ ਮਾਇਆ ਦੇ ਮੋਹ ਵਿਚ ਮੋਹਿਆ ਪਿਆ ਦੁਖ ਭੋਗਦਾ ਹੈ, ਠੱਗੀਆਂ ਕਰਕੇ ਜਿਨ੍ਹਾਂ ਲਈ ਮਾਇਆ ਇਕੱਠੀ ਕਰਦਾ ਹੈ, ਪੁੱਤਰ ਇਸਤ੍ਰੀ, ਉਨ੍ਹਾਂ ਵਿਚੋਂ ਕੋਈ ਵੀ ਉਸ ਦੇ ਸਹਾਇਕ ਸਿੱਧ ਨਹੀਂ ਹੁੰਦੇ। ਇਹ ਉਸ ਦੀ ਤਰਾਸਦੀ ਹੈ, ਦੁਖਾਂਤ ਹੈ। ਸੰਸਾਰ ਦੇ ਲੋਕਾਂ ਵਿਚ ਉਸ ਦਾ ਮੂੰਹ ਵੀ ਕਾਲਾ ਹੁੰਦਾ ਹੈ ਅਤੇ ਉਹ ਆਪਣੇ ਇਤਬਾਰ ਵੀ ਖੋਹ ਬੈਠਦਾ ਹੈ।

*ਪੂਰਬਿ ਲਿਖਿਆ ਕਮਾਵਣਾ ਜਿ ਕਰਤੈ ਆਪਿ ਲਿਖਿਆਸੁ॥*
*ਮੋਹ ਠਗਉਲੀ ਪਾਈਅਨੁ ਵਿਸਰਿਆ ਗੁਣਤਾਸੁ॥*
*ਮਤੁ ਜਾਣਹੁ ਜਗੁ ਜੀਵਦਾ ਦੂਜੈ ਭਾਇ ਮੁਇਆਸੁ।।*
*ਜਿਨੀ ਗੁਰਮੁਖਿ ਨਾਮੁ ਨ ਚੇਤਿਓ ਸੇ ਬਹਣਿ ਨ ਮਿਲਨੀ ਪਾਸਿ॥*

(ਬਾਕੀ ਪੰਨਾ 38 ਤੇ)

# ਸੰਤ ਤੁਮਾਰੇ ਤੁਮਰੇ ਪ੍ਰੀਤਮ

***ਪ੍ਰੋ. ਗੁਰਦੇਵ ਸਿੰਘ***

*(ਲੜੀ ਜੋੜਨ ਲਈ ਦੇਖੋ, ਮਈ ਅੰਕ, ਪੰਨਾ-23)*

ਕੇਵਲ ਨਾਮ ਹੀ ਆਪ ਦੇ ਜੀਵਨ ਦਾ ਅਧਾਰ ਬਣ ਚੁਕਿਆ ਸੀ। ਆਪ ਜੀ ਦੱਸਿਆ ਕਰਦੇ ਸੀ ਕਿ ਬੱਚੇ ਨੂੰ 12 ਘੰਟੇ, ਜਵਾਨ ਆਦਮੀ ਨੂੰ 8, 7 ਘੰਟੇ ਅਤੇ ਆਮ ਆਦਮੀ ਨੂੰ 6 ਘੰਟੇ ਦੀ ਨੀਂਦ ਚਾਹੀਦੀ ਹੁੰਦੀ ਹੈ। ਜਿਸ ਨਾਲ ਇਸ ਸਰੀਰ ਦੀ ਮਸ਼ੀਨ ਠੀਕ ਕੰਮ ਕਰਦੀ ਰਹੇ। ਪਰ ਅਸੀਂ ਤਾਂ ਕੇਵਲ ਅੱਧਾ ਘੰਟਾ ਜਾਂ ਕਦੀ ਕੁਝ ਮਿੰਟ ਸੌਂ ਕੇ ਇਹ ਨੀਂਦ ਪੂਰੀ ਕਰ ਲਿਆ ਕਰਦੇ ਸੀ ਇਸ ਨੀਂਦ ਦਾ ਕੇਵਲ ਭਜਨ ਕਰਨ ਵਾਲਿਆਂ ਨੂੰ ਪਤਾ ਹੁੰਦਾ ਹੈ। ਉਨ੍ਹਾਂ ਨੂੰ ਨੀਂਦ ਘੱਟ ਹੋਣ ਕਰਕੇ ਸਰੀਰਕ ਕਸ਼ਟ ਨਹੀਂ ਹੋਇਆ ਕਰਦਾ ਤੇ ਨਾ ਹੀ ਭਜਨ ਕਰਨ ਵੇਲੇ ਨੀਂਦ ਤੰਗ ਕਰਦੀ ਹੈ। ਇਸ ਨੂੰ 'ਯੋਗ ਮਾਇਆ' ਦੀ ਨੀਂਦ ਕਹਿੰਦੇ ਹਨ। ਸੁਰਤੀ ਇੰਨੀ ਬਰੀਕ ਤੇ ਸੂਖਸ਼ਮ ਹੋ ਗਈ ਸੀ ਕਿ ਜਾਪੁ ਸਾਹਿਬ ਦਾ ਪਾਠ ਸੁਰਤੀ ਦੁਆਰਾ ਕਰ ਲਿਆ ਕਰਦੇ ਸਨ। ਸੰਤ ਮਹਾਰਾਜ ਰਾੜੇ ਸਾਹਿਬ ਵਾਲਿਆਂ ਨੇ ਆਪ ਨੂੰ ਦੱਸਿਆ ਸੀ ਕਿ ਉਹ ਜਦੋਂ ਸਕੂਲ ਵਿਚ ਪੜ੍ਹਦੇ ਸਨ ਤਾਂ ਅੰਮ੍ਰਿਤ ਵੇਲੇ ਸੁਖਮਨੀ ਸਾਹਿਬ ਦਾ ਸਾਰਾ ਪਾਠ ਸੁਰਤੀ ਨਾਲ ਹੀ ਕਰ ਲਿਆ ਕਰਦੇ ਸਨ। ਸੁਰਤੀ ਇਕਾਗਰ ਹੋ ਕੇ ਜਦੋਂ ਸੂਖਸ਼ਮ ਹੋ ਜਾਂਦੀ ਹੈ ਤਾਂ ਸਾਰਾ ਪਾਠ ਸ਼ੁਧ ਤੇ ਸਪਸ਼ਟ ਅੰਦਰ ਹੀ ਸੁਣਦਾ ਰਹਿੰਦਾ ਹੈ ਅਤੇ ਇਸ ਨੂੰ 'ਸੁਣਿਐ' ਦੀ ਅਵਸਥਾ ਵੀ ਆਖਦੇ ਹਨ।

***ਸੁਣਿਐ ਦੀਪ ਲੋਅ ਪਾਤਾਲ॥***
***ਸੁਣਿਐ ਪੋਹਿ ਨ ਸਕੈ ਕਾਲੁ॥ ਪੰਨਾ - 2***

ਜਦੋਂ ਮਨ ਬੁੱਧ ਇਕੱਠੇ ਹੋ ਕੇ ਸੁਰਤ ਵਿਚ ਲੀਨ ਹੋ ਜਾਂਦੇ ਹਨ ਉਸ ਵੇਲੇ ਸਾਰੇ ਖੰਡਾਂ ਬ੍ਰਹਿਮੰਡਾਂ ਵਿਚ ਜੋ ਵਰਤਾਰਾ ਵਰਤ ਰਿਹਾ ਹੁੰਦਾ ਹੈ, ਉਸ ਦੀ ਸੋਝੀ ਹੋ ਜਾਂਦੀ ਹੈ। ਪਰੰਤੂ ਗੁਰਮੁਖ ਪਿਆਰੇ ਜਿਨ੍ਹਾਂ ਦੇ ਮਨ ਵਿਚ ਨਾਮ ਵਿਚ ਲੀਨ ਰਹਿਣ ਦੀ ਤੀਬਰ ਇੱਛਾ ਰਹਿੰਦੀ ਹੈ ਉਹ ਇਨ੍ਹਾਂ ਚੀਜ਼ਾਂ ਵਲ ਧਿਆਨ ਨਹੀਂ ਦਿਆ ਕਰਦੇ। ਜੇਕਰ ਕਦੀ ਕੋਈ ਗੱਲ ਧਿਆਨ ਵਿਚ ਆ ਵੀ ਜਾਵੇ ਤਾਂ ਅਧਿਕਾਰੀ ਤੋਂ ਬਿਨਾਂ ਕਿਸੇ ਕੋਲ ਜ਼ਿਕਰ ਨਹੀਂ ਕਰਿਆ ਕਰਦੇ ਕਿਉਂਕਿ ਉਨ੍ਹਾਂ ਵਿਚ ਇਨ੍ਹਾਂ ਚੀਜ਼ਾਂ ਨੂੰ ਗੁਪਤ ਰੱਖਣ ਤੇ ਜਰਨ ਦੀ ਸ਼ਕਤੀ ਹੁੰਦੀ ਹੈ।

ਬਾਬਾ ਜੀ ਦੱਸਿਆ ਕਰਦੇ ਸਨ ਕਿ ਮਨੁੱਖ ਦੇ ਸਰੀਰ ਵਿਚ ਸਭ ਤੋਂ ਅਹਿਮ ਪ੍ਰਾਣ ਸ਼ਕਤੀ ਹੋਇਆ ਕਰਦੀ ਹੈ ਜੋ ਵੱਧ ਤੋਂ ਵੱਧ ਭਜਨ ਕਰਨ ਵਿਚ ਸਹਾਈ ਹੁੰਦੀ ਹੈ ਅਤੇ ਸੁਰਤੀ ਨੂੰ ਉਪਰ ਚੁੱਕਣ ਵਿਚ ਮਦਦ ਕਰਦੀ ਹੈ। ਇਹ 'ਬ੍ਰਹਮਚਰੀਆ' ਵਰਤ ਕਰਨ ਨਾਲ ਆਇਆ ਕਰਦੀ ਹੈ। ਆਮ ਤੌਰ ਤੇ ਦੇਖਿਆ ਗਿਆ ਹੈ ਕਿ ਅੰਮ੍ਰਿਤ ਛਕਣ ਤੋਂ ਬਾਅਦ ਜਦੋਂ ਸਤਿਪੁਰਸ਼ਾਂ ਦੀ ਪ੍ਰੇਰਨਾ ਦੁਆਰਾ ਨਾਮ ਜਪਣ ਦੀ ਲਗਨ ਲਗ ਜਾਂਦੀ ਹੈ, ਮਨ ਵਿਚ ਨਵਾਂ ਨਵਾਂ ਸ਼ੌਕ ਹੋਣ ਕਰਕੇ ਜਗਿਆਸੂ ਸਾਰੀ ਸਾਰੀ ਰਾਤ ਜਾਗਦੇ ਹਨ ਤੇ ਨੀਂਦ ਘੱਟ ਲੈਂਦੇ ਹਨ। ਸ਼ੁਰੂ ਸ਼ੁਰੂ ਵਿਚ ਇਹ ਸ਼ੌਂਕ ਹਰ ਜਗਿਆਸੂ ਦੇ ਮਨ ਵਿਚ ਜਾਗਦਾ ਹੈ। ਕਈ ਪ੍ਰੇਮੀ ਬਾਬਾ ਜੀ ਪਾਸ ਆਇਆ ਕਰਦੇ ਸਨ ਤੇ ਅਪਲੀਆਂ ਟਪਲੀਆਂ ਗੱਲਾਂ ਸ਼ੁਰੂ ਕਰ ਦਿੰਦੇ ਸਨ ਤਾਂ ਬਾਬਾ ਜੀ ਨੇ ਉਨ੍ਹਾਂ ਨੂੰ ਪਿਆਰ ਨਾਲ ਕਹਿਣਾ, ਭਾਈ ਪ੍ਰੇਮੀਆਂ! ਤੇਰੇ ਦਿਮਾਗ ਵਿਚ ਖੁਸ਼ਕੀ ਹੋਣ ਕਰਕੇ ਇਸ ਤਰ੍ਹਾਂ ਨਜ਼ਰ ਆ ਰਿਹਾ ਹੈ, ਤੂੰ ਸਹਿਜ ਨਾਲ ਭਜਨ ਕਰਿਆ ਕਰ ਅਤੇ ਬ੍ਰਹਮਚਰੀਆ ਦਾ ਪਾਲਨ ਕਰ। ਇਹ ਨਾ ਹੋਣ ਕਰਕੇ ਡੌਰੀ ਭੌਰੀ ਜਿਹੀ ਹਾਲਤ ਹੋ ਜਾਂਦੀ ਹੈ, ਭਜਨ ਕਰਨ ਵਾਲਿਆਂ ਵਾਸਤੇ ਬ੍ਰਹਮਚਰੀਆ ਦਾ ਹੋਣਾ ਬਹੁਤ ਜ਼ਰੂਰੀ ਹੈ।

ਆਪ ਨੂੰ ਮਾਨਸਾ ਜਵਾਹਰ ਦੀ ਕੋਠੀ ਦੇ ਨੇੜੇ, ਕਪਾਹੀ ਦੇ ਜੰਗਲ ਵਿਚ ਤਪਸਿਆ ਕਰਦਿਆਂ ਕੋਈ ਛੇ ਮਹੀਨੇ ਬੀਤ ਗਏ ਸਨ ਅਤੇ ਆਪ ਆਪਣੇ ਪੂਰਨ ਆਤਮ ਅਨੰਦ ਵਿਚ ਰਹਿ ਰਹੇ ਸੀ। ਰਾਤ ਨੂੰ ਗਿਆਰਾਂ ਵਜੇ ਸੌਂਦੇ ਤੇ ਇਕ ਵਜੇ ਉਠ ਕੇ ਇਸ਼ਨਾਨ ਆਦਿ ਕਰਕੇ ਫੇਰ ਸਮਾਧੀ ਵਿਚ ਬੈਠ ਜਾਇਆ ਕਰਦੇ ਸਨ। ਪੂਰਨ ਇਕਾਂਤ ਦਾ ਵਾਤਾਵਰਣ ਹੁੰਦਾ ਸੀ। ਨਾ ਹੀ ਉਥੇ ਕੋਈ ਆਉਂਦਾ ਜਾਂਦਾ ਸੀ ਤੇ ਨਾਹੀ ਕਿਸੇ ਨੂੰ ਪਤਾ ਸੀ ਕਿ ਇਥੇ ਜੰਗਲ ਵਿਚ ਕੋਈ ਭਜਨ ਬੰਦਗੀ ਵਾਲੀ ਰੂਹ ਰਹਿੰਦੀ ਹੈ। ਜ਼ਿਲੇਦਾਰ ਨੂੰ ਆਪ ਨੇ ਹਦਾਇਤ ਕਰਕੇ ਬਚਨ ਲਿਆ ਹੋਇਆ ਸੀ ਕਿ ਉਹ ਨਾ ਹੀ ਕਿਸੇ ਨੂੰ ਉਨ੍ਹਾਂ ਬਾਰੇ ਦੱਸਣਗੇ ਤੇ ਨਾ ਹੀ ਖੁਰਾਕ ਬਾਰੇ ਜ਼ਿਕਰ ਕਰਨਗੇ ਕਿ ਚੌਵੀ ਘੰਟੇ ਵਿਚ ਇਕ ਵੇਰਾਂ ਹੀ ਪ੍ਰਸ਼ਾਦਾ ਛਕਦੇ ਹਨ। ਆਪ ਦੇ ਮਨ ਵਿਚ ਨਾ ਹੀ ਕਿਤੇ ਜਾਣ ਦਾ ਫੁਰਨਾ ਸੀ ਤੇ ਨਾ ਹੀ ਕਿਸੇ ਨੂੰ ਮਿਲਣ ਦਾ ਫੁਰਨਾ ਸੀ। ਜੇ ਫੁਰਨਾ ਸੀ ਤਾਂ ਉਹ ਕੇਵਲ ਭਜਨ ਬੰਦਗੀ ਦਾ ਸੀ ਕਿ ਹਰ ਵਕਤ ਭਜਨ ਹੀ ਕਰਦੇ ਰਹੀਏ। ਸੋ ਇਸ ਤਰ੍ਹਾਂ ਨਾਲ ਆਪ ਦਾ ਸਮਾਂ ਚੁੱਪ ਚਪੀਤੇ ਉਸ ਜੰਗਲ ਵਿਚ ਲੰਘ ਰਿਹਾ ਸੀ। ਆਪ ਆਪਣੀ ਮੌਜ ਵਿਚ ਮਸਤ ਸਨ, ਇਕ ਟੱਕ, ਇਕ ਰਸ ਨਾਮ ਜਪਣ ਕਰਕੇ ਅੰਦਰ ਨਾਮ ਦੇ ਫੁਹਾਰੇ ਨਿਝਰ ਝਰਨੇ ਦੀ ਤਰ੍ਹਾਂ ਚਲ ਰਹੇ ਸਨ, ਚੌਵੀ ਘੰਟੇ ਸਹਿਜ ਸਮਾਧ ਲੱਗੀ ਰਹਿੰਦੀ ਸੀ।

***ਸਹਜ ਸਮਾਧਿ ਲਗੀ ਲਿਵ ਅੰਤਰਿ***
***ਸੋ ਰਸੁ ਸੋਈ ਜਾਣੈ ਜੀਉ॥ ਪੰਨਾ - 106***

ਇਸ ਸਹਿਜ ਅਵਸਥਾ ਨੂੰ ਕੇਵਲ ਉਹੀ ਜਾਣ ਸਕਦਾ ਹੈ ਜਿਸ ਨੇ ਐਨਾ ਨਾਮ ਜਪਿਆ ਹੋਵੇ ਅਤੇ ਇਸ ਅਵਸਥਾ ਨੂੰ ਪ੍ਰਾਪਤ ਹੋਇਆ ਹੋਵੇ। ਇਸ ਨੂੰ ਕੇਵਲ ਤੱਤਬੇਤੇ ਮਹਾਂਪੁਰਸ਼ ਹੀ ਜਾਣਦੇ ਤੇ ਪਹਿਚਾਣਦੇ ਹਨ। ਜੇਕਰ ਕਿਸੇ ਜਗਿਆਸੂ ਉਤੇ ਇਹ ਅਵਸਥਾ ਪ੍ਰਾਪਤ ਹੋ ਜਾਵੇ ਤਾਂ ਮਹਾਂਪੁਰਸ਼ ਜਾਣ ਲਿਆ ਕਰਦੇ ਹਨ ਅਤੇ ਉਸ ਨੂੰ ਇਸ ਤੋਂ ਅਗਲਾ ਸਬਕ, ਜੋ ਕਿ ਜੀਵ ਤੇ ਬ੍ਰਹਮ ਦੀ ਏਕਤਾ ਦਾ ਹੁੰਦਾ ਹੈ, ਉਪਦੇਸ਼ ਦੇ ਕੇ ਪੂਰਨ ਕਰ ਦਿਆ ਕਰਦੇ ਹਨ।

ਦੇਵਨੇਤ ਨਾਲ ਇਹ ਸਮਾਂ ਵੀ ਬਣ ਆਇਆ ਕਿ ਜਿਸ ਵੇਲੇ ਆਪ ਧਮੋਟ ਤੋਂ ਦੋ ਸੌ ਕਿਲੋਮੀਟਰ ਦੂਰ ਇਥੇ ਜੰਗਲ ਵਿਚ ਤਪ ਕਰ ਰਹੇ ਸਨ, ਉਧਰ ਸੰਤ ਮਹਾਰਾਜ, ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਦੇ, ਆਪ ਜੀ ਦੇ ਜਨਮ ਅਸਥਾਨ ਧਮੋਟ ਨਗਰ ਵਿਖੇ ਦੀਵਾਨ ਲੱਗ ਰਹੇ ਸਨ। ਹਰ ਰੋਜ਼ ਦੂਰ ਦੁਰਾਡੇ ਤੇ ਨੇੜੇ ਦੇ ਪਿੰਡਾਂ ਤੋਂ ਭਾਰੀ ਗਿਣਤੀ ਵਿਚ

ਸੰਗਤਾਂ ਸਤਿਸੰਗ ਵਿਚ ਹਾਜ਼ਰੀ ਭਰ ਕੇ ਸੰਤ ਮਹਾਰਾਜ ਜੀ ਦੇ ਮੁਖਾਰਬਿੰਦ ਤੋਂ ਕਮਾਏ ਹੋਏ ਪ੍ਰਵਚਨ ਤੇ ਰੂਹਾਨੀ ਕੀਰਤਨ ਸਰਵਣ ਕਰਕੇ ਲਾਹਾ ਪ੍ਰਾਪਤ ਕਰ ਰਹੀਆਂ ਸਨ।

ਸੰਤ ਮਹਾਰਾਜ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਤੋਂ ਬਾਅਦ ਰਾੜਾ ਸਾਹਿਬ ਵਾਲੇ ਮਹਾਂਪੁਰਸ਼ ਹੀ ਸਨ ਜਿਨ੍ਹਾਂ ਨੇ ਸਿੱਧੀਆਂ ਧਾਰਨਾ ਦਾ ਕੀਰਤਨ ਕਰਕੇ ਪਿੰਡਾਂ ਦੇ ਲੋਕਾਂ ਨੂੰ ਅਧਿਆਤਮਕ ਸੇਧ ਦਿਤੀ। ਉਹ ਲੋਕ ਜੋ ਹਲ ਵਾਹੁੰਦੇ, ਖੂਹ ਹੱਕਦੇ, ਗੱਡਿਆਂ ਦੀ ਸਵਾਰੀ ਕਰਦੇ, ਵਾਢੀ ਕਰਦੇ ਹੋਏ ਗੰਦੀਆਂ ਬੋਲੀਆਂ ਪਾਇਆ ਕਰਦੇ ਸਨ ਹੁਣ ਉਨ੍ਹਾਂ ਦੇ ਮੁਖ ਤੇ ਗੁਰਬਾਣੀ ਤੇ ਅਧਾਰਿਤ ਗੁਰਮਤਿ ਦੀ ਸੇਧ ਦੇਣ ਵਾਲੀਆਂ ਧਾਰਨਾਵਾਂ ਆ ਗਈਆਂ ਸਨ ਜਿਹੜੀਆਂ ਸੰਤ ਮਹਾਰਾਜ ਜੀ ਦੀਵਾਨਾਂ ਵਿਚ ਲਾਇਆ ਕਰਦੇ ਸਨ। ਇਸ ਪ੍ਰਚਾਰ ਦਾ ਸਦਕਾ ਹਜ਼ਾਰਾਂ ਲੋਕਾਂ ਨੇ ਅੰਮ੍ਰਿਤਪਾਨ ਕੀਤਾ ਤੇ ਗੁਰੂ ਵਾਲੇ ਬਣੇ ਸਨ। ਬਾਬਾ ਜੀ ਦਾ ਸਾਰਾ ਪਰਿਵਾਰ ਬੜੇ ਉਤਸ਼ਾਹ ਨਾਲ ਦੀਵਾਨਾਂ ਵਿਚ ਹਾਜ਼ਰੀ ਭਰਨ ਲਈ ਜਾਇਆ ਕਰਦਾ ਸੀ ਅਤੇ ਇਨ੍ਹਾਂ ਦੇ ਮਾਤਾ ਤੇ ਪਿਤਾ ਜੀ ਲੰਗਰ ਦੀ ਸੇਵਾ ਕਰਿਆ ਕਰਦੇ ਸਨ। ਇਕ ਦਿਨ ਇਨ੍ਹਾਂ ਨੇ ਸੰਤ ਮਹਾਰਾਜ ਜੀ ਨੂੰ ਘਰ ਚਰਨ ਪਾਉਣ ਵਾਸਤੇ ਬੇਨਤੀ ਕੀਤੀ ਤਾਂ ਮਹਾਰਾਜ ਜੀ ਇਨ੍ਹਾਂ ਦੇ ਘਰ ਪਧਾਰੇ ਤੇ ਸਾਰੇ ਪਰਿਵਾਰ ਨੇ ਇਕ ਇਕ ਕਰਕੇ ਨਮਸਕਾਰ ਕਰਕੇ ਅਸੀਸ ਪ੍ਰਾਪਤ ਕੀਤੀ। ਜਿਸ ਵੇਲੇ ਬਾਬਾ ਜੀ ਦੀ ਧਰਮ ਸੁਪਤਨੀ ਬੀਬੀ ਰਣਜੀਤ ਕੌਰ ਨੇ ਨਮਸਕਾਰ ਕੀਤੀ ਤਾਂ ਸੰਤ ਮਹਾਰਾਜ ਜੀ ਨੇ, ਬਾਬਾ ਜੀ ਦਾ ਨਾਮ ਲੈ ਕੇ ਪੁਛਿਆ ਕਿ ਉਹ ਨਜ਼ਰ ਨਹੀਂ ਆ ਰਹੇ, ਕਿਥੇ ਗਏ ਹੋਏ ਹਨ? ਬੀਬੀ ਜੀ ਨੇ ਉਤਰ ਦਿਤਾ ਕਿ ਉਨ੍ਹਾਂ ਨੂੰ ਤਾਂ ਘਰੋਂ ਗਿਆਂ ਛੇ ਮਹੀਨੇ ਹੋ ਗਏ ਹਨ, ਕੁਝ ਪਤਾ ਨਹੀਂ ਕਿਥੇ ਹਨ ਪਰ ਜਿਥੇ ਵੀ ਹੋਣਗੇ, ਭਜਨ ਬੰਦਗੀ ਕਰ ਰਹੇ ਹੋਣਗੇ। ਜਿਸ ਵਕਤ ਮਾਤਾ ਜੀ ਉਨ੍ਹਾਂ ਨੂੰ ਆਪ ਦੇ ਪਾਸ ਰਾੜਾ ਸਾਹਿਬ ਲੈ ਕੇ ਗਏ ਸਨ ਉਹ ਤਾਂ ਉਸ ਤੋਂ ਇਕ ਦੋ ਦਿਨ ਬਾਅਦ ਹੀ ਕਿਤੇ ਇਕਾਂਤ ਵਿਚ ਚਲੇ ਗਏ ਸਨ। ਸੰਤ ਮਹਾਰਾਜ! ਬੀਬੀ ਜੀ ਪਾਸੋਂ ਐਸੇ ਠਰੰਮੇ ਤੇ ਧੀਰਜ ਭਰੇ ਬਚਨ ਸੁਣ ਕੇ ਬਹੁਤ ਪ੍ਰਭਾਵਿਤ ਹੋਏ ਤੇ ਕਿਹਾ, ਬੇਟਾ! ਸ਼ਾਬਾਸ਼, ਪਰ ਮਨ ਹੀ ਮਨ ਵਿਚ ਹਮਦਰਦੀ ਸੀ ਕਿ ਦੇਖੋ ਇਸ ਬੱਚੀ ਦੀ ਉਮਰ ਦਾ ਇਹ ਜਵਾਨ ਪਹਿਰਾ ਹੈ ਫੇਰ ਵੀ ਕਿੰਨਾ ਸਬਰ ਸੰਤੋਖ ਤੇ ਦ੍ਰਿੜ੍ਹਤਾ ਹੈ, ਕਿੰਨਾ ਜਤ ਸਤ ਹੈ, ਕੋਈ ਸ਼ਿਕਵਾ ਸ਼ਿਕਾਇਤ ਨਹੀਂ, ਕਿੰਨੇ ਸਹਿਜ ਨਾਲ ਦੱਸਿਆ ਹੈ। ਸੰਤ ਮਹਾਰਾਜ ਜੀ ਨੇ ਹੌਂਸਲਾ ਦਿਤਾ ਤੇ ਕਿਹਾ, ਬੇਟਾ! ਜਿਥੇ ਵੀ ਹੋਣਗੇ ਕੱਲ੍ਹ ਨੂੰ ਵਾਪਸ ਆ ਜਾਣਗੇ। ਉਨ੍ਹਾਂ ਨੇ ਤਾਂ ਦਿਬਜ ਦ੍ਰਿਸ਼ਟੀ ਨਾਲ ਦੇਖ ਲਿਆ ਸੀ ਕਿ ਬਾਬਾ ਜੀ ਕਿਥੇ ਬੈਠੇ ਹੋਏ ਬੰਦਗੀ ਕਰ ਰਹੇ ਹਨ। ਇਧਰ ਇਨ੍ਹਾਂ ਨੇ ਬਚਨ ਕੀਤਾ ਤੇ ਉਧਰ ਬਾਬਾ ਜੀ ਦੀ ਸਮਾਧੀ ਇਕ ਦਮ ਖੁਲ੍ਹ ਗਈ। ਬਾਬਾ ਜੀ ਨੇ ਇਹ ਖੁਦ ਦੱਸਿਆ ਸੀ ਕਿ ਮੈਂ ਮਨ ਇਕਾਗਰ ਕਰਕੇ ਸਮਾਧੀ ਲਾਇਆ ਕਰਾਂ ਤੇ ਮੇਰਾ ਧਿਆਨ ਇਕ ਦਮ ਕੱਟ ਦਿਆ ਕਰਨ ਅਤੇ ਮੇਰੇ ਦਿਲ ਨੂੰ ਚੁੰਬਕ ਦੀ ਤਰ੍ਹਾਂ ਇੰਨੀ ਖਿੱਚ ਪੈਣੀ ਸ਼ੁਰੂ ਹੋ ਗਈ ਤੇ ਮਹਿਸੂਸ ਹੋਵੇ ਕਿ ਮੈਨੂੰ ਇਸ ਵੇਲੇ ਕੋਈ ਅਗੰਮੀ ਸ਼ਕਤੀ ਖਿੱਚ ਰਹੀ ਹੈ। ਗੱਲ ਕੀ ਕਿ ਸੰਤ ਮਹਾਰਾਜ ਦਾ ਟੈਲੀਪੈਥੀ ਰਾਹੀਂ ਸੁਨੇਹਾ ਪੁੱਜ ਗਿਆ ਤੇ ਇਨ੍ਹਾਂ ਨੂੰ ਸਮਝ ਆ ਗਈ ਕਿ ਸੰਤ ਮਹਾਰਾਜ ਜੀ, ਖਿੱਚ ਪਾ ਕੇ ਹੁਣੇ ਬੁਲਾ ਰਹੇ ਹਨ ਤੇ ਮਨ ਵਿਚ ਇਰਾਦਾ ਕੀਤਾ ਕਿ ਹੁਣ ਅਗਲਾ ਕਦਮ ਰਾੜਾ ਸਾਹਿਬ ਵਲ ਨੂੰ ਹੀ ਪੁੱਟਣਾ ਹੈ। ਆਪ ਜਿਸ ਤਰ੍ਹਾਂ ਬੈਠੇ ਸੀ, ਉਸੇ ਵਕਤ ਆਪਣਾ ਕਛਹਿਰਾ, ਪਰਨਾ ਚੁੱਕਿਆ, ਹੋਰ ਕੋਈ ਸਮਾਨ ਹੈ ਨਹੀਂ ਸੀ, ਸਾਦਾ ਲਿਬਾਸ ਤੇ ਸਾਦਾ ਜੀਵਨ ਸੀ। ਜੀਵਨ ਦੀਆਂ ਲੋੜਾਂ ਘੱਟ ਕੀਤੀਆਂ ਹੋਈਆਂ ਸਨ। ਆਪ ਜੀ ਸਿੱਧਾ ਰਾੜਾ ਸਾਹਿਬ ਪਹੁੰਚ ਗਏ ਤੇ ਉਥੋਂ ਪਤਾ ਲੱਗਾ ਕਿ ਸੰਤ ਮਹਾਰਾਜ ਜੀ ਦੇ ਦੀਵਾਨ ਧਮੋਟ ਵਿਖੇ ਲਗ ਰਹੇ ਹਨ ਤਾਂ ਆਪ ਉਥੋਂ ਨੱਕ ਦੇ ਸੇਧ ਹੋ ਕੇ ਸਿੱਧੇ ਦੀਵਾਨ ਵਿਚ ਪਹੁੰਚ ਗਏ, ਅੱਗੇ ਸੰਤ ਮਹਾਰਾਜ ਦਾ ਰੂਹਾਨੀ ਕੀਰਤਨ ਹੋ ਰਿਹਾ ਸੀ। ਆਪ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਨਮਸਕਾਰ ਕਰਕੇ ਖੜ੍ਹੇ ਹੋਏ ਤਾਂ ਸੰਤ ਮਹਾਰਾਜ ਜੀ ਨੇ ਹੱਥ ਦਾ ਇਸ਼ਾਰਾ ਕਰਕੇ ਅੱਗੇ ਹੋ ਕੇ ਬੈਠਣ ਦਾ ਸੰਕੇਤ ਕੀਤਾ ਤੇ ਆਪ ਜੱਥੇ ਦੇ ਨੇੜੇ ਹੋ ਕੇ ਬੈਠ ਗਏ। ਦੀਵਾਨ ਦੀ ਸਮਾਪਤੀ ਪਿਛੋਂ ਅਰਦਾਸ ਹੋਈ ਤਾਂ ਸੰਤ ਮਹਾਰਾਜ ਜੀ, ਆਪ ਨੂੰ ਬਾਂਹ ਤੋਂ ਫੜ ਕੇ ਪਿਆਰ ਨਾਲ ਇਕ ਪਾਸੇ ਲੈ ਗਏ ਜਿਥੇ ਨੇੜੇ ਤੇੜੇ ਹੋਰ ਕੋਈ ਸੁਣਨ ਵਾਲਾ ਨਹੀਂ ਸੀ। ਸੰਤ ਮਹਾਰਾਜ ਜੀ ਨੇ ਪੁਛਿਆ ਕਿ ਐਸ ਵੇਲੇ ਕਿਥੋਂ ਆ ਰਹੇ ਹੋ? ਆਪ ਨੇ ਉਤਰ ਦਿਤਾ ਕਿ ਮਹਾਰਾਜ! ਮਾਨਸਾ ਲਾਗੇ ਜਵਾਹਰ ਕੀ ਕੋਠੀ ਦੇ ਨੇੜੇ ਜੋ ਕਪਾਹੀਆਂ ਦਾ ਜੰਗਲ ਹੈ, ਮੈਂ ਉਥੇ ਬੈਠਾ ਭਜਨ ਕਰ ਰਿਹਾ ਸੀ ਅਤੇ ਆਪ ਨੇ ਐਨੀ ਖਿੱਚ ਪਾਈ ਕਿ ਉਸੇ ਵੇਲੇ ਉਠ ਕੇ ਤੁਰ ਪਿਆ ਤੇ ਸਿੱਧਾ ਆਪ ਜੀ ਪਾਸ ਹੀ ਪਹੁੰਚਿਆ ਹਾਂ। ਸੰਤ ਮਹਾਰਾਜ ਜੀ ਨੇ ਭਜਨ ਬਾਰੇ ਤੇ ਅੰਦਰਲੀਆਂ ਅਵਸਥਾਵਾਂ ਬਾਰੇ ਰੂਹਾਨੀ ਪ੍ਰਸ਼ਨ ਕੀਤੇ ਅਤੇ ਆਪ ਤੋਂ ਸਾਰਾ ਕੁਝ ਸੁਣ ਕੇ ਬਹੁਤ ਪ੍ਰਸੰਨ ਹੋਏ ਤੇ ਕਿਹਾ ਕਿ ਤੁਸੀਂ ਇਨ੍ਹਾਂ ਛੇ ਮਹੀਨਿਆਂ ਵਿਚ ਉਸ ਅਵਸਥਾ ਨੂੰ ਪਾ ਲਿਆ ਹੈ। ਆਪ ਨੇ ਨਾਮ ਮੰਡਲ 'ਚੋਂ ਉਠ ਕੇ ਆਤਮ ਤੱਤ ਵਿਚ ਸਮਾਈ ਕਰ ਲਈ ਹੈ ਤੇ ਹੁਣ ਇਥੇ ਵਾਹਿਗੁਰੂ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਹੈ –

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥***
***ਪੰਨਾ – 846***

ਇਹ ਉਪਦੇਸ਼ ਦੇ ਕੇ ਸੰਤ ਮਹਾਰਾਜ ਨੇ ਆਖਰੀ ਘੁੰਡੀ ਖੋਲ੍ਹ ਦਿਤੀ ਤੇ ਕਿਹਾ, ਹੁਣ ਤੁਹਾਨੂੰ ਅਸੀਂ ਕਿਸੇ ਵਿਸ਼ੇਸ਼ ਕਾਰਜ ਵਾਸਤੇ ਬੁਲਾਇਆ ਹੈ। ਆਪ ਇਸ ਨੂੰ ਧਿਆਨ ਨਾਲ ਸੁਣ ਕੇ ਇਸ ਨੂੰ ਕਮਾਉਣਾ ਕਰੋ। ਪਹਿਲਾ ਸਵਾਲ ਇਹ ਹੈ ਕਿ ਤੁਸੀਂ ਦੱਸੋ ਕਿ ਕਦੀ ਕੋਈ ਪਿਤਾ ਆਪਣੇ ਪੁੱਤਰ ਨੂੰ ਜਾਣ ਬੁੱਝ ਕੇ ਬਲਦੀ ਅੱਗ ਵਿਚ ਸੁੱਟ ਸਕਦਾ ਹੈ? ਆਪ ਜੀ ਨੇ ਉਤਰ ਦਿਤਾ ਕਿ ਮਹਾਰਾਜ! ਨਹੀਂ, ਕੋਈ ਪਿਤਾ ਇਸ ਤਰ੍ਹਾਂ ਨਹੀਂ ਕਰ ਸਕਦਾ ਪਰ ਕ੍ਰਿਪਾ ਕਰਕੇ ਇਸ ਰਮਜ਼ ਨੂੰ ਖੋਲ੍ਹ ਕੇ ਦੱਸੋ ਤਾਂ ਕਿ ਮੈਂ ਇਸ ਰਾਜ਼ ਨੂੰ ਸਮਝ ਸਕਾਂ। ਸੰਤ ਮਹਾਰਾਜ ਜੀ ਨੇ ਦੱਸਿਆ ਕਿ ਤੁਹਾਡੇ ਘਰ ਅਸੀਂ ਗਏ ਸੀ ਅਤੇ ਤੁਹਾਡੀ ਧਰਮ ਸੁਪਤਨੀ ਬੀਬੀ ਰਣਜੀਤ ਕੌਰ ਆਤਮ ਵਿਸ਼ਵਾਸ਼ ਦੀ ਮੂਰਤ ਤੇ ਸਤਵੰਤੀ ਹੈ ਜਿਸ ਨੇ ਪਿਛਲੇ ਤੋਂ ਪਿਛਲੇ ਜਨਮ ਵਿਚ ਤੁਹਾਡੀ ਸੇਵਾ ਕੀਤੀ ਹੋਈ ਹੈ ਜਦੋਂ ਤੁਸੀਂ ਬਿਰੱਕਤ ਸਾਧੂ ਦੇ ਰੂਪ ਵਿਚ ਹੁੰਦੇ ਸੀ। ਉਸ ਵੇਲੇ ਤੁਸੀਂ ਇਹ ਫੁਰਨਾ ਕੀਤਾ

ਸੀ ਕਿ ਜੰਗਲ ਵਿਚ ਤਪ ਕਰਨ ਨਾਲੋਂ ਤਾਂ ਘਰ ਬੈਠ ਕੇ, ਗ੍ਰਹਿਸਤ ਵਿਚ ਰਹਿ ਕੇ ਵੀ ਪ੍ਰਭੂ ਭਗਤੀ ਕੀਤੀ ਜਾ ਸਕਦੀ ਹੈ। ਇਸ ਫੁਰਨੇ ਦੁਆਰਾ ਆਪ ਦਾ ਸਬੰਧ ਇਸ ਬੀਬੀ ਨਾਲ ਜੁੜਿਆ ਹੈ ਤੇ ਇਸ ਲਈ ਗ੍ਰਹਿਸਤ ਆਸ਼ਰਮ ਵਿਚ ਤੁਹਾਨੂੰ ਆਉਣਾ ਹੀ ਪੈਣਾ ਸੀ ਨਹੀਂ ਤਾਂ ਇਸ ਫੁਰਨੇ ਨੂੰ ਪੂਰਾ ਕਰਨ ਲਈ ਫੇਰ ਜਨਮ ਲੈਣਾ ਪੈਂਦਾ। ਸੋ ਬਿਹਤਰ ਹੈ ਕਿ ਤੁਸੀਂ ਇਸ ਜਨਮ ਵਿਚ ਇਸ ਦਾ ਭੁਗਤਾਨ ਕਰਕੇ ਸੁਰਖਰੂ ਹੋ ਜਾਵੋ ਅਤੇ ਸਾਡੇ ਵਲੋਂ ਵੀ ਤੁਹਾਨੂੰ ਇਹੋ ਹੁਕਮ ਹੈ। ਅਸੀਂ ਜਾਣਦੇ ਹਾਂ ਕਿ ਤੁਸੀਂ ਜਮਾਂਦਰੂ ਸਾਧੂ ਹੋ ਅਤੇ ਤੁਸੀਂ ਬਚਪਨ ਤੋਂ ਸ਼ਾਦੀ ਸ਼ੁਦਾ ਹੁੰਦੇ ਹੋਏ ਵੀ ਕਦੀ ਇਸ ਦਾ ਫੁਰਨਾ ਨਹੀਂ ਕੀਤਾ। ਗ੍ਰਹਿਸਤੀ ਦੀਆਂ ਆਪਣੇ ਪਰਿਵਾਰ ਪ੍ਰਤੀ, ਪਤਨੀ ਪ੍ਰਤੀ, ਬੱਚਿਆਂ ਪ੍ਰਤੀ ਤੇ ਸਮਾਜ ਪ੍ਰਤੀ ਬਹੁਤ ਜ਼ਿੰਮੇਵਾਰੀਆਂ ਹੁੰਦੀਆਂ ਹਨ। ਇਨ੍ਹਾਂ ਨੂੰ ਨਿਭਾਉਂਦਿਆਂ ਹੋਇਆਂ ਜੀਵਨ ਵਿਚ ਬਹੁਤ ਉਤਰਾਅ-ਚੜ੍ਹਾਅ ਆਉਂਦੇ ਹਨ, ਕਦੀ ਹਰਖ ਤੇ ਕਦੀ ਸੋਗ, ਅਨੇਕਾਂ ਤਰ੍ਹਾਂ ਦੇ ਘਾਟੇ ਵਾਧੇ ਅਤੇ ਪਰਿਵਾਰਕ ਉਲਝਣਾਂ ਵਿਚੋਂ ਦੀ ਲੰਘਣਾ ਪੈਂਦਾ ਹੈ। ਬੱਚਿਆਂ ਦਾ ਭਵਿੱਖ ਤੇ ਬੱਚਿਆਂ ਦੀਆਂ ਲੋੜਾਂ, ਪਾਲਣ ਪੋਸਣ, ਪੜ੍ਹਾਈ ਲਿਖਾਈ, ਨੌਕਰੀ ਚਾਕਰੀ, ਵਿਆਹ ਸ਼ਾਦੀ ਆਦਿ ਇਸ ਤਰ੍ਹਾਂ ਨਾਲ ਬਹੁਤ ਕੁਝ ਕਰਨਾ ਪੈਂਦਾ ਹੈ। ਮਾਇਆਵੀ ਸੰਸਾਰ ਵਿਚ ਸਾਧੂਆਂ ਨੂੰ ਦੁਨੀਆਂਦਾਰ ਬਣ ਕੇ ਇਸ ਸਮਾਜ ਵਿਚ ਵਿਚਰਨਾ ਔਖਾ ਲੱਗਿਆ ਕਰਦਾ ਹੈ। ਮਾਇਆਵੀ ਸੰਸਾਰ ਹੋਣ ਕਰਕੇ ਲੋਕਾਂ ਵਿਚ ਧੋਖਾ, ਠੱਗੀ, ਫਰੇਬ, ਈਰਖਾ, ਬਖੀਲੀ, ਨਫਰਤ ਆਦਿ ਦੇ ਸਾਰੇ ਅੰਸ਼ ਭਰੇ ਹੋਏ ਹਨ। ਪਰੰਤੂ ਸਾਧੂ-ਗੁਰਮੁਖ ਭੋਲਾ ਹੁੰਦਾ ਹੈ, ਉਸ ਦੇ ਮਨ ਵਿਚ ਪਿਆਰ ਹੀ ਪਿਆਰ ਹੁੰਦਾ ਹੈ ਅਤੇ ਉਹ ਕਿਸੇ ਦੀ ਨੀਯਤ ਤੇ ਸ਼ੱਕ ਨਹੀਂ ਕਰਦਾ, ਰਾਗ-ਦ੍ਵੈਸ਼ ਤੋਂ ਨਿਆਰਾ ਹੁੰਦਾ ਹੈ। ਇਸ ਕਰਕੇ ਅਸੀਂ ਇਸ ਨੂੰ ਅੱਗ ਦਾ ਭਾਂਬੜ ਕਿਹਾ ਹੈ ਜਿਸ ਵਿਚ ਤੁਹਾਨੂੰ ਪਾ ਰਹੇ ਹਾਂ। ਜਿਹੜੀ ਭਗਤੀ ਤੁਸੀਂ ਜੰਗਲ ਵਿਚ ਬੈਠ ਕੇ ਕਰ ਰਹੇ ਸੀ, ਹੁਣ ਉਹ ਭਗਤੀ ਘਰ ਵਿਚ ਰਹਿ ਕੇ ਕਰਨੀ ਹੈ ਜਿਸ ਤਰ੍ਹਾਂ ਨਾਲ ਗੁਰੂ ਦਸ਼ਮੇਸ਼ ਪਿਤਾ ਜੀ ਦਾ ਆਦੇਸ਼ ਹੈ -

***ਰੇ ਮਨ ਐਸੋ ਕਰ ਸੰਨਿਆਸਾ॥***
***ਬਨ ਸੇ ਸਦਨ ਸਭੈ ਕਰ ਸਮਝਹੁ***
***ਮਨ ਹੀ ਮਾਹਿ ਉਦਾਸਾ॥ ਰਾਮਕਲੀ ਪਾਤਸ਼ਾਹੀ ੧੦***

ਜਿਸ ਤਰ੍ਹਾਂ ਨਾਲ ਰਾਜਾ ਜਨਕ ਜੀ ਨੇ ਮਾਇਆ ਵਿਚ ਰਹਿੰਦਿਆਂ ਹੋਇਆਂ ਉਦਾਸੀ ਧਾਰਨ ਕੀਤੀ ਸੀ ਜਿਸਦੇ ਬਾਰੇ ਭਾਈ ਗੁਰਦਾਸ ਜੀ ਨੇ ਜ਼ਿਕਰ ਕੀਤਾ ਹੈ -

***ਭਗਤੁ ਵਡਾ ਰਾਜਾ ਜਨਕੁ ਹੈ***
***ਗੁਰਮੁਖਿ ਮਾਇਆ ਵਿਚਿ ਉਦਾਸੀ।***
***ਭਾਈ ਗੁਰਦਾਸ ਜੀ, ਵਾਰ 10/5***

ਇਸ ਤਰ੍ਹਾਂ ਨਾਲ ਪਰਿਵਾਰ ਵਿਚ ਰਹਿ ਕੇ ਇਸ ਕਰਮ ਦੀ ਪੂਰਤੀ ਕਰੋ। ਬੀਬੀ ਰਣਜੀਤ ਕੌਰ ਦਾ ਆਪ ਨੂੰ ਬਹੁਤ ਸਾਥ ਰਹੇਗਾ, ਇਨ੍ਹਾਂ ਨੇ ਹਰ ਖੇਤਰ ਵਿਚ ਆਪ ਦਾ ਮਰਦਾਂ ਵਾਂਗ ਸਾਥ ਦੇਣਾ ਹੈ ਕਿਉਂਕਿ ਇਹ ਨਿਰਭੈ ਹਨ, ਦਇਆ ਕਰੁਣਾ ਤੇ ਪਿਆਰ ਦੀ ਮੂਰਤੀ ਹਨ। ਇਨ੍ਹਾਂ ਨੇ ਅੱਗੇ ਚੱਲ ਕੇ ਸੰਸਾਰ ਦੇ ਭੁਲੇ ਭਟਕੇ ਲੋਕਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਉਣ, ਗੁਰੂ ਨਾਨਕ ਦੇਵ ਜੀ ਸਿੱਖੀ ਦਾ ਪ੍ਰਚਾਰ ਕਰਨ ਵਿਚ ਤੁਹਾਡੀ ਬਹੁਤ ਮਦਦ ਕਰਨੀ ਹੈ। ਬਾਲ ਬੱਚਿਆਂ ਦਾ ਫਿਕਰ ਸਾਨੂੰ ਹੈ, ਤੁਹਾਨੂੰ ਇਸ ਬਾਰੇ ਫਿਕਰ ਕਰਨ ਦੀ ਲੋੜ ਨਹੀਂ, ਇਸ ਲਈ ਤੁਸੀਂ ਹੁਣ ਘਰ ਜਾਵੋ ਤੇ ਜਿਸ ਤਰ੍ਹਾਂ ਨਾਲ ਅਸੀਂ ਕਿਹਾ ਹੈ, ਇਕ ਆਦਰਸ਼ਕ ਗ੍ਰਹਿਸਤੀ ਦਾ ਜੀਵਨ ਬਤੀਤ ਕਰਕੇ ਸੰਸਾਰ ਨੂੰ ਸੇਧ ਦੇਵੋ -

***ਸੋ ਗਿਰਹੀ ਜੋ ਨਿਗ੍ਰਹੁ ਕਰੈ।।***
***ਜਪੁ ਤਪੁ ਸੰਜਮੁ ਭੀਖਿਆ ਕਰੈ॥***
***ਪੁੰਨ ਦਾਨ ਕਾ ਕਰੇ ਸਰੀਰੁ॥***
***ਸੋ ਗਿਰਹੀ ਗੰਗਾ ਕਾ ਨੀਰੁ॥ ਪੰਨਾ - 952***

ਸਤਿਗੁਰ ਜੀ ਉਪਦੇਸ਼ ਦਿੰਦੇ ਹਨ ਕਿ ਅਸਲੀ ਗ੍ਰਹਿਸਤੀ ਉਹ ਹੈ ਜੋ ਸਦਗੁਣਾਂ ਦਾ ਗ੍ਰਹਿਣ ਕਰੇ ਅਤੇ ਸਾਰੇ ਔਗੁਣਾਂ ਨੂੰ ਅੰਦਰੋਂ ਕੱਢ ਦੇਵੇ। ਭਜਨ ਬੰਦਗੀ ਕਰਦਾ ਹੋਇਆ, ਮਾਨਸਿਕ ਤਪ ਤੇ ਸਰੀਰਕ ਤਪ ਕਰੇ। ਮਾਨਸਿਕ ਤਪ ਉਹ ਹੁੰਦਾ ਹੈ ਕਿ ਕਿਸੇ ਦੀ ਬੋਲ ਕੁਬੋਲ ਨੂੰ ਸਹਿਣ ਦੀ ਸ਼ਕਤੀ ਹੋਵੇ ਤੇ ਮਨ ਤੋਂ ਕਿਸੇ ਦਾ ਬੁਰਾ ਨਾ ਚਿਤਵੈ, ਕਿਸੇ ਨੂੰ ਫਿੱਕਾ ਨਾ ਬੋਲੇ। ਸਰੀਰਕ ਤਪ ਹੁੰਦਾ ਹੈ ਕਿ ਗੁਰੂ ਦੇ ਨਮਿਤ ਸਰੀਰਕ ਤੌਰ ਤੇ ਸੇਵਾ ਕਰਨੀ। ਇਹ ਸੇਵਾ ਅਨੇਕ ਤਰ੍ਹਾਂ ਦੀ ਹੈ ਜਿਵੇਂ ਗੁਰਮਤਿ ਪ੍ਰਚਾਰ ਦੀ ਸੇਵਾ, ਲੰਗਰ ਦੀ ਸੇਵਾ, ਬਰਤਨ ਮਾਂਜਣੇ, ਪ੍ਰਸ਼ਾਦੇ ਤਿਆਰ ਕਰਨੇ, ਲੰਗਰ ਵਰਤਾਉਣਾ, ਲੰਗਰ ਦੀ ਸਾਫ ਸਫਾਈ, ਗੁਰੂ ਕੇ ਭਵਨਾਂ ਦੀ ਕਾਰ ਸੇਵਾ, ਸੰਤ ਮਹਾਂਪੁਰਸ਼ਾਂ ਵਲੋਂ ਜਨ ਸਮੂੰਹ ਦੀ ਭਲਾਈ ਲਈ ਚਲਾਏ ਗਏ ਪਰਉਪਕਾਰੀ ਕਾਰਜਾਂ ਵਿਚ ਨਿਸ਼ਕਾਮ ਹੱਥ ਵਟਾਉਣ ਦੀ ਸੇਵਾ, ਆਪਣੀ ਨੇਕ ਕਮਾਈ ਵਿਚੋਂ ਇਨ੍ਹਾਂ ਕਾਰਜਾਂ ਲਈ ਦਸਵੰਧ ਦੇਣਾ, ਲੋੜਵੰਦਾਂ ਦੀ ਲੋੜ ਪੂਰੀ ਕਰਨੀ, ਵਸਤਰ ਆਦਿ ਲਈ ਸਹਾਇਤਾ ਕਰਨੀ। ਗ੍ਰਹਿਸਤੀਆਂ ਲਈ ਇਹ ਸਾਰੇ ਕਾਰਜ ਯਥਾਸ਼ਕਤ ਕਰਨ ਲਈ ਹਦਾਇਤ ਹੈ, ਇਸ ਤਰ੍ਹਾਂ ਕਰਨ ਨਾਲ ਗ੍ਰਹਿਸਤੀ ਦਾ ਪੁੰਨ-ਦਾਨ ਦਾ ਸਰੀਰ ਬਣ ਜਾਂਦਾ ਹੈ। ਗੁਰੂ ਦੇ ਨਮਿਤ ਜੋ ਅਜਿਹਾ ਪੁੰਨ ਦਾਨ ਕਰਦਾ ਰਹਿੰਦਾ ਹੈ, ਗੁਰੂ ਮਹਾਰਾਜ ਉਸ ਨੂੰ ਸੌ ਗੁਣਾਂ ਤੇ ਹਜ਼ਾਰਾਂ ਗੁਣਾਂ ਕਰਕੇ ਫੇਰ ਵਾਪਸ ਕਰ ਦਿੰਦੇ ਹਨ ਅਤੇ ਕਮਾਈ ਵਿਚ ਬਰਕਤ ਪਾਉਂਦੇ ਹਨ, ਵਿਘਨਾਂ ਦਾ ਨਾਸ਼ ਕਰ ਦਿੰਦੇ ਹਨ। ਇਹੋ ਜਿਹਾ ਗ੍ਰਹਿਸਤੀ ਗੰਗਾ ਦੇ ਨੀਰ ਦੀ ਨਿਆਈਂ ਹੁੰਦਾ ਹੈ। ਪਹਿਲੇ ਸਮਿਆਂ ਵਿਚ ਗੰਗਾ ਦੇ ਨੀਰ ਨੂੰ ਪਵਿੱਤਰ ਮੰਨਿਆ ਜਾਂਦਾ ਸੀ। ਇਸ ਪਾਣੀ ਨੂੰ ਬੋਤਲ ਵਿਚ ਰੱਖ ਲਵੋ ਤਾਂ ਸਾਲਾਂ ਬੱਧੀ ਕੀੜੇ ਆਦਿ ਨਹੀਂ ਸਨ ਪੈਂਦੇ ਪਰ ਹੁਣ ਤਾਂ ਸ਼ਹਿਰਾਂ ਦੇ ਸੀਵਰੇਜ ਦੇ ਨਾਲੇ ਇਸ ਵਿਚ ਪਾ ਕੇ ਇਸ ਨੂੰ ਅਪਵਿੱਤਰ ਕਰ ਦਿਤਾ ਗਿਆ ਹੈ।

ਬਾਬਾ ਜੀ ਨੇ ਸੰਤ ਮਹਾਰਾਜ ਜੀ ਦੇ ਇਸ ਹੁਕਮ ਤੇ ਸਿਰ ਝੁਕਾਇਆ ਤੇ ਨਮਸਕਾਰ ਕੀਤੀ ਅਤੇ ਬੇਨਤੀ ਕੀਤੀ ਕਿ ਮਹਾਰਾਜ! ਆਪ ਸਰਬੱਗ ਹੋ, ਦਾਸ ਨੂੰ ਇਸ ਅਗਨ ਸਾਗਰ ਤੋਂ ਪਾਰ ਕਰਨ ਦੀ ਕ੍ਰਿਪਾਲਤਾ ਕਰਨੀ ਅਤੇ ਹਮੇਸ਼ਾ ਹੀ ਆਪਣੇ ਚਰਨਾਂ ਨਾਲ ਜੋੜ ਕੇ ਰੱਖਣਾ। ਸੰਤ ਮਹਾਰਾਜ ਜੀ ਕਹਿਣ ਲੱਗੇ ਕਿ ਤੁਸੀਂ ਤਾਂ ਪਹਿਲਾਂ ਹੀ ਜੁੜੇ ਹੋਏ ਹੋ ਅਤੇ ਹੁਣ ਇਸ ਤਰ੍ਹਾਂ ਕਰਿਆ ਕਰੋ ਕਿ ਸਮਾਂ ਕੱਢ ਕੇ ਇਸ ਇਲਾਕੇ ਵਿਚ ਜਿਥੇ ਜਿਥੇ ਸਾਡੇ ਦੀਵਾਨ ਲਗ ਰਹੇ ਹਨ, ਹਾਜ਼ਰੀ ਭਰਿਆ ਕਰੋ। ਬਾਬਾ ਜੀ ਨੇ ਦੋਵੇਂ ਹੱਥ ਜੋੜ ਕੇ ਕਿਹਾ 'ਸਤਿ

ਬਚਨ' ਮਹਾਰਾਜ! ਆਪ ਦੀ ਕ੍ਰਿਪਾ ਦੁਆਰਾ ਇਸ ਨਿਯਮ ਨੂੰ ਨਿਭਾਉਣ ਦਾ ਪੂਰਾ ਪੂਰਾ ਯਤਨ ਕਰਾਂਗਾ। ਬਾਬਾ ਜੀ ਦੱਸਿਆ ਕਰਦੇ ਸੀ ਕਿ ਸੰਤ ਮਹਾਰਾਜ ਜੀ ਦੇ ਜਿਥੇ ਵੀ ਦੀਵਾਨ ਹੋਣੇ, ਅਸੀਂ ਉਥੇ ਹੀ ਪਹੁੰਚ ਜਾਇਆ ਕਰਦੇ ਸੀ, ਅਤੇ ਸੰਤ ਮਹਾਰਾਜ ਨੇ ਹੁਕਮ ਕੀਤਾ ਕਿ ਸਾਡੇ ਦੀਵਾਨ ਤੋਂ ਪਹਿਲਾਂ ਕੀਰਤਨ ਕਰਿਆ ਕਰੋ। ਜਦੋਂ ਅਸੀਂ ਪਹਿਲੇ ਦਿਨ ਕੀਰਤਨ ਕੀਤਾ ਤਾਂ ਸੰਤ ਮਹਾਰਾਜ ਜੀ ਵੀ ਬੈਠ ਕੇ ਧਿਆਨ ਨਾਲ ਸੁਣਦੇ ਰਹੇ ਅਤੇ ਜਥੇ ਦੇ ਸਿੰਘਾਂ ਨੂੰ ਦਸ ਰਹੇ ਸਨ ਕਿ ਦੇਖੋ ਭਾਈ, ਇਸ ਦਾ ਅਨੁਭਵ ਖੁਲ੍ਹ ਗਿਆ ਹੈ, ਕਿੰਨੇ ਸੋਹਣੇ ਬਚਨ ਆ ਰਹੇ ਹਨ। ਸੋ ਇਸ ਤਰ੍ਹਾਂ ਨਾਲ ਕੀਰਤਨ ਤੇ ਵਖਿਆਨ ਦੀ ਸ਼ੁਰੂਆਤ ਵੀ ਹੋ ਗਈ। ਉਨ੍ਹਾਂ ਦਿਨਾਂ ਵਿਚ ਲਾਊਡ ਸਪੀਕਰ ਤਾਂ ਹੁੰਦੇ ਨਹੀਂ ਸਨ, ਸੰਤ ਮਹਾਰਾਜ ਜੀ ਦੇ ਦੀਵਾਨ ਜੇ ਘਲੋਟੀ ਲੱਗੇ ਹੁੰਦੇ ਤਾਂ ਧਮੋਟ ਤਕ ਆਵਾਜ਼ ਸਾਫ ਸੁਣਾਈ ਦਿਆ ਕਰਦੀ ਸੀ। ਸੰਤ ਮਹਾਰਾਜ ਦੀ ਆਵਾਜ਼ ਵਿਚ ਬਹੁਤ ਕਸ਼ਿਸ਼ ਤੇ ਰੇਡੀਏਸ਼ਨ ਸੀ, ਆਵਾਜ਼ ਦੂਰੋਂ ਹੀ ਸੁਣਾਈ ਦੇ ਦਿਆ ਕਰਦੀ ਸੀ। ਅਸੀਂ ਅਵਾਜ਼ ਦੀ ਸੇਧ ਵਿਚ ਦੌੜੇ ਹੀ ਚਲੇ ਜਾਇਆ ਕਰਦੇ ਸੀ।

ਸੋ ਇਸ ਤਰ੍ਹਾਂ ਨਾਲ ਸੰਤ ਮਹਾਰਾਜ ਜੀ ਦਾ ਹੁਕਮ ਮੰਨ ਕੇ ਪਰਿਵਾਰ ਵਿਚ ਰਹਿਣਾ ਸ਼ੁਰੂ ਕਰ ਦਿਤਾ। ਰੂਹਾਨੀਅਤ ਵਿਚ ਸਭ ਤੋਂ ਵੱਡੀ ਖੇਡ ਹੁਕਮ ਦੀ ਹੁੰਦੀ ਹੈ, ਜਿਸ ਨੇ ਹੁਕਮ ਨੂੰ ਪਾਲ ਲਿਆ, ਉਹ ਲੰਘ ਜਾਂਦਾ ਹੈ।

***ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥***
***ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ॥***
***ਪੰਨਾ – 471***

ਪਰ ਇਸ ਹੁਕਮ ਨੂੰ ਕਮਾਉਣਾ ਕੋਈ ਛੋਟੀ ਗੱਲ ਨਹੀਂ ਸੀ ਕਿਉਂਕਿ ਕੁਟੰਬ ਇਕ ਬੰਧਨ ਹੁੰਦਾ ਹੈ। ਆਪ ਦੱਸਿਆ ਕਰਦੇ ਸੀ ਕਿ ਅਸੀਂ ਬੰਧਨ ਵਿਚ ਬਿਲਕੁਲ ਨਹੀਂ ਸੀ ਪੈਣਾ ਚਾਹੁੰਦੇ ਪਰ ਸੰਤ ਮਹਾਰਾਜ ਜੀ ਦੇ ਹੁਕਮ ਨੂੰ ਟਾਲਣਾ ਵੀ ਸਾਡੇ ਵਾਸਤੇ ਮੁਸ਼ਕਲ ਸੀ ਅਤੇ ਇਹ ਬਚਨ ਵੀ ਸਾਡੇ ਭਲੇ ਵਾਸਤੇ ਹੀ ਸੀ ਕਿ ਇਹ ਕਰਮ ਇਸ ਜਨਮ ਵਿਚ ਹੀ ਕੱਟਿਆ ਜਾਵੇ।

ਆਪ ਜੀ ਨੇ ਆਪਣੀ ਧਰਮ ਸੁਪਤਨੀ ਬੀਬੀ ਰਣਜੀਤ ਕੌਰ ਜੀ ਨੂੰ ਸੰਤ ਮਹਾਰਾਜ ਜੀ ਦੇ ਹੁਕਮ ਬਾਰੇ ਦੱਸਿਆ ਅਤੇ ਨਾਲ ਹੀ ਦੱਸਿਆ ਕਿ ਗ੍ਰਹਿਸਤ ਜੀਵਨ ਬੜਾ ਬਿਖੜਾ ਪੈਂਡਾ ਹੈ। ਇਥੇ ਪਿੰਡ ਵਿਚ ਤਾਂ ਸਭ ਕੁਝ ਖੇਤੀਬਾੜੀ ਤੇ ਨਿਰਭਰ ਹੈ। ਮੇਰੀ ਨਿਜੀ ਕੋਈ ਆਮਦਨ ਨਹੀਂ ਹੈ, ਇਸ ਕਰਕੇ ਤੁਹਾਨੂੰ ਸੰਮਿਲਤ ਪਰਿਵਾਰ ਵਿਚ ਰਹਿ ਕੇ ਸਮਾਂ ਕੱਢਣਾ ਪਵੇਗਾ। ਦੂਸਰੀ ਗੱਲ ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਮੇਰਾ ਜੀਵਨ ਹੋਰ ਤਰ੍ਹਾਂ ਦਾ ਹੈ, ਮੈਂ ਮਹਾਂਪੁਰਸ਼ਾਂ ਨਾਲ ਜੁੜਿਆ ਹੋਇਆ ਹਾਂ ਤੇ ਗ੍ਰਹਿਸਤ ਵਿਚ ਰਹਿ ਕੇ ਵੀ ਆਪਣਾ ਸਮਾਂ ਪ੍ਰਭੂ ਸਿਮਰਨ ਤੇ ਭਗਤੀ ਵਿਚ ਬਤੀਤ ਕਰਨਾ ਚਾਹੁੰਦਾ ਹਾਂ। ਕੀ ਤੁਸੀਂ ਇਨ੍ਹਾਂ ਹਾਲਾਤਾਂ ਵਿਚ ਰਹਿ ਕੇ ਮੇਰਾ ਸਾਥ ਨਿਭਾ ਸਕੋਗੇ?

ਬੀਬੀ ਰਣਜੀਤ ਕੌਰ ਜੀ ਨੇ ਉਤਰ ਦਿਤਾ ਕਿ ਮੈਂ ਆਪ ਨੂੰ ਵਿਸ਼ਵਾਸ਼ ਦਿਵਾਉਂਦੀ ਹਾਂ ਕਿ ਮੈਂ ਤੁਹਾਡੀ ਭਗਤੀ ਵਿਚ ਕਦੀ ਵੀ ਵਿਘਨ ਨਹੀਂ ਬਣਾਂਗੀ, ਤੁਸੀਂ ਬਾਹਰ ਇਕਾਂਤ ਵਿਚ ਜਾਂ ਘਰ ਵਿਚ ਜਿੰਨੀ ਦੇਰ ਚਾਹੋ, ਅੱਖਾਂ ਮੀਟ ਕੇ ਸਮਾਧੀ ਸਥਿਤ ਰਹਿ ਸਕਦੇ ਹੋ ਮੈਂ ਕਦੀ ਵੀ ਸ਼ਿਕਾਇਤ ਜਾਂ ਸ਼ਿਕਵਾ ਨਹੀਂ ਕਰਾਂਗੀ। ਮੈਨੂੰ ਇਹ ਪਰਿਵਾਰ ਬਹੁਤ ਪਸੰਦ ਹੈ ਤੇ ਮੈਂ ਇਸ ਪਰਿਵਾਰ ਵਿਚ ਰਹਿ ਕੇ, ਸਾਰਿਆਂ ਦੀ ਸੇਵਾ ਕਰਕੇ ਆਪਣੇ ਧੰਨਭਾਗ ਸਮਝਦੀ ਹਾਂ। ਮੈਂ ਸਿੱਧੇ ਸਾਦੇ ਜੀਵਨ ਵਿਚ ਵਿਸ਼ਵਾਸ਼ ਰੱਖਦੀ ਹਾਂ। ਮੈਨੂੰ ਮਾਤਾ ਪਿਤਾ ਤੋਂ ਇਹੀ ਸਿਖਿਆ ਮਿਲੀ ਹੈ ਕਿ ਪਤੀ ਦੀ ਸੇਵਾ ਕਰਨ ਵਿਚ ਹੀ ਮੇਰੀ ਖੁਸ਼ੀ ਹੈ। ਜਿਥੋਂ ਤਕ ਮੇਰੀਆਂ ਨਿਜੀ ਲੋੜਾਂ ਦਾ ਸਬੰਧ ਹੈ, ਉਸ ਵਾਸਤੇ ਤੁਹਾਡੇ ਕੋਲੋਂ ਕਦੀ ਵੀ ਕੋਈ ਮੰਗ ਨਹੀਂ ਕਰਾਂਗੀ। ਪਤੀਵਰਤਾ ਇਸਤ੍ਰੀ ਦਾ ਸਭ ਤੋਂ ਵੱਡਾ ਗਹਿਣਾ ਉਸ ਦਾ ਪਤੀ ਹੁੰਦਾ ਹੈ। ਮੈਂ ਇਹ ਸਭ ਕੁਝ ਤੁਹਾਡਾ ਮਨ ਰੱਖਣ ਵਾਸਤੇ ਨਹੀਂ ਕਹਿ ਰਹੀ ਸਗੋਂ ਧੁਰ ਹਿਰਦੇ ਤੋਂ ਕਹਿ ਰਹੀ ਹਾਂ। ਮੇਰੇ ਮਾਪਿਆਂ ਨੇ ਮੈਨੂੰ ਇਹੋ ਹੀ ਪਰਪੱਕ ਕਰਵਾਇਆ ਹੈ ਕਿ ਪਤਨੀ ਦਾ ਜੀਵਨ ਪਤੀ ਦੀ ਆਗਿਆ ਵਿਚ ਰਹਿ ਕੇ ਤੇ ਉਸ ਦੀ ਸੇਵਾ ਕਰਕੇ ਹੀ ਸਫਲ ਹੁੰਦਾ ਹੈ। ਮੇਰੀ ਦਿਲੀ ਇੱਛਾ ਹੈ ਕਿ ਆਪ ਮੇਰੇ ਪਿਤਾ ਜੀ (ਸੰਤ ਹੀਰਾ ਸਿੰਘ ਦਾਊਦਪੁਰ) ਵਾਂਗ ਘਰ ਗ੍ਰਹਿਸਤੀ ਵਿਚ ਰਹਿੰਦਿਆਂ ਹੋਇਆਂ ਇੰਨਾ ਨਾਮ ਜਪੋ ਕਿ ਵੱਡੇ ਵੱਡੇ ਜੋਗੀਆਂ ਕੋਲੋਂ ਵੀ ਨਾ ਜਪਿਆ ਗਿਆ ਹੋਵੇ। ਵੀ ਨਾ ਜਪਿਆ ਗਿਆ ਹੋਵੇ। ਪਰਿਵਾਰ ਵਲੋਂ ਵੀ ਆਪ ਨੂੰ ਕਦੀ ਮੇਰੀ ਸ਼ਿਕਾਇਤ ਦਾ ਮੌਕਾ ਨਹੀਂ ਮਿਲੇਗਾ ਕਿਉਂਕਿ ਮੈਂ ਆਪ ਦੇ ਸਤਿਕਾਰਯੋਗ ਮਾਤਾ ਪਿਤਾ ਜੀ ਨੂੰ ਆਪਣੇ ਮਾਤਾ ਪਿਤਾ ਸਮਝਦੀ ਹਾਂ, ਆਪ ਦੀਆਂ ਭੈਣਾਂ ਮੇਰੀਆਂ ਭੈਣਾਂ ਹਨ, ਆਪ ਦੇ ਛੋਟੇ ਵੀਰ ਮੇਰੇ ਛੋਟੇ ਵੀਰ ਹਨ ਤੇ ਮੈਂ ਕਿਸੇ ਪ੍ਰਕਾਰ ਦਾ ਵਿਤਕਰਾ ਜਾਂ ਦ੍ਵੈਸ਼ ਰੱਖਣ ਵਿਚ ਵਿਸ਼ਵਾਸ਼ ਨਹੀਂ ਰੱਖਦੀ। ਆਪ ਨੂੰ ਮੇਰੇ ਵਲੋਂ ਕੋਈ ਫਿਕਰ ਜਾਂ ਚਿੰਤਾ ਦੀ ਲੋੜ ਨਹੀਂ। ਮੈਂ ਇਹ ਸਾਰੇ ਬਚਨ ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਸਮਝ ਕੇ ਕਰ ਰਹੀ ਹਾਂ ਤੇ ਹਮੇਸ਼ਾ ਲਈ ਤੁਹਾਡੇ ਵਿਸ਼ਵਾਸ਼ ਦੀ ਪਾਤਰ ਰਹਾਂਗੀ।

ਆਪ ਜੀ ਦੱਸਿਆ ਕਰਦੇ ਸੀ ਕਿ ਬੀਬੀ ਰਣਜੀਤ ਕੌਰ ਦੇ ਇਹ ਬਚਨ ਸੁਣ ਕੇ ਮੇਰੇ ਮਨ ਦਾ ਸਾਰਾ ਭਾਰ ਹੌਲਾ ਹੋ ਗਿਆ ਤੇ ਬਹੁਤ ਖੁਸ਼ੀ ਹੋਈ ਤੇ ਇਨ੍ਹਾਂ ਨੇ ਗ੍ਰਹਿਸਤ ਜੀਵਨ ਦੇ ਹਰ ਖੇਤਰ ਵਿਚ, ਔਖ ਸੌਖ ਵਿਚ, ਦੁਖ ਸੁਖ ਵਿਚ, ਜ਼ਿੰਮੇਵਾਰੀਆਂ ਨਿਭਾਉਣ ਵਿਚ, ਮੋਢੇ ਨਾਲ ਮੋਢਾ ਜੋੜ ਕੇ ਸਾਥ ਨਿਭਾਇਆ। ਸਾਰੀਆਂ ਔਕੜਾਂ ਨੂੰ ਖਿੜੇ ਮੱਥੇ ਪਰਵਾਨ ਕਰਦੇ ਰਹੇ ਅਤੇ ਕਦੀ ਵੀ ਮੱਥੇ ਵੱਟ ਨਹੀਂ ਪਾਇਆ।

ਸੋ ਇਸ ਤਰ੍ਹਾਂ ਨਾਲ ਸਮਾਂ ਆਪਣੀ ਚਾਲ ਚਲਦਾ ਰਿਹਾ ਤੇ ਜੀਵਨ ਨਿਰਬਾਹ, ਨਾਮ ਜਪਦਿਆਂ ਗ੍ਰਹਿਸਤ ਦੇ ਵੱਟ ਕਾਰੋਬਾਰ ਕਰਦਿਆਂ ਲੰਘ ਰਿਹਾ ਸੀ। ਬਾਬਾ ਜੀ ਨੂੰ ਪਤਾ ਲੱਗਾ ਕਿ ਸਿੰਧ ਦੇ ਸ਼ਹਿਰ ਨਵਾਬ ਸ਼ਾਹ ਵਿਚ ਪੁਲਿਸ ਦੀ ਭਰਤੀ ਹੋ ਰਹੀ ਹੈ, ਅਤੇ ਪੜ੍ਹੇ ਲਿਖੇ ਨੌਜਵਾਨਾਂ ਨੂੰ ਅੰਗਰੇਜ਼ ਅਫਸਰ ਭਰਤੀ ਕਰ ਰਹੇ ਹਨ। ਆਪ ਜੀ ਨੇ ਮਾਤਾ ਪਿਤਾ ਪਾਸੋਂ ਇਸ ਵਾਸਤੇ ਆਗਿਆ ਮੰਗੀ ਤੇ ਉਨ੍ਹਾਂ ਨੇ ਪ੍ਰਵਾਨਗੀ ਦੇ ਦਿਤੀ। ਥੋੜ੍ਹਾ ਬਹੁਤ ਖਰਚ, ਕਪੜੇ ਲੀੜੇ ਲੈ ਕੇ ਆਪ ਜੀ ਨੇ ਆਪਣਾ ਸਿੰਧ ਜਾਣ ਦਾ ਪ੍ਰੋਗਰਾਮ ਬਣਾ ਲਿਆ।

**'ਚਲਦਾ'**



# ਸਿਮਰਤ ਕਹਾ ਨਹੀ ?

***ਸੰਤ ਵਰਿਆਮ ਸਿੰਘ ਜੀ***
***ਉਤਾਰਾ ਕਰਤਾ - ਬੀਬੀ ਦੇਵਿੰਦਰ ਕੌਰ***

**ਨੋਟ - ਇਹ ਪ੍ਰਵਚਨ ਮੁਹਾਲੀ ਵਿਖੇ ਭੁਲੇ ਭਟਕੇ ਜੀਵਾਂ ਦੇ ਉਧਾਰ ਲਈ ਮਿਤੀ 28.10.84 ਨੂੰ ਸਤਿਕਾਰਯੋਗ ਬਾਬਾ ਜੀ ਵਲੋਂ ਕੀਤੇ ਗਏ ਸਨ।**

ਸ਼ਾਨ .....................................।

*ਸਤਿਨਾਮ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ!*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥*

*ਪੰਨਾ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥*

*ਪੰਨਾ - 289*

*ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ॥*
*ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥*
*(ਰਹਿਰਾਸ ਸਾਹਿਬ)*

*ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ।।*
*ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ॥*

*ਪੰਨਾ - 792*

*ਧਾਰਨਾ - ਤੂੰ ਪਰਬਤ ਮੇਰਾ ਓਲਾ ਜੀ,*
*ਵਾਰੀ ਵੰਞਾਂ ਘੋਲੀ ਵੰਞਾਂ -2, 2.*
*ਵਾਰੀ ਵੰਞਾਂ, ਘੋਲੀ ਵੰਞਾਂ -2, 2.*
*ਤੂੰ ਪਰਬਤ ਮੇਰਾ ਓਲਾ ਜੀ,...... - 2.*

*ਹਉ ਵਾਰੀ ਵੰਞਾ ਘੋਲੀ ਵੰਞਾ ਤੂ ਪਰਬਤੁ ਮੇਰਾ ਓਲ੍ਹਾ ਰਾਮ॥* *ਪੰਨਾ - 779*

*ਹਰਿ ਭਗਤਾ ਕਾ ਆਸਰਾ ਅਨ ਨਾਹੀ ਠਾਉ॥*
*ਤਾਣੁ ਦੀਬਾਣੁ ਪਰਵਾਰ ਧਨੁ ਪ੍ਰਭ ਤੇਰਾ ਨਾਉ॥*

*ਪੰਨਾ - 815*

ਸਾਧ ਸੰਗਤ ਜੀ! ਗਜ ਕੇ ਬੋਲਣਾ, ਸਤਿਨਾਮ ਸ੍ਰੀ ਵਾਹਿਗੁਰੂ। ਆਪ ਕਾਰੋਬਾਰ ਸੰਕੋਚਦੇ ਹੋਏ ਗੁਰੂ ਦਰਬਾਰ ਵਿਚ ਪਹੁੰਚੇ ਹੋ। ਜਿਸ ਤਰ੍ਹਾਂ ਮੈਂ ਹਰ ਵਾਰੀ ਬੇਨਤੀ ਕਰਦਾ ਹਾਂ ਕਿ ਸਤਸੰਗ ਵਿਚ ਆਉਣ ਵਾਸਤੇ ਜਿੰਨੀ ਦੇਰ ਤੱਕ ਵਾਹਿਗੁਰੂ ਜੀ ਵਲੋਂ ਕਿਸੇ ਨੂੰ ਪ੍ਰੇਰਨਾ ਨਾ ਹੋਵੇ ਅਤੇ ਉਸਦੇ ਚੰਗੇ ਭਾਗ ਨਾ ਹੋਣ, ਉਨੀ ਦੇਰ ਤੱਕ ਆਦਮੀ ਸਤਸੰਗ ਵਿਚ ਨਹੀਂ ਆ ਸਕਦਾ। ਐਸਾ ਸਾਰੇ ਧਰਮ ਗ੍ਰੰਥਾਂ ਦਾ ਮੱਤ ਹੈ। ਸੋ ਇਸ ਕਰਕੇ ਆਪ ਸਾਰੇ ਹੀ ਵੱਡੇ ਭਾਗਾਂ ਵਾਲੇ ਹੋ, ਜਿੰਨੇ ਕਦਮ ਕੋਈ ਚਲਿਆ ਹੈ, ਓਨੇ ਅਸ੍ਵਮੇਧ ਜੱਗਾਂ ਦਾ ਫਲ ਪ੍ਰਾਪਤ ਹੋਇਆ ਹੈ।

ਸੰਸਾਰ ਦੇ ਅੰਦਰ ਇਕ ਐਸੀ ਸ਼ਕਤੀ ਹੈ, ਜਿਸ ਨੂੰ ਵਾਹਿਗੁਰੂ ਆਖਦੇ ਹਨ। ਭਾਵੇਂ ਉਸਦਾ ਕੋਈ ਨਾਮ ਨਹੀਂ ਹੈ ਪਰ ਫੇਰ ਵੀ ਸੰਸਾਰ ਨੇ ਉਸਦਾ ਨਾਮ ਰਖ ਕੇ ਉਸ ਪਰਮ ਸ਼ਕਤੀ ਵਲ ਇਸ਼ਾਰਾ ਕੀਤਾ ਹੈ। ਜਦੋਂ ਤੋਂ ਸੰਸਾਰ ਰਚਿਆ ਗਿਆ ਹੈ ਉਸ ਸਮੇਂ ਤੋਂ ਹੀ ਪ੍ਰਮਾਤਮਾ ਨੂੰ ਸਮਝਣ ਦਾ ਯਤਨ ਕੀਤਾ ਜਾ ਰਿਹਾ ਹੈ। ਉਸ ਵੇਲੇ ਤੋਂ ਹੀ ਖਿਆਲ ਚਲਿਆ ਆ ਰਿਹਾ ਹੈ ਕਿ ਐਨੇ ਲੰਮੇ ਚੌੜੇ ਸੰਸਾਰ ਦਾ ਕੋਈ ਨਾ ਕੋਈ ਤਾਂ ਜਰੂਰ ਮਾਲਕ ਹੈ। ਪਹਿਲਾਂ ਪਹਿਲਾਂ ਜਦੋਂ ਏਸ ਗੱਲ ਦਾ ਗਿਆਨ ਨਹੀਂ ਸੀ ਤਾਂ ਵਾਹਿਗੁਰੂ ਜੀ ਦੀਆਂ ਅਨੇਕ ਸ਼ਕਤੀਆਂ - ਬਿਜਲੀ, ਪਾਣੀ, ਪਹਾੜ, ਦਰਿਆ, ਦਰਖਤ, ਤਾਰੇ, ਸਾਰੀਆਂ ਚੀਜ਼ਾਂ ਵਲ ਧਿਆਨ ਗਿਆ ਉਹਨਾਂ ਪੁਰਸ਼ਾਂ ਦਾ ਕਿ ਇਹ ਹੋ ਸਕਦਾ ਹੈ ਕਿ ਪਰਮੇਸ਼ਰ ਹੋਵੇ, ਇਹ ਸ਼ਕਤੀ ਵੱਡੀ ਹੋਵੇ। ਲੇਕਿਨ ਜਿਉਂ ਜਿਉਂ ਸਮਾਂ ਬੀਤਦਾ ਗਿਆ, ਵੇਦਾਂ ਦਾ ਗਿਆਨ ਆਇਆ, ਬੇਅੰਤ ਮਹਾਂ ਰਿਸ਼ੀਆਂ ਨੇ ਆਪਣੇ ਅਨੁਭਵ ਦੁਆਰਾ ਪੀਰਾਂ, ਪੈਗੰਬਰਾਂ, ਔਲੀਆ ਨੇ ਏਸ ਗੱਲ ਨੂੰ ਜਾਨਣਾ ਕੀਤਾ ਕਿ ਏਸ ਸੰਸਾਰ ਦੇ ਅੰਦਰ ਕੇਵਲ ਇਕੋ ਇਕ ਸ਼ਕਤੀ ਹੈ, ਜਿਸਨੇ ਇਹ ਪਸਾਰਾ ਕੀਤਾ ਹੋਇਆ ਹੈ ਅਤੇ ਜਿਸਦੇ ਵਲ ਉਹ ਹੋ ਜਾਵੇ ਉਸ ਨੂੰ ਮਾਨ ਦਿਵਾਉਂਦੀ ਹੈ, ਉਸਦੀ ਰਾਖੀ ਕਰਦੀ ਹੈ। ਜਿਹੜੇ ਉਸ ਨੂੰ ਪਿਆਰ ਕਰਦੇ ਹਨ ਤੇ ਉਸਦੀ ਭਗਤੀ ਕਰਦੇ ਹਨ, ਉਸ ਨੂੰ ਭਗਤ ਆਖਦੇ ਹਨ ਅਤੇ ਉਹਨਾਂ ਦੇ ਨਾਲ ਉਸਦਾ ਖਾਸ ਸੰਬੰਧ ਹੁੰਦਾ ਹੈ ਜਿਸ ਤਰ੍ਹਾਂ ਕਿ ਮਾਂ ਦਾ ਪੁੱਤਰ ਨਾਲ ਹੋਇਆ ਕਰਦਾ ਹੈ। ਪੁੱਤਰ ਦਾ ਦੁਖ ਮਾਂ ਨਹੀਂ ਸਹਿ ਸਕਿਆ ਕਰਦੀ। ਪੁਤਰ ਦੀ ਹਾਨੀ ਦੇ ਅੰਦਰ ਮਾਂ ਉਦਾਸ ਹੋ ਜਾਂਦੀ ਹੈ। ਲੇਕਿਨ ਮਾਂ ਕਮਜੋਰ ਹੈ, ਉਹ ਜੋ ਸ਼ਕਤੀ ਹੈ, ਪੂਰਨ ਰੂਪ ਹੈ, ਅਤੇ ਬਹੁਤ ਵੱਡੀ ਸ਼ਕਤੀ ਹੈ ਜਿਸਦਾ ਕੋਈ ਅਨੁਮਾਨ ਨਹੀਂ ਲਗਾ ਸਕਿਆ ਅੱਜ ਤੱਕ ਕਿ ਉਹ ਕਿੰਨਾ ਵੱਡਾ ਹੈ ਤੇ

ਕਿੰਨੀ ਕੁ ਸ਼ਕਤੀ ਦਾ ਮਾਲਕ ਹੈ। ਕੋਈ ਐਸੀ ਤੱਕੜੀ ਨਹੀਂ ਬਣੀ ਜਿਸ ਨਾਲ ਉਸਨੂੰ ਤੋਲਿਆ ਜਾ ਸਕੇ। ਲੇਕਿਨ ਉਹਦੇ ਸੰਬੰਧ ਨੂੰ ਜਾਣਿਆ ਗਿਆ ਹੈ। ਜਦੋਂ ਉਹ ਆਪਣੇ ਪਿਆਰਿਆਂ ਨਾਲ ਸੰਬੰਧ ਜੋੜ ਲਏ, ਤਾਂ ਉਹਨਾਂ ਦੀ ਰਾਖੀ ਕਰਦਾ ਹੈ।

***ਹਰਿ ਕੀ ਵਡਿਆਈ ਦੇਖਹੁ ਸੰਤਹੁ***
***ਹਰਿ ਨਿਮਾਣਿਆ ਮਾਣੁ ਦੇਵਾਏ॥***
***ਪੰਨਾ - 735***

ਕਿਉਂਕਿ ਜਿਹੜੇ ਉਹਦੇ ਸੰਤ ਹੁੰਦੇ ਹਨ, ਪਿਆਰ ਕਰਨ ਵਾਲੇ ਹੁੰਦੇ ਹਨ ਤੇ ਉਹ ਹਿਰਦੇ ਤੋਂ ਨਿਮਾਣੇ ਹੋ ਜਾਂਦੇ ਹਨ ਉਹਨਾਂ ਦੇ ਅੰਦਰ ਕੋਈ ਮਾਣ ਤੇ ਅਭਿਮਾਨ ਨਹੀਂ ਹੋਇਆ ਕਰਦਾ। ਕਿਸੇ ਕਿਸਮ ਦੀ ਕੋਈ ਐਸੀ ਗੱਲ ਨਹੀਂ ਹੁੰਦੀ ਕਿ ਮੈਂ ਕੁਝ ਹਾਂ ਕਿਉਂਕਿ ਉਹਨਾਂ ਨੂੰ ਤਾਂ ਆਪਣੇ ਪਿਆਰ ਵਿਚੋਂ ਵਿਹਲ ਹੀ ਨਹੀਂ ਮਿਲਦਾ। ਆਪਣੀ ਭਗਤੀ ਵਿਚੋਂ ਹੀ ਫੁਰਸਤ ਨਹੀਂ ਮਿਲਦੀ ਕਿ ਇਹ ਗਲ ਸੋਚ ਲੈਣ ਕਿ ਮੈਂ ਬਹੁਤ ਚੰਗਾ ਹਾਂ ਜਾਂ ਮੈਂ ਬਹੁਤ ਵੱਡਾ ਹੈ। ਦੂਜਾ ਜਦੋਂ ਹਿਰਦੇ ਵਿਚ ਮਾਣ ਆ ਜਾਂਦਾ ਹੈ ਤਾਂ ਪਰਮ ਰਸ ਟੁਟ ਜਾਂਦਾ ਹੈ। ਏਸ ਕਰਕੇ ਨਿਮਾਣੇ ਰਹਿੰਦੇ ਹਨ, ਸਾਰਿਆਂ ਦੇ ਚਰਨਾਂ ਦੀ ਧੂੜ ਬਣੇ ਰਹਿੰਦੇ ਹਨ। ਲੇਕਿਨ ਉਸ ਵਾਹਿਗੁਰੂ ਜੀ ਦੀ ਵਡਿਆਈ ਕਿੰਨੀ ਵੱਡੀ ਹੈ ਕਿ ਉਹ ਨਿਮਾਣਿਆਂ ਨੂੰ ਮਾਣ ਦਵਾਉਂਦਾ ਹੈ। ਐਸੇ ਕੌਤਕ ਰਚਦਾ ਹੈ ਜਿਸ ਦੇ ਨਾਲ ਉਹਨਾਂ ਦੀ ਮਹਿਮਾ ਹੋ ਜਾਵੇ ਤੇ ਉਹ ਪ੍ਰਗਟ ਹੋ ਜਾਣ।

***ਜਿਉ ਧਰਤੀ ਚਰਣ ਤਲੇ ਤੇ ਊਪਰਿ ਆਵੈ***
***ਤਿਉ ਨਾਨਕ ਸਾਧ ਜਨਾ ਜਗਤੁ ਆਨਿ ਸਭੁ ਪੈਰੀ ਪਾਏ॥ ਪੰਨਾ - 735***

ਸਾਰੇ ਸੰਸਾਰ ਦੇ, ਵਡਿਆਂ ਨੂੰ ਕੀ, ਛੋਟਿਆਂ ਨੂੰ ਕੀ, ਸਭਨੂੰ ਉਸਦੇ ਚਰਨਾਂ ਤੇ ਆ ਕੇ ਨਿਵਾ ਦਿੰਦਾ ਹੈ। ਇਹ ਉਸਦੀ ਵਡਿਆਈ ਹੈ ਕਿਉਂਕਿ ਉਹ ਉਹਨਾਂ ਦਾ ਆਸਰਾ ਹੈ।

***ਹਰਿ ਭਗਤਾ ਕਾ ਆਸਰਾ ਅਨ ਨਾਹੀ ਠਾਉ॥***
***ਤਾਣੁ ਦੀਬਾਣੁ ਪਰਵਾਰ ਧਨੁ ਪ੍ਰਭ ਤੇਰਾ ਨਾਉ॥***
***ਕਰਿ ਕਿਰਪਾ ਪ੍ਰਭਿ ਆਪਣੀ ਅਪਨੇ ਦਾਸ ਰਖਿ ਲੀਏ॥***
***ਨਿੰਦਕ ਨਿੰਦਾ ਕਰਿ ਪਚੇ ਜਮਕਾਲਿ ਗ੍ਰਸੀਏ॥***

***ਪੰਨਾ - 815***

ਨਿੰਦਿਆ ਕਰਨ ਵਾਲੇ ਨਿੰਦਕ ਪੁਰਸ਼ ਨਿੰਦਾ ਕਰ ਕਰਕੇ ਪਚ ਜਾਂਦੇ ਹਨ। ਸੰਤ ਕਹਿੰਦੇ ਹਨ ਕਿ ਉਹ ਆਪਣਾ ਸਮਾਂ ਜ਼ਾਇਆ ਕਰਦੇ ਹਨ ਤੇ ਪਰਮ ਰਸ ਤੋਂ ਵਾਂਝੇ ਹੋ ਜਾਂਦੇ ਹਨ। ਨਿੰਦਿਆ ਦੇ ਗ੍ਰਸ ਵਿਚ ਪਏ ਹੋਏ, ਅਧੋ-ਗਤੀ ਨੂੰ ਪ੍ਰਾਪਤ ਹੁੰਦੇ ਹਨ। ਨਤੀਜਾ ਕੀ ਹੁੰਦਾ ਹੈ ਕਿ ਜਦੋਂ ਅੰਤ ਦਾ ਸਮਾਂ ਆਉਂਦਾ ਹੈ ਤਾਂ ਜਮਾਂ ਦੇ ਫੰਦੇ ਵਿਚ ਗ੍ਰਸੇ ਜਾਂਦੇ ਹਨ। ਜਿਸ ਤਰ੍ਹਾਂ ਤੰਦੂਆ ਆਪਣੇ ਤੰਦਾਂ ਦੇ ਨਾਲ ਕਿਸੇ ਚੀਜ਼ ਨੂੰ ਫੜ੍ਹ ਲੈਂਦਾ ਹੈ।

***ਸੰਤਾ ਏਕੁ ਧਿਆਵਨਾ ਦੂਸਰ ਕੋ ਨਾਹਿ॥***
***ਪੰਨਾ - 815***

ਸੰਤਾਂ ਨੇ ਤਾਂ ਇਕ ਦਾ ਹੀ ਆਸਰਾ ਲਿਆ ਹੈ, ਤੇ ਇਕ ਨੂੰ ਹੀ ਧਿਆਉਣਾ ਹੈ। ਉਹਨਾਂ ਵਾਸਤੇ ਤਾਂ ਹੋਰ ਕੋਈ ਰਾਹ ਹੈ ਹੀ ਨਹੀਂ।

***ਏਕਸ ਆਗੈ ਬੇਨਤੀ ਰਵਿਆ ਸ੍ਰਬ ਥਾਇ॥***
***ਪੰਨਾ - 815***

ਉਹ ਤਾਂ ਨਾਲ ਰਹਿੰਦਾ ਹੈ। ਸਭ ਜਗ੍ਹਾਂ ਰਵਿਆ ਹੋਇਆ ਹੈ। ਸਾਰੇ ਪਰੀਪੂਰਨ ਹੈ ਉਹਦੇ ਅਗੇ ਹੀ ਬੇਨਤੀ ਕਰ ਦਿੰਦੇ ਹਨ। ਉਚੀ ਉਚੀ ਬੇਨਤੀ ਕਰਨ ਦੀ ਲੋੜ ਨਹੀਂ ਹੈ। ਹਿਰਦੇ ਵਿਚੋਂ ਭਾਵ ਨਿਕਲੇ, ਉਹ ਉਸੇ ਵੇਲੇ ਹੀ ਸੁਣ ਲੈਂਦਾ ਹੈ। ਚਾਰ ਬਾਣੀਆਂ ਨੇ - ਬੈਖਰੀ ਬਾਣੀ ਵਾਹਿਗੁਰੂ ਤੋਂ ਬਹੁਤ ਦੂਰ ਹੈ। ਜੇ ਕਹੋ ਕਿ ਕ੍ਰੋੜ ਮੀਲ ਦੂਰ ਹੈ, ਇਸ ਤੋਂ ਵੀ ਜਿਆਦਾ ਦੂਰ ਹੈ। ਜਿੰਨਾ ਚਿਰ ਆਦਮੀ 'ਬੈਖਰੀ' ਬਾਣੀ ਦੇ ਅੰਦਰ ਹੈ, ਉਨੀ ਦੇਰ ਬੜੀ ਦੂਰੋਂ ਗੱਲ ਸੁਣਾ ਰਿਹਾ ਹੈ। 'ਮਧਮਾ' ਉਸਤੋਂ ਥੋੜ੍ਹੀ ਨੇੜੇ ਹੈ, 'ਪਸੰਤੀ' ਬਿਲਕੁਲ ਨਜ਼ਦੀਕ ਆ ਗਈ। ਜੋ 'ਪਰ੍ਹਾ ਬਾਣੀ' ਹੈ ਚੌਥੀ ਬਾਣੀ ਹੈ, ਜੋ ਰਹਿੰਦੀ ਹੀ ਅਨੁਭਵ ਦੇ ਅੰਦਰ ਹੈ, ਜਿਸ ਨੂੰ ਆਤਮਾ ਦੀ ਬਾਣੀ ਆਖਦੇ ਹਨ, ਇਸਨੂੰ ਸਿਆਣੇ ਬੰਦੇ ਕਈ ਤਰੀਕਿਆਂ ਦੇ ਨਾਲ ਪ੍ਰਗਟ ਕਰਦੇ ਹਨ। ਕੋਈ ਪਰ੍ਹਾ ਬਾਣੀ ਨੂੰ ਆਕਾਸ਼ ਬਾਣੀ ਵੀ ਆਖਦਾ ਹੈ। ਆਦਮੀ ਦੇ ਹਿਰਦੇ ਦੇ ਅੰਦਰ ਭਾਵ ਰੂਪ ਹੋ ਕੇ ਪਹਿਲਾਂ ਪ੍ਰਗਟ ਹੁੰਦੀ ਹੈ। ਜਿਹੜੀ ਭਾਵ ਦੀ ਬਾਣੀ ਹੋਵੇ ਉਸ ਨੂੰ 'ਪਸੰਤੀ' ਕਹਿੰਦੇ ਹਨ। 'ਪਰ੍ਹਾ' ਬਾਣੀ ਉਹ ਹੈ ਜਿਹੜੀ ਨਿਰਾਕਾਰ ਵਿਚ ਸਥਿਤ ਹੈ, ਅਨੁਭਵ ਦੇ ਅੰਦਰ ਹੈ, ਜਿਸ ਨੂੰ ਆਤਮਾ ਦੀ ਬਾਣੀ ਆਖਦੇ ਹਨ। ਕਈ ਤਰੀਕਿਆਂ ਦੇ ਨਾਲ ਸਿਆਣੇ ਬੰਦੇ ਏਸ ਨੂੰ ਪ੍ਰਗਟ ਕਰਦੇ ਹਨ। ਅਕਾਸ਼ ਬਾਣੀ ਜੋ ਪਰ੍ਹਾ ਬਾਣੀ ਹੈ, ਆਦਮੀ ਦੇ ਹਿਰਦੇ ਅੰਦਰ ਭਾਵ ਰੂਪ ਹੋ ਕੇ ਪਹਿਲਾਂ ਪ੍ਰਗਟ ਹੁੰਦੀ ਹੈ। ਨਿਰਾਕਾਰ ਦੀ ਬਾਣੀ ਦਾ ਭਾਵ ਕੇਵਲ ਬ੍ਰਹਮ ਗਿਆਨੀ ਹੀ ਕਰ ਸਕਦਾ ਹੈ, ਹੋਰ ਕੋਈ ਨਹੀਂ ਕਰ ਸਕਦਾ। 'ਪਸੰਤੀ' ਬਾਣੀ ਜੋ ਭਾਵ ਦੀ ਬਾਣੀ ਹੁੰਦੀ ਹੈ, ਉਸ ਵਿਚ ਜੁਬਾਨ ਨਹੀਂ ਹੋਇਆ ਕਰਦੀ। ਜਦੋਂ ਭਾਵ ਹੋਏਗਾ, ਹਿਰਦੇ ਨੂੰ ਪਤਾ ਲਗੇਗਾ, ਨੇਤਰਾਂ ਵਿਚੋਂ ਜਲ ਆ ਜਾਏਗਾ, ਭਾਵ ਪ੍ਰਗਟ ਹੋ ਜਾਏਗਾ ਕਿ ਇਸਦੇ ਅੰਦਰ ਕੋਈ ਵੈਰਾਗ ਚਲ ਰਿਹਾ ਹੈ, ਲੇਕਿਨ ਉਹ ਬਾਣੀ 'ਪਸੰਤੀ' ਨਹੀਂ ਹੈ, ਉਸ ਥਾਂ ਤੇ ਅਜੇ ਕੋਈ ਫੁਰਨਾ ਬਣਿਆ ਨਹੀਂ, ਬਣਨ ਦਾ ਜਤਨ ਕਰਦਾ ਹੈ। ਉਹ ਜੋ ਸਰਬ ਥਾਂਈ

ਰਵਿਆ ਹੋਇਆ ਸਤਿਗੁਰੂ ਹੈ ਉਹਦੇ ਅਗੇ ਇਕ ਬੇਨਤੀ ਕਰਦੇ ਹਨ–

***ਏਕਸ ਆਗੈ ਬੇਨਤੀ ਰਵਿਆ ਸ੍ਰਬ ਥਾਇ॥***

***ਪੰਨਾ - 815***

ਇਕ ਭਾਵ ਦੀ ਬੇਨਤੀ ਹੋਇਆ ਕਰਦੀ ਹੈ। ਜਦੋਂ ਭਾਵ ਦੀ ਬੇਨਤੀ ਹੋਵੇ ਪਰਮੇਸ਼ਰ ਉਸੇ ਵੇਲੇ ਹੀ ਮੰਨ ਜਾਂਦਾ ਹੈ ਅਤੇ ਅਰਦਾਸ ਪੂਰੀ ਕਰ ਦੇਂਦਾ ਹੈ, ਉਹ ਬਿਰਥੀ ਨਹੀਂ ਜਾਂਦੀ ਕਿਉਂਕਿ ਉਹ ਗਲ ਬਿਲਕੁਲ ਨੇੜੇ ਹੋ ਕੇ ਸੁਣਾਈ ਹੋਈ ਹੈ। ਜਦੋਂ ਅਸੀਂ ਲਾਊਡ ਸਪੀਕਰ ਰਾਹੀਂ ਸੁਣਾਵਾਂਗੇ ਤਾਂ ਗਲ ਬਾਹਰ ਬਾਹਰ ਤੁਰੀ ਫਿਰਦੀ ਹੈ, ਅੰਦਰ ਦੀ ਨਹੀਂ ਹੁੰਦੀ। ਅਰਦਾਸ ਤਾਂ ਬਹੁਤ ਹੀ ਛੋਟੀ ਹੋਇਆ ਕਰਦੀ ਹੈ, ਉਸਦਾ ਕੋਈ ਟਾਈਮ ਨਹੀਂ, ਅਰਦਾਸ ਤਾਂ ਭਾਵੇਂ ਇਕ ਸਕਿੰਟ ਦੀ ਹੋਵੇ ਭਾਵੇਂ ਦੋ ਤਿੰਨ ਸਕਿੰਟ ਦੀ ਹੋ ਜਾਵੇ। ਜਿਹੜੀ ਅਸੀਂ ਲੰਮੀ ਅਰਦਾਸ ਕਰਦੇ ਹਾਂ, ਸੋਚਦੇ ਹਾਂ ਕਿ ਐਨੀ ਲੰਮੀ ਅਰਦਾਸ ਵਿਚ ਸ਼ਾਇਦ ਕਿਸੇ ਦਾ ਮੰਨ ਦੋ ਚਾਰ ਸਕਿੰਟ ਵਾਸਤੇ ਭਾਵ ਵਿਚ ਆ ਕੇ ਆਪਣੀ ਗੱਲ ਸੁਣਾ ਦੇਵੇ। ਚਿਤ ਦੀ ਇਕਾਗਰਤਾ ਦੇ ਨਾਲ 'ਪਸ਼ੰਤੀ' ਬਾਣੀ ਵਿਚ ਕੀਤੀ ਹੋਈ ਅਰਦਾਸ ਪਰਮੇਸ਼ਰ ਨੂੰ ਭਾਉਂਦੀ ਹੈ।

***ਕਥਾ ਪੁਰਾਤਨ ਇਉ ਸੁਣੀ ਭਗਤਨ ਕੀ ਬਾਨੀ॥***

***ਪੰਨਾ - 815***

ਪੁਰਾਤਨ ਸਮੇਂ ਤੋਂ ਕਥਾ ਸੁਣੀ ਗਈ ਹੈ ਜਿਹੜੀ –

***ਸਗਲ ਦੁਸਟ ਖੰਡ ਖੰਡ ਕੀਏ ਜਨ ਲੀਏ ਮਾਨੀ॥ ਪੰਨਾ - 815***

ਜਿਹੜੀਆਂ ਵੀ ਦੁਸ਼ਟ ਆਤਮਾ ਹਨ, ਪਰਮੇਸ਼ਰ ਉਹਨਾਂ ਦੇ ਟੁਕੜੇ ਟੁਕੜੇ ਕਰ ਦੇਂਦਾ ਹੈ। ਪ੍ਰਭੂ ਆਪਣੇ ਪਿਆਰਿਆਂ ਦੀ ਗਲ ਮੰਨ ਲਿਆ ਕਰਦਾ ਹੈ।

***ਸਤਿ ਬਚਨ ਨਾਨਕੁ ਕਹੈ ਪਰਗਟ ਸਭ ਮਾਹਿ॥***

***ਪੰਨਾ - 815***

ਅਸੀਂ ਐਵੇਂ ਕੋਈ ਰੌਚਕ ਬਚਨ ਨਹੀਂ ਕਰ ਰਹੇ ਕਿ ਐਵੇਂ ਮਨ ਲਵਾਉਣ ਵਾਸਤੇ ਹੈ। ਨਹੀਂ, ਅਸੀਂ ਸਤਿ ਬਚਨ ਕਹਿ ਰਹੇ ਹਾਂ। 'ਸਤਿ' ਉਹ ਹੁੰਦਾ ਹੈ ਜਿਹੜਾ ਕਦੇ ਬਦਲਿਆ ਨਾਂ ਜਾ ਸਕੇ।

***ਪ੍ਰਭ ਕੇ ਸੇਵਕ ਸਰਣਿ ਪ੍ਰਭ ਤਿਨ ਕਉ ਭਉ ਨਾਹਿ॥ ਪੰਨਾ - 815***

ਉਹਨਾਂ ਨੂੰ ਕੋਈ ਭਉ ਨਹੀਂ ਹੋਇਆ ਕਰਦਾ, ਕੋਈ ਗਲ ਨਹੀਂ ਹੋਇਆ ਕਰਦੀ।

ਸੋ ਮੈਂ ਆਪਨੂੰ ਇਹ ਬੇਨਤੀ ਇਸ ਕਰਕੇ ਕਰਨ ਲੱਗਾ ਹਾਂ ਕਿ ਜਿਸ ਨੂੰ ਅਸੀਂ ਮਿਲਣਾ ਚਾਹੁੰਦੇ ਹਾਂ, ਪਹਿਲਾਂ ਸਾਨੂੰ ਉਸਦੇ ਸੁਭਾਓ ਦਾ ਪਤਾ ਹੋਣਾ ਚਾਹੀਦਾ ਹੈ। ਫਿਰ ਉਸ ਲਈ ਮਨ ਵਿਚ ਪੂਰਾ ਨਿਸ਼ਚਾ ਹੋਣਾ ਚਾਹੀਦਾ ਹੈ। ਜਿੰਨੀ ਦੇਰ ਤਕ ਪੂਰਾ ਨਿਸ਼ਚਾ ਨਹੀਂ ਆਉਂਦਾ, ਉਨੀ ਦੇਰ ਤੱਕ ਗੱਲ ਨਹੀਂ ਬਣਿਆ ਕਰਦੀ, ਅਧੂਰੀ ਰਹਿ ਜਾਂਦੀ ਹੈ। ਸਾਰੀ ਜਿੰਦਗੀ ਆਦਮੀ ਧਰਮ ਵਿਚ ਪਿਆ ਹੋਇਆ ਵੀ ਧਰਮ ਤੋਂ ਉਨੀ ਹੀ ਦੂਰ ਰਹਿੰਦਾ ਹੈ ਜਿੰਨੀ ਦੂਰ ਦੂਸਰਾ ਹੈ। ਉਹਦਾ ਰੁਖ ਉਧਰ ਨੂੰ ਹੋਇਆ ਪਰ ਕਦਮ ਨਹੀਂ ਪੁਟਿਆ। ਉਹ ਦੂਸਰਾ ਜੋ ਹੈ ਉਸਨੇ ਜ਼ਿਦ ਕੀਤੀ ਹੋਈ ਹੈ, ਖੜ੍ਹਾ ਹੈ। ਦੋਨੋਂ ਲਾਈਨ ਤੇ ਖੜ੍ਹੇ ਹੋ ਗਏ, ਕਿਉਂਕਿ ਗਲ ਸਮਝ ਵਿਚ ਨਹੀਂ ਆਈ ਕਿ ਪ੍ਰਭੂ ਹੈ ਕੀ? ਅਸੀਂ ਜਦੋਂ ਤੋਂ ਇਥੇ ਸਤਸੰਗ ਸ਼ੁਰੂ ਕੀਤੇ ਹਨ, ਇਕੋ ਹੀ ਗਲ ਦੀ ਵੀਚਾਰ ਸ਼ੁਰੂ ਕੀਤੀ ਹੈ ਕਿ ਕੀ ਅਸੀਂ ਵਾਹਿਗੁਰੂ ਜੀ ਨੂੰ ਮਿਲ ਸਕਦੇ ਹਾਂ? ਜੇ ਮਿਲ ਸਕਦੇ ਹਾਂ ਤਾਂ ਉਹ ਕਿਹੜੀਆਂ ਕਿਹੜੀਆਂ ਮਾਨਸਕ ਰਹਿਤਾਂ ਹਨ, ਜਿਹੜੀਆਂ ਸਾਨੂੰ ਧਾਰਨ ਕਰਨੀਆਂ ਚਾਹੀਦੀਆਂ ਹਨ।

ਸੋ ਪਹਿਲਾਂ ਪ੍ਰਤੀਤ ਦੀ ਬਾਤ ਕੀਤੀ ਸੀ, ਭਰੋਸੇ ਦੀ ਗਲ ਕੀਤੀ ਸੀ, ਫਿਰ ਨਾਮ ਬਾਰੇ। ਗੁਰੂ ਗ੍ਰੰਥ ਸਾਹਿਬ ਦੇ 1430 ਪੰਨਿਆਂ ਦੇ ਅੰਦਰ, 'ਨਾਨਕ ਕੇ ਘਰ ਕੇਵਲ ਨਾਮਿ॥' only (ਸਿਰਫ) ਨਾਮ ਹੈ। ਗੁਰੂ ਨਾਨਕ ਪਾਤਸ਼ਾਹ ਦਾ ਆਤਮ ਗਿਆਨ ਹੈ, ਗੁਰੂ ਨਾਨਕ ਪਾਤਸ਼ਾਹ ਨੇ ਸਾਲਸਰਾਇ ਨੂੰ ਸਮਝਾਇਆ ਕਿ ਨਾਮ ਕਿਤਨਾ ਸ਼ਕਤੀਸ਼ਾਲੀ ਹੈ, ਸਾਲਸਰਾਇ। ਇਕ ਨਾਮ ਜਪਣ ਦੇ ਨਾਲ –

***ਗਹਿਣੇ ਧਰਿਅਨੁ ਏਕ ਨਾਉ***
***ਪਾਪਾ ਨਾਲਿ ਕਰੈ ਨਿਰਜਾਸੀ॥***
***ਪਾਸੰਗਿ ਪਾਪੁ ਨ ਪੁਜਨੀ..........॥***

***ਭਾਈ ਗੁਰਦਾਸ ਜੀ ਦੀ ਵਾਰ 10/5***

ਪਾਸਕੂ ਵੀ ਨਹੀਂ ਪਾ ਸਕੇ –

***.............. ਗੁਰਮੁਖਿ ਨਾਉ ਅਤੁਲ ਨ ਤੁਲਾਸੀ॥ ਭਾਈ ਗੁਰਦਾਸ ਜੀ ਦੀ ਵਾਰ 10/5***

ਗੁਰਮੁਖ ਦੇ ਰਾਹੀਂ ਜੋ ਨਾਮ ਦਾ ਗਿਆਨ ਪ੍ਰਾਪਤ ਹੁੰਦਾ ਹੈ, ਉਹ ਕਿਸੇ ਤਰ੍ਹਾਂ ਵੀ ਤੋਲਿਆ ਨਹੀਂ ਜਾ ਸਕਦਾ, ਸਾਰੇ ਨਰਕਾਂ ਦੇ ਪਾਪ, ਚਾਰ ਜੁਗਾਂ ਦੇ ਨਰਕੀ ਜੀਵ, ਕਲਜੁਗ ਤੋਂ ਬਾਅਦ ਫੇਰ ਓਹੀ ਸਮਾਂ ਸ਼ੁਰੂ ਹੋ ਜਾਂਦਾ ਹੈ ਕਿਉਂਕਿ ਖਤਮ ਤਾਂ ਹੁੰਦਾ ਨਹੀਂ, ਸਾਰੇ ਨਰਕਾਂ ਦੇ ਜੀਵ ਇਕ ਨਾਮ ਨੂੰ ਗਹਿਣੇ ਧਰਨ ਦੇ ਨਾਲ ਛੁਟ ਗਏ।

***ਨਰਕਹੁੰ ਛੁਟੇ ਜੀਅ ਜੰਤ ਕਟੀ ਗਲਹੁੰ ਸਿਲਕ ਜਮ ਫਾਸੀ॥***
***ਮੁਕਤਿ ਜੁਗਤਿ ਨਾਵੈ ਦੀ ਦਾਸੀ॥***

***ਭਾਈ ਗੁਰਦਾਸ ਜੀ ਦੀ ਵਾਰ 10/5***

ਮਹਾਰਾਜ ਕਹਿੰਦੇ ਦੇਖੋ, ਕਿਹੋ ਜਿਹੇ ਬੰਦੇ ਨਾਮ ਜਪਕੇ ਲੰਘ ਗਏ –

***ਰੇ ਚਿਤ ਚੇਤਿ ਚੇਤ ਅਚੇਤ॥***
***ਕਾਹੇ ਨ ਬਾਲਮੀਕਹਿ ਦੇਖ॥ ਪੰਨਾ – 1124***

ਕਹਿੰਦੇ ਦੇਖ ਬਾਲਮੀਕ ਵਲ, ਕਿਸ ਤਰ੍ਹਾਂ ਦਾ ਬੰਦਾ ਸੀ।

***ਵਾਟੈ ਮਾਨਸ ਮਾਰਦਾ ਬੈਠਾ ਬਾਲਮੀਕ ਬਟਵਾੜਾ॥ ਭਾਈ ਗੁਰਦਾਸ ਜੀ ਦੀ ਵਾਰ 10/19***

ਲੋਕਾਂ ਨੂੰ ਲੁਟਣ ਵਾਸਤੇ ਉਨ੍ਹਾਂ ਨੂੰ ਮਾਰ ਮਾਰ ਕੇ ਉਹਨਾਂ ਦੀਆਂ ਜੇਬਾਂ ਫੋਲਿਆ ਕਰਦਾ ਸੀ। ਕੈਸੀ ਉਸਦੀ ਜਾਤ ਸੀ ਤੇ ਕਿੰਨੀ ਵੱਡੀ ਪਦਵੀ ਉਸਨੇ ਪਾਈ ਕਿ ਉਸਨੂੰ ਬ੍ਰਹਮ ਗਿਆਨ ਦੀ ਦਾਤ ਪ੍ਰਾਪਤ ਹੋਈ। ਸੋ ਜੋ ਨਾਮ ਦੀ ਮਹਿਮਾ ਹੈ, ਨਾਮ ਦੀ ਮਹੱਤਤਾ ਹੈ, ਜਿੰਨੀ ਦੇਰ ਤਕ ਹਿਰਦੇ ਵਿਚ ਵਾਸਾ ਨਹੀਂ ਕਰਦੀ, ਉਨੀ ਦੇਰ ਤੱਕ ਨਾਮ ਦੀ ਰੁਚੀ ਨਹੀਂ ਜਾਗਦੀ। ਰੁਚੀ ਤਾਂ ਨਹੀਂ ਰਹਿੰਦੀ ਕਿਉਂਕਿ ਸਾਨੂੰ ਨਾਮ ਦੀ ਕੀਮਤ ਦਾ ਨਹੀਂ ਪਤਾ। ਸਾਨੂੰ ਸੰਸਾਰ ਦੇ ਪਦਾਰਥਾਂ ਦੀ ਕੀਮਤ ਦਾ ਪਤਾ ਹੈ, ਜਿਹਨਾਂ ਦਾ ਮੁਲ ਰੂਹਾਨੀ ਨਜ਼ਰੀਏ ਤੋਂ ਇਕ ਕੌਡੀ ਦਾ ਵੀ ਨਹੀਂ ਹੈ, ਅਸੀਂ ਕਹਿੰਦੇ ਹਾਂ ਪਰਾਪਰਟੀ ਬੜੀ ਚੀਜ਼ ਹੈ, ਬਾਲ ਬੱਚੇ ਹੋ ਜਾਣ ਜਿਸਦੇ, ਉਹ ਭਾਗਸ਼ਾਲੀ ਬੰਦਾ ਹੁੰਦਾ ਹੈ। ਕੋਈ ਵੱਡੀ ਨੌਕਰੀ ਮਿਲ ਜਾਵੇ ਜਾਂ ਵੱਡੀ ਪਦਵੀ ਮਿਲ ਜਾਵੇ ਅਸੀਂ ਉਸਨੂੰ ਬਹੁਤ ਵੱਡਾ ਸਮਝਣ ਲਗ ਜਾਂਦੇ ਹਾਂ। ਜੇ ਸੰਸਾਰ ਵਿਚ ਸਾਡੀ ਕੀਰਤੀ ਫੈਲ ਜਾਵੇ ਤਾਂ ਸਮਝਦੇ ਕਿ ਮੈਂ ਬਹੁਤ ਰਸੂਖ ਵਾਲਾ ਬੰਦਾ ਹਾਂ। ਸੰਸਾਰ ਵਿਚ ਮੇਰੀ ਮਹਿਮਾ ਫੈਲ ਰਹੀ ਹੈ, ਮੇਰੀ ਕੀਰਤੀ ਹੋ ਰਹੀ ਹੈ। ਮਹਾਰਾਜ ਕਹਿੰਦੇ ਇਹ ਸਭ ਫਜ਼ੂਲ ਚੀਜ਼ਾਂ ਹਨ, ਕੌਡੀ ਦੇ ਕੰਮ ਦੀਆਂ ਨਹੀਂ। ਮਹਾਰਾਜ ਤਾਂ ਏਥੇ ਤਕ ਵੀ ਕਹਿੰਦੇ ਹਨ ਕਿ ਇਹ ਤਾਂ ਕਰੰਗ ਹੈ – ਮਰੇ ਹੋਏ ਜਾਨਵਰ ਦੀਆਂ ਹੱਡੀਆਂ, ਕਿਸੇ ਕੰਮ ਨਹੀਂ ਆਉਂਦੀਆਂ। ਕੇਵਲ ਇਕੋ ਚੀਜ਼ ਕੰਮ ਦੀ ਹੈ।

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥ ਪੰਨਾ – 81***

ਤੀਜਾ ਹੈ ਵਾਹਿਗੁਰੂ ਦੇ ਸੁਭਾਅ ਤੇ ਵਿਸ਼ਵਾਸ ਕਰਨਾ ਕਿ ਉਸਦਾ ਸੁਭਾਅ ਕੀ ਹੈ? ਬਹੁਤ ਸਾਰੇ ਜਿਹੜੇ ਬੜੇ ਡੂੰਘੇ ਚਲੇ ਜਾਂਦੇ ਹਨ ਉਹ ਸੋਚਦੇ ਹਨ ਕਿ ਵਾਹਿਗੁਰੂ ਕ੍ਰਿਪਾ ਨਹੀਂ ਕਰਦਾ, ਉਹ ਚੁਪ ਰਹਿੰਦਾ ਹੈ, ਕਿਸੇ ਵਿਚ ਦਖਲ ਨਹੀਂ ਦਿੰਦਾ। ਪਰ ਸਾਡੇ ਗੁਰੂ ਤਾਂ ਇਹ ਕਹਿੰਦੇ ਹਨ ਕਿ ਉਹ ਕਰਤਾ ਆਪ ਹੀ ਹੈ। ਜਿਸਨੇ ਸੰਸਾਰ ਰਚਿਆ ਹੈ, ਰਚ ਕੇ ਇਸ ਨੂੰ ਛੱਡ ਨਹੀਂ ਗਿਆ, ਇਸੇ ਵਿਚ ਹੀ ਰਮਿਆ ਹੋਇਆ ਹੈ। ਦੋਵੇਂ ਪਾਸੇ ਦੇਖਦਾ ਹੈ। ਇਕ ਪਾਸੇ ਉਸਦੀ ਕੁਦਰਤ ਹੈ, ਇਕ ਪਾਸੇ ਆਪ ਹੈ। ਕੁਦਰਤ ਨੂੰ ਸਤਾ ਦੇ ਕੇ ਉਸ ਵਿਚ ਫਿਰ ਆਪ ਰਮ ਗਿਆ। ਜਿਹੜੇ ਉਸਦੇ ਬਣ ਜਾਂਦੇ ਹਨ, ਉਹਨਾਂ ਨਾਲ ਪਿਆਰ ਕਰਦਾ ਹੈ, ਫਿਰ ਉਹਨਾਂ ਨੂੰ ਮਾਣ ਦਿਵਾਉਂਦਾ ਹੈ, ਉਹਨਾਂ ਦੀ ਰਾਖੀ ਕਰਦਾ ਹੈ।

***ਜਿਸ ਦੈ ਹੋਵੈ ਵਲਿ ਸੁ ਕਦੇ ਨ ਹਾਰਦਾ॥ ਪੰਨਾ – 519***

ਉਸ ਦੀ ਹਾਰ ਕਦੇ ਨਹੀਂ ਹੁੰਦੀ, ਸੰਸਾਰ ਨੂੰ ਤਾਂ ਹਾਰ ਨਜ਼ਰ ਆਉਂਦੀ ਹੈ ਪਰ ਉਸਦੀ ਜਿਤ ਹੋਇਆ ਕਰਦੀ ਹੈ।

ਐਸਾ ਇਕ ਪ੍ਰੇਮੀ ਇਤਿਹਾਸ ਦੇ ਅੰਦਰ ਆਉਂਦਾ ਹੈ। ਗੁਰੂ ਮਹਾਰਾਜ ਨੇ ਉਸ ਦਾ ਜ਼ਿਕਰ ਕੀਤਾ ਹੈ। ਇਕ ਪ੍ਰੇਮੀ ਸੀ, ਉਸ ਦੇ ਅੰਦਰ ਗੁਰੂ ਨੇ ਪ੍ਰਕਾਸ਼ ਕਰ ਦਿਤਾ।

***ਬੇਣੀ ਕਉ ਗੁਰਿ ਕੀਓ ਪ੍ਰਕਾਸੁ॥ ਪੰਨਾ – 1192***

ਕੋਈ ਪੂਰਾ ਸਤਿਗੁਰੂ ਮਿਲ ਗਿਆ, ਪੂਰਾ ਮਹਾਂਪੁਰਸ਼ ਮਿਲ ਗਿਆ। ਉਹਨਾਂ ਨੇ ਪ੍ਰਕਾਸ਼ ਕਰ ਦਿੱਤਾ ਜਿਸ ਨਾਲ ਉਹਦੇ ਹਿਰਦੇ ਵਿਚ ਭਗਤੀ ਨੇ ਜਨਮ ਲੈ ਲਿਆ। ਇਕ ਨਗਰ ਸੀ ਜਿਸ ਦਾ ਨਾਮ 'ਅਸਣੀ' ਸੀ। ਉਹ ਬ੍ਰਹਮਪਦ ਸੀ। ਵੀਚਾਰ ਕਰਦੇ ਹਨ ਕਿ ਵੈਸ਼ ਸੀ। ਕਿਸੇ ਤਰ੍ਹਾਂ ਵੀ ਹੋਇਆ, ਉਹ ਸਤਸੰਗ ਕਰਿਆ ਕਰਦਾ ਸੀ। ਜਦੋਂ ਵੀ ਉਸਦੇ ਕੰਨਾਂ ਵਿਚ ਸਾਧੂਆਂ ਦੀ ਖਬਰ ਮਿਲਣੀ, ਉਥੇ ਹੀ ਜਾ ਕੇ ਉਸਨੇ ਸਤਸੰਗ ਕਰਨੇ, ਪਿਆਰ ਤੇ ਨਿਮਰਤਾ ਜੋ ਸਤਿਸੰਗ ਦੇ ਅਸੂਲ ਹਨ ਉਹਨਾਂ ਦੇ ਮੁਤਾਬਿਕ ਹੀ ਸਤਸੰਗ ਕਰਦਾ ਸੀ। ਘਰ ਤੋਂ ਸ਼ਰਧਾ ਨਾਲ ਚਲਦਾ ਸੀ। ਉਥੇ ਜਾ ਕੇ ਨਿਰਮਾਨਤਾ ਤੇ ਨਿਮਰਤਾ ਦੇ ਨਾਲ ਸੁਣਦਾ ਸੀ – ਚਿਤ ਨੂੰ ਇਕਾਗਰ ਕਰਕੇ। ਮਨ ਵਿਚ ਇਹ ਲੋਚਾ ਰਹਿੰਦੀ ਸੀ ਕਿ ਕਦੀ ਮੈਨੂੰ ਵੀ ਪਰਮੇਸ਼ਰ ਮਿਲ ਸਕਦਾ ਹੈ? ਉਥੇ ਇਕੱਲੇ ਇਕੱਲੇ ਮਹਾਂਪੁਰਸ਼ਾਂ ਦੇ ਬਚਨ ਸੁਣਦਾ ਸੀ – ਕਬੀਰ ਸਾਹਿਬ ਬਾਰੇ, ਨਾਮਦੇਵ ਜੀ ਬਾਰੇ, ਰਵਿਦਾਸ ਜੀ ਬਾਰੇ। ਜੇਕਰ ਕਬੀਰ ਨੂੰ ਮਿਲ ਸਕਦਾ ਹੈ, ਰਵਿਦਾਸ ਨੂੰ ਮਿਲ ਸਕਦਾ ਹੈ, ਸੈਣ ਨਾਈ ਨੂੰ ਮਿਲ ਸਕਦਾ ਹੈ, ਉਹ ਤਾਂ ਕੋਈ ਜਾਤ ਪਾਤ ਮੰਨਦਾ ਨਹੀਂ ਹੈ। ਉਸਦੇ ਦਰ ਤੇ ਬ੍ਰਾਹਮਣ ਕੋਈ ਵੱਡਾ ਨਹੀਂ ਤੇ ਸ਼ੂਦਰ ਕੋਈ ਛੋਟਾ ਨਹੀਂ। ਇਹ ਤਾਂ ਕੇਵਲ ਮਨੁਖ ਨੇ ਮਨੁੱਖਤਾ ਨੂੰ ਵੰਡਣ ਵਾਸਤੇ ਕੋਈ ਚਲਾਕੀ ਕੀਤੀ ਹੋਈ ਹੈ। ਪਰਮੇਸ਼ਰ ਦੇ ਦਰ ਤੇ ਕੋਈ ਜਾਤ ਪਾਤ ਨਹੀਂ ਹੈ। ਉਥੇ ਤਾਂ ਦਿਲ ਦੀ ਸਫਾਈ ਤੇ ਨਿਰਮਲਤਾਈ ਦੇਖੀ ਜਾਂਦੀ ਹੈ। ਜਦੋਂ ਤੋਂ ਬੇਣੀ ਨੇ ਇਹਨਾਂ ਸਾਰਿਆਂ ਭਗਤਾਂ ਬਾਰੇ ਸੁਣਿਆ ਤਾਂ ਇਹਦੇ ਮਨ ਵਿਚ ਵੀ ਹਰ ਵੇਲੇ ਲੋਚਾ ਲੱਗੀ ਰਹਿੰਦੀ ਕਿ ਮੈਨੂੰ ਵੀ ਕਿਸੇ ਤਰੀਕੇ ਨਾਲ ਪਰਮੇਸ਼ਰ ਦੇ ਦਰਸ਼ਨ ਹੋ ਜਾਣ ਲੇਕਿਨ ਅਜੇ ਵੈਰਾਗ ਨਹੀਂ ਜਾਗਿਆ। ਜਿੰਨੀ ਦੇਰ ਤਕ ਵੈਰਾਗ ਨਹੀਂ

ਜਾਗਦਾ -

*ਬਿਨੁ ਬੈਰਾਗ ਨਾ ਛੂਟਸਿ ਮਾਇਆ॥ਪੰਨਾ-329*

ਉਦੋਂ ਤਕ ਮਨ ਵਿਚੋਂ ਦ੍ਵੈਤ ਭਾਵਨਾ ਦੂਰ ਨਹੀਂ ਹੋਇਆ ਕਰਦੀ, ਮਾਇਆ ਨਾਲ ਪਿਆਰ ਰਹਿੰਦਾ ਹੈ। ਮਾਇਆ ਕਿਸ ਨੂੰ ਆਖਦੇ ਹਨ? ਮਹਾਰਾਜ ਨੇ ਤਾਂ ਇਸ ਤਰ੍ਹਾਂ ਫੁਰਮਾਇਆ ਹੈ -

*ਏਹ ਮਾਇਆ ਜਿਤੁ ਹਰਿ ਵਿਸਰੈ*
*ਮੋਹੁ ਉਪਜੈ ਭਾਉ ਦੂਜਾ ਲਾਇਆ॥*
*ਪੰਨਾ - 921*

ਮਾਇਆ ਉਸ ਨੂੰ ਕਹਿੰਦੇ ਹਨ ਜਿਸਦੇ ਮਿਲਣ ਨਾਲ ਮੋਹ ਪੈਦਾ ਹੋ ਜਾਵੇ ਅਤੇ ਪਰਮੇਸ਼ਰ ਭੁਲ ਜਾਵੇ। ਗਲ ਹੈ ਵੀ ਇਸ ਤਰ੍ਹਾਂ ਹੀ। ਜਿਸ ਚੀਜ਼ ਦਾ ਕੋਈ ਨਾਮ ਹੈ, ਜਿਸ ਚੀਜ਼ ਦਾ ਕੋਈ ਰੂਪ ਹੈ, ਉਹ ਮਾਇਆ ਹੈ। ਦੁਨੀਆਂ ਦੇ ਅੰਦਰ ਕੋਈ ਵੀ ਚੀਜ਼ ਹੈ, ਉਸ ਨੂੰ ਮਾਇਆ ਆਖਦੇ ਹਨ ਜੋ ਨਾਮ ਤੇ ਰੂਪ ਤੋਂ ਬਗੈਰ ਹੈ, ਉਹ ਕੇਵਲ ਪਰਮੇਸ਼ਰ ਹੈ, ਪਰਮ ਤੱਤ ਹੈ। ਇਸ ਤਰ੍ਹਾਂ ਸੰਸਾਰ ਮਾਇਆ ਦੇ ਅਧੀਨ ਚਲ ਰਿਹਾ ਹੈ।

*ਇਨਿ ਮਾਇਆ ਜਗਦੀਸ ਗੁਸਾਈ ਤੁਮਰੇ ਚਰਨ ਬਿਸਾਰੇ॥*
*ਪੰਨਾ - 857*

ਮਾਇਆ ਮੋਹਣੀ ਹੈ।

*ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ॥ ਪੰਨਾ - 643*

ਬਗੈਰ ਦੰਦਾਂ ਤੋਂ ਸੰਸਾਰ ਨੂੰ ਖਾ ਰਹੀ ਹੈ।

*ਮਨਮੁਖ ਖਾਧੇ ਗੁਰਮੁਖਿ ਉਬਰੇ ................॥*

*ਪੰਨਾ - 643*

ਲੇਕਿਨ ਸਾਰਿਆਂ ਨੂੰ ਨਹੀਂ ਖਾਧਾ ਉਸਨੇ, ਗੁਰਮੁਖ ਬਚ ਗਏ ਉਸਦੀ ਖੁਰਾਕ ਬਣਨ ਤੋਂ ਕਿਉਂਕਿ ਸੱਚੇ ਨਾਮ ਨਾਲ, ਤੱਤ ਗਿਆਨ ਨਾਲ ਉਹਨਾਂ ਦਾ ਮਨ ਲਗਿਆ ਹੋਇਆ ਸੀ। ਬ੍ਰਹਮਗਿਆਨ ਨਾਲ ਮਨ ਲਗਣ ਨਾਲ ਮਾਇਆ ਮੰਡਲ ਤੋਂ ਉਚੇ ਲੰਘ ਗਏ। ਉਥੇ ਮਾਇਆ ਦੀ ਪਹੁੰਚ ਨਹੀਂ ਹੈ। ਬਾਕੀ ਜਿੰਨਾਂ ਵੀ ਸੰਸਾਰ ਨਜ਼ਰ ਆਉਂਦਾ ਹੈ ਇਹ ਸਭ ਮਾਇਆ ਦੇ ਅਧੀਨ ਹੈ, ਮਾਇਆ ਦੀ ਜਿੰਦਗੀ ਬਤੀਤ ਕਰ ਰਹੇ ਹਨ। ਮਾਇਆ ਦੀਆਂ ਹੀ ਗੱਲਾਂ ਕਰਦੇ ਹਨ। ਗਿਆਨ ਵੀ ਮਾਇਆ ਦਾ ਹੀ ਕੀਤਾ ਜਾ ਰਿਹਾ ਹੈ। ਕਦੀ ਤੱਤ ਗਿਆਨ ਦੇ ਇਸ਼ਾਰੇ ਵੀ ਦਿੰਦਾ ਹੈ ਪਰ ਹੈ ਮਾਇਆ ਦੇ ਹੀ ਅਧੀਨ। ਸਾਰਾ ਸੰਸਾਰ ਮਾਇਆ ਦੇ ਹੀ ਅਧੀਨ ਚਲ ਰਿਹਾ ਹੈ। ਜਿੰਨੀ ਦੇਰ ਤੱਕ ਵੈਰਾਗ ਨਹੀਂ ਹੁੰਦਾ, ਉਨੀ ਦੇਰ ਤਕ ਮਾਇਆ ਨੂੰ ਪਾਰ ਵਾਲਾ ਸਾਧਨ ਨਹੀਂ ਮਿਲਦਾ, ਪਹਿਲਾਂ ਵੈਰਾਗ ਜਰੂਰੀ ਹੈ। ਵੈਰਾਗ ਤਾਂ ਹੁੰਦਾ ਹੈ ਜੇ ਸੰਸਾਰ ਨੂੰ 'ਆਸਾਰ' ਸਮਝੇ ਕਿ ਇਹ ਸਥਿਰ ਨਹੀਂ ਹੈ, ਇਹ ਤਾਂ ਚਲਦੀ ਚੀਜ਼ ਹੈ। ਇਥੇ ਸੰਸਾਰ ਤੇ ਵੱਡੇ ਵੱਡੇ ਆਏ ਜਿਹਨਾਂ ਕੋਲ ਐਨੇ ਪਦਾਰਥ ਰਿਸੋਰਸਿਜ਼ ਸਨ ਅਤੇ ਐਸੇ ਸਾਧਨ ਸਨ ਕਿ ਮੁੜਕੇ ਫੇਰ ਜਵਾਨ ਹੋ ਜਾਂਦੇ ਸਨ, ਪਰ ਸੰਸਾਰ ਤੇ ਕੋਈ ਨਜ਼ਰ ਨਹੀਂ ਆਉਂਦਾ। ਮਹਾਰਾਜ ਐਸ ਤਰ੍ਹਾਂ ਫੁਰਮਾਨ ਕਰਦੇ ਹਨ -

*ਧਾਰਨਾ - ਵੱਡੇ ਵੱਡੇ ਦੁਨੀਆਂ 'ਤੇ ਹੋਏ,*
*ਦਿਸਦਾ ਨਾ ਕੋਈ ਜਗ ਤੇ -2, 2.*
*ਮੇਰੇ ਪਿਆਰੇ, ਬਈ ਦਿਸਦਾ ਨਾ ਕੋਈ ਜਗ ਤੇ -2, 2.*
*ਵੱਡੇ ਵੱਡੇ ਦੁਨੀਆਂ 'ਤੇ ਹੋਏ,.............. -2.*

*ਏਕ ਸ਼ਿਵ ਭਏ ਏਕ ਗਏ, ਏਕ ਫੇਰ ਭਏ,*
*ਰਾਮ ਚੰਦ੍ਰ ਕ੍ਰਿਸ਼ਨ ਕੇ, ਅਵਤਾਰ ਭੀ ਅਨੇਕ ਹੈਂ॥*
*ਬ੍ਰਹਮਾ ਅਰੁ ਬਿਸ਼ਨ ਕੇਤੇ ਬੇਦ ਔ ਪੁਰਾਨ ਕੇਤੇ,*
*ਸਿੰਮ੍ਰਿਤਿ ਸਮੂਹਨ ਕੈ ਹੁਇ ਹੁਇ ਬਿਤਾਏ ਹੈਂ॥*
*ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ,*
*ਅੰਸਾ ਅਵਤਾਰ ਕੇਤੇ, ਕਾਲ ਬਸ ਭਏ ਹੈਂ॥*
*ਪੀਰ ਔ ਪਿਕਾਂਬਰ ਕੇਤੇ, ਗਨੇ ਨ ਪਰਤ ਏਤੇ,*
*ਭੂਮ ਹੀ ਤੇ ਹੁਇਕੈ, ਫੇਰੇ ਭੂਮ ਹੀ ਮਿਲਏ ਹੈਂ॥*

*(ਅਕਾਲ ਉਸਤਤਿ)*

*ਜੋਗੀ ਜਤੀ ਬ੍ਰਹਮਚਾਰੀ, ਬਡੇ ਬਡੇ ਛਤ੍ਰਧਾਰੀ,*
*ਛਤ੍ਰ ਹੀ ਕੀ ਛਾਇਆ, ਕਈ ਕੋਸ ਲੌ ਚਲਤ ਹੈਂ॥*
*ਬਡੇ ਬਡੇ ਰਾਜਨ ਤੇ ਦਾਬਤ ਫਿਰਤਿ ਦੇਸ,*
*ਬਡੇ ਬਡੇ ਭੂਪਨ ਕੇ ਦ੍ਰਪ ਕੋ ਦਲਤੁ ਹੈਂ॥*
*ਮਾਨ ਸੇ ਮਹੀਪ ਔ, ਦਿਲੀਪ ਕੇ ਸੇ ਛਤ੍ਰਧਾਰੀ,*
*ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈਂ॥*
*ਦਾਰਾ ਸੇ ਦਿਲੀਸਰ, ਦ੍ਰਜੋਧਨ ਸੇ ਮਾਨਧਾਰੀ,*
*ਭੋਗ ਭੋਗ ਭੂਮ, ਅੰਤ ਭੂੰਮ ਮੈ ਮਿਲਤ ਹੈਂ॥*

*(ਅਕਾਲ ਉਸਤਤਿ)*

*ਧਾਰਨਾ - ਇਥੇ ਰਿਹਾ ਨਾ ਜਗਤ ਉਤੇ ਕੋਈ*
*ਵਾਰੀ ਆਈ ਉਠ ਜਾਵਣਾ -2, 2.*

*ਮੇਰੇ ਪਿਆਰੇ, ਬਈ ਵਾਰੀ ਆਈ ਉਡ ਜਾਵਣਾ -2, 2.*
*ਇਥੇ ਰਿਹਾ ਨਾ ਜਗਤ ਉਤੇ ਕੋਈ,.... -2.*

ਜੋ ਪੀਰ ਪੈਗੰਬਰ ਔਲੀਏ ਹੁੰਦੇ ਹਨ, ਭਾਵੇਂ ਉਹਨਾਂ ਦਾ ਸਰੀਰ ਦਿਸਦਾ ਹੈ ਪਰ ਉਹ ਜੀਵ ਆਤਮਾ ਕਰਕੇ 'ਖੇਵਟ' ਹੋਇਆ ਕਰਦੇ ਹਨ, ਮਲਾਹ ਹੋਇਆ ਕਰਦੇ ਹਨ, ਅਵਤਾਰ ਹੁੰਦੇ ਹਨ, ਉਹ ਕੋਈ ਸੰਦੇਸ਼ ਦੇ ਕੇ ਜਾਂਦੇ ਹਨ। ਉਹਨਾਂ ਦੇ ਜੋ ਅਨੁਆਈ ਹੁੰਦੇ ਹਨ, ਉਹਨਾਂ ਦੀ ਤਾਲੀਮ ਨੂੰ ਜੇ ਕਰ ਗਲਤ ਕਰਨ, ਆਪਣੀ ਮਰਜ਼ੀ ਦੇ ਮੁਤਾਬਕ ਕੋਈ ਉਲਟ ਪੁਲਟ ਕਰਕੇ ਜੇ ਅਨਰਥ ਕਰਨ ਅਤੇ ਸਮਾਜ ਦੇ ਅੰਦਰ ਹਨ੍ਹੇਰਾ ਪਾਉਣ, ਜਿਸ ਹਨ੍ਹੇਰੇ ਵਿਚੋਂ ਪੀਰ ਪੈਗੰਬਰ ਤੇ ਅਵਤਾਰਾਂ ਨੇ ਕਢਿਆ ਹੈ, ਅਗਰ ਉਹ ਅਨਿਆਈ ਹਨ੍ਹੇਰਾ ਪਾਉਂਦੇ ਹਨ ਤਾਂ ਉਹ ਪਰਮਾਰਥ ਵਾਸਤੇ ਪਾਪ ਕਰਨਗੇ। ਪਰਮਾਰਥ ਦੇ ਪਾਪ ਤੋਂ ਤਾਂ ਧਰਮਰਾਜਾ ਵੀ ਡਰਦਾ ਹੈ ਕਿ ਮੈਂ ਇਸ ਵਾਸਤੇ ਕਿਹੜਾ ਨਰਕ ਬਣਾਵਾਂ ਜੋ ਗੱਲਾਂ ਤਾਂ ਧਰਮ ਦੀਆਂ ਕਰਦਾ ਹੈ ਪਰ ਕਰਦਾ ਪਾਪ ਹੈ। ਧਰਮ ਦੇ ਨਾਮ ਤੇ ਬੰਦੇ ਮਾਰ ਰਿਹਾ ਹੈ, ਤਕਲੀਫਾਂ ਦੇ ਰਿਹਾ ਹੈ। ਦਸਵੇਂ ਪਾਤਸ਼ਾਹ ਦਸਦੇ ਹਨ ਕਿ ਪਰਮਾਰਥ ਦੇ ਪਾਪੀਆਂ ਤੋਂ ਤਾਂ ਧਰਮਰਾਜਾ ਵੀ ਡਰ ਜਾਂਦਾ ਹੈ।

ਪਰਮੇਸ਼ਰ ਨੇ ਬੇਅੰਤ ਅਵਤਾਰ ਭੇਜੇ, ਪਰ ਸਭ ਆਪਣੇ ਆਪ ਨੂੰ ਹੀ ਰੱਬ ਕਹਾਉਂਦੇ ਰਹੇ। ਪਰਮੇਸ਼ਰ ਜੋ ਸਭ ਨੂੰ ਭੇਜਣ ਵਾਲਾ ਹੈ, ਉਸਦਾ ਧਿਆਨ ਨਹੀਂ ਦਿੱਤਾ। ਸੋ ਜੋ ਉਹਨਾਂ ਦੇ ਅਨਿਆਈ ਸੀ, ਉਹ ਭੁਲ ਗਏ ਤੇ ਕਰਮ ਕਾਂਡਾਂ ਵਿਚ ਪੈ ਗਏ, ਗਲਤ ਗੱਲਾਂ ਵਿਚ ਪੈ ਗਏ। ਪੁਛਿਆ, ਮਹਾਰਾਜ ਫਿਰ ਉਹਨਾਂ ਨੂੰ ਸਜਾ ਕੀ ਮਿਲਦੀ ਹੈ। ਕਹਿਣ ਲੱਗੇ ਕਿ ਜੀਵਾਂ ਨੂੰ ਤਾਂ ਥੋੜ੍ਹੀ ਮਿਲਦੀ ਹੈ, ਕਿਸੇ ਨੇ ਕੋਈ ਪਾਪ ਕਰ ਦਿੱਤਾ ਤਾਂ ਉਸਦੀ ਸਜਾ ਛੇਤੀ ਦੇ ਕੇ ਮਿਲ ਜਾਂਦੀ ਹੈ। ਪਰ ਜਿਹੜਾ ਪਾਪ 'ਕਾਰਕ' ਕਰਦੇ ਹਨ, ਸੰਤ ਕਰਦੇ ਹਨ, ਉਸਦੀ ਮਿਆਦ ਬਹੁਤ ਲੰਮੀ ਹੁੰਦੀ ਹੈ। ਕਹਿੰਦੇ ਚਾਰ ਅਰਬ ਬੱਤੀ ਕ੍ਰੋੜ ਸਾਲ ਅਕਾਲਪੁਰਖ ਦੀ ਸਾਕਾਰ ਦਰਗਾਹ ਦੇ ਸਾਹਮਣੇ ਦੋਨੋਂ ਹੱਥ ਜੋੜ ਕੇ, ਸਿਰ ਨੀਵਾਂ ਕਰਕੇ ਖੜ੍ਹੇ ਹੋਣਾ ਪੈਂਦਾ ਹੈ। ਸਾਰੇ ਲੰਘਦੇ ਦੇਖਣ ਵਾਲੇ ਕਹੀ ਜਾਂਦੇ ਹਨ ਕਿ ਆਹ ਵੀ ਸੰਸਾਰ ਤੇ ਗਿਆ ਸੀ, ਹੁਣ ਇਸਨੂੰ ਇਹ ਸਜਾ ਮਿਲੀ ਹੋਈ ਹੈ। ਸੋ ਗੁਰਮਤ ਦੇ ਅੰਦਰ ਕਿਤੇ 'ਮੈਂ' ਨਹੀਂ ਆਉਂਦਾ ਸਾਧ ਸੰਗਤ ਜੀ! ਕਿਸੇ ਥਾਂ ਤੇ ਨਹੀਂ ਆਉਂਦਾ ਕਿ ਗੁਰੂ ਨਾਨਕ ਦੀ ਪੂਜਾ ਕਰੋ। ਉਨ੍ਹਾਂ ਨੇ ਤਾਂ ਅਕਾਲ ਪੁਰਖ ਦੇ ਲੜ ਲਾਇਆ ਹੈ।

ਜਿਸਦਾ ਨਾਮ ਤੇ ਰੂਪ ਹੈ, ਉਸਨੂੰ ਨਹੀਂ ਮੰਨਣਾ। ਜਿਸ ਦਾ ਨਾਮ ਤੇ ਰੂਪ ਨਹੀਂ ਹੈ ਉਸ ਨੂੰ ਮੰਨਣਾ ਹੈ। ਸੋ ਇਸ ਤਰ੍ਹਾਂ ਆਸਮਾਨ ਜ਼ਮੀਨ ਨੂੰ ਕਹਿਣ ਲੱਗਾ ਕਿ ਸੰਸਾਰ ਵਿਚ ਜੀਵ ਕਰਮ ਕਰਕੇ ਜਾਂਦੇ ਹਨ, ਕਈਆਂ ਨੂੰ ਜਾਲਿਆ ਗਿਆ।

*ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ॥*
*ਪੰਨਾ - 488*

ਕੁਝ ਮੇਰੇ ਕੋਲ ਕਬਰਾਂ ਵਿਚ ਪਏ ਹਨ, ਜਿਹੜਾ ਜੀਵ ਆਤਮਾ, ਪੰਛੀ ਇਸ ਦੇ ਵਿਚ ਰਹਿਣ ਵਾਲਾ ਸੀ ਉਹ ਉਡ ਗਿਆ, ਅਕਾਲ ਪੁਰਖ ਦੇ ਦਰਵਾਜੇ ਤੇ ਖੜ੍ਹਾ ਉਲ੍ਹਾਮੇ ਸਹਿ ਰਿਹਾ ਹੈ, ਕੁਝ ਨਰਕਾਂ ਵਿਚ ਸੜ ਰਹੇ ਹਨ। ਜੀਵ ਨੂੰ ਉਲ੍ਹਾਮੇ ਮਿਲ ਰਹੇ ਹਨ। ਸੋ ਸਾਧ ਸੰਗਤ ਜੀ! ਅੱਜ ਤਕ ਇਸ ਸੰਸਾਰ ਤੇ ਕੋਈ ਨਹੀਂ ਰਿਹਾ। ਸਮਾਂ ਵੱਡਿਆਂ ਵੱਡਿਆਂ ਨੂੰ ਮੇਟ ਦਿੰਦਾ ਹੈ। ਸਮਾਂ ਲੰਘਦਾ ਟੁਰਿਆ ਜਾਂਦਾ ਹੈ। ਕਲਜੁਗ ਲੰਘ ਜਾਣਾ ਹੈ, ਮੁੜਕੇ ਪਤਾ ਹੀ ਨਹੀਂ ਰਹਿਣਾ। ਕ੍ਰੋੜਾਂ ਸਾਲ ਲੰਘ ਜਾਂਦੇ ਹਨ, ਕਿਸੇ ਦਾ ਨਾਮੋ ਨਿਸ਼ਾਨ ਨਹੀਂ ਰਹਿੰਦਾ। ਸਭ ਭੁਲ ਜਾਣਗੇ। ਕੋਈ ਹਲ ਚਲ ਨਹੀਂ ਰਹਿਣੀ। ਪਤਾ ਨਹੀਂ ਕੈਸੀ ਦੁਨੀਆਂ ਆਵੇ, ਕੈਸੀ ਉਹਨਾਂ ਦੀ ਸੋਚ ਹੋਵੇ, ਕਿਹੋ ਜਿਹੇ ਮਹਾਂਪੁਰਖ ਹੋਣ, ਕੋਈ ਬਾਤ ਸਥਿਰ ਨਹੀਂ ਹੋਇਆ ਕਰਦੀ। ਸੰਸਾਰ ਬਣਾਇਆ ਹੀ ਐਸ ਤਰ੍ਹਾਂ ਹੈ। ਮਹਾਰਾਜ ਤਾਂ ਇਸ ਤਰ੍ਹਾਂ ਫੁਰਮਾਉਂਦੇ ਹਨ ਕਿ ਸੰਸਾਰ ਤਾਂ ਹੈ ਹੀ ਸੁਪਨਾ -

*ਧਾਰਨਾ - ਜਗ ਜੀਵਨ ਐਸਾ ਜੀ, ਸੁਪਨੇ ਜੈਸਾ,*
*ਸੁਪਨੇ ਜੈਸਾ -2, 2.*
*ਸੁਪਨੇ ਜੈਸਾ, ਸੁਪਨੇ ਜੈਸਾ -2, 2.*
*ਜਗ ਜੀਵਨ ਐਸਾ ਜੀ,............. -2.*

*ਸਾਧ ਸੰਗਤ ਜੀ! ਸੰਸਾਰ ਸੁਪਨੇ ਜੈਸਾ ਹੀ ਹੈ।*
*ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥*
*ਪੰਨਾ - 808*

ਸੁਪਨੇ ਦੀ ਕੀ ਮਿਆਦ ਹੋਇਆ ਕਰਦੀ ਹੈ? ਕੇਵਲ 10-12 ਸੈਕਿੰਡ -

*ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ॥*
*ਪੰਨਾ - 808*

ਜੋ ਕੁਝ ਦਿਸਦਾ ਹੈ, ਇਹ ਸੁਪਨਾ ਵੱਡਾ ਹੈ, ਉਹ ਰਾਤ ਵਾਲਾ ਸੁਪਨਾ ਛੋਟਾ ਹੈ, ਹੈ ਦੋਵੇਂ ਸੁਪਨਾ ਹੀ। ਜਦੋਂ ਗਿਆਨ ਹੋ ਜਾਂਦਾ ਹੈ ਫਿਰ ਇਸ ਗੱਲ ਦੀ ਸੋਝੀ ਪੈਂਦੀ ਹੈ ਕਿ ਸੁਪਨੇ ਨਾਲ ਹੀ ਚਿਤ ਲਾਇਆ ਹੋਇਆ ਹੈ।

*ਸੁਪਨੇ ਸੇਤੀ ਚਿਤੁ ਮੂਰਖਿ ਲਾਇਆ॥*
*ਬਿਸਰੇ ਰਾਜ ਰਸ ਭੋਗ ਜਾਗਤ ਭਖਲਾਇਆ॥*

*ਪੰਨਾ - 707*

***ਧਾਰਨਾ - ਲਾ ਲਿਆ ਮੂਰਖਾ ਚਿਤ ਨਾਲ ਸੁਪਨੇ ਦੇ 2, 2.***

***ਨਾਲ ਸੁਪਨੇ ਦੇ ਚਿਤ ਨਾਲ ਸੁਪਨੇ ਦੇ-2, 2.***

***ਲਾ ਲਿਆ ਮੂਰਖਾ,............... -2.***

ਕਿਸੇ ਨੂੰ ਸੁਪਨਾ ਆ ਜਾਵੇ ਕਿ ਮੈਂ ਸੁਪਨੇ ਦੇ ਅੰਦਰ ਰਾਜਾ ਬਣ ਗਿਆ ਪਰ ਗਰੀਬ ਆਦਮੀ ਹੈ। ਮੁੜ ਕੇ ਉਸੇ ਤਰ੍ਹਾਂ ਦਾ ਅਭਾਸ ਉਸ ਦੇ ਮਨ ਦੇ ਅੰਦਰ ਆ ਜਾਵੇ ਤਾਂ ਉਸ ਨੂੰ ਲੋਕ ਮੂਰਖ ਆਖਦੇ ਹਨ। ਇਕ ਵਾਰੀ ਇਕ ਭੜਭੂੰਜਾ ਸੁਤਾ ਪਿਆ ਸੀ। ਉਹ ਸੋਚਦਾ ਰਹਿੰਦਾ ਸੀ ਕਿ ਰਾਜੇ ਕਿਸ ਤਰ੍ਹਾਂ ਰਹਿੰਦੇ ਹਨ, ਕਿਸ ਤਰ੍ਹਾਂ ਰੋਟੀ ਖਾਂਦੇ ਹਨ, ਕਿਸ ਤਰ੍ਹਾਂ ਨਾਲ ਗੱਲਾਂ ਕਰਦੇ ਹਨ, ਦੇਖਣਾ ਚਾਹੀਦਾ ਹੈ। ਪਿਛਲੇ ਜਮਾਨਿਆਂ ਵਿਚ ਇਕ ਗਰੀਬ ਆਦਮੀ, ਰਾਜੇ ਨਾਲ ਗੱਲ ਤਾਂ ਭਲਾ ਕੀ ਕਰਨੀ ਹੈ, ਰਾਜੇ ਦੇ ਦਰਸ਼ਨ ਵੀ ਨਹੀਂ ਸੀ ਕਰ ਸਕਦਾ, ਦ੍ਰਿਸ਼ਟੀ ਵੀ ਨਹੀਂ ਸੀ ਕਰ ਸਕਦਾ। ਰਾਜੇ ਅੰਦਰੋਂ ਹੀ ਨਹੀਂ ਸੀ ਨਿਕਲਿਆ ਕਰਦੇ। ਕੁਦਰਤੀ ਹੀ ਰਾਜਾ ਨਾਲ ਦੇ ਬਾਗ ਵਿਚ ਠਹਿਰਿਆ ਹੋਇਆ ਸੀ। ਇਹ ਇਕ ਉਚੇ ਦਰਖਤ ਤੇ ਚੜ੍ਹ ਕੇ ਛੁਪ ਕੇ ਬੈਠ ਗਿਆ। ਉਥੇ ਰਾਜੇ ਨੂੰ ਦੇਖੀ ਗਿਆ। ਰਾਜਾ ਟੁਰਦਾ ਫਿਰਦਾ, ਰਾਣੀਆਂ ਨਾਲ ਗੱਲਾਂ ਕਰਦਾ; ਰਾਜੇ ਦੀ ਸਾਰੀ ਕ੍ਰਿਆ ਦੇਖਦਾ ਰਿਹਾ। ਦੇਖ ਕੇ ਅਭਾਸ ਹੋ ਗਿਆ, ਪ੍ਰਤਖ ਹੋ ਗਿਆ ਕਿ ਜੇਕਰ ਮੈਂ ਰਾਜਾ ਬਣ ਜਾਵਾਂ ਤਾਂ ਮੇਰੀ ਕਿਸਮਤ ਕਿੰਨੀ ਬਦਲ ਜਾਵੇਗੀ। ਹਰ ਵੇਲੇ ਸੋਚਦਾ ਰਹਿੰਦਾ ਸੀ। ਇਕ ਦਿਨ ਦੁਪਹਿਰੇ ਸੁੱਤੇ ਪਏ ਨੂੰ ਸੁਪਨਾ ਆ ਗਿਆ। ਜਿਸ ਤਰ੍ਹਾਂ ਦੇ ਨਾਲ ਅਭਾਸ ਪੱਕਾ ਹੋਇਆ ਸੀ, ਉਸੇ ਤਰ੍ਹਾਂ ਨਾਲ ਕਰਨ ਲਗ ਪਿਆ। ਵਿਚ ਵਿਚ ਜਾਗ ਵੀ ਆ ਜਾਏ, ਫੇਰ ਸੌਂ ਜਾਵੇ ਤੇ ਫੇਰ ਉਹੀ ਸੁਪਨਾ ਆਉਣ ਲੱਗ ਜਾਵੇ। ਜੇ ਜਾਗ ਜਾਵੇ ਤਾਂ ਵੀ ਸੁਪਨੇ ਦਾ ਅਨੁਭਵ ਕਰਨ ਲਗ ਜਾਵੇ। ਐਨੀ ਦੇਰ ਨੂੰ ਇਕ ਗਾਹਕ ਆਇਆ ਤੇ ਕਹਿਣ ਲੱਗਾ, ਓਏ ਭੜਭੂੰਜੇ! ਮੈਨੂੰ ਇਕ ਪੈਸੇ ਦੇ ਚਣੇ ਦੇ। ਗਾਹਕ ਨੇ ਦੂਜੀ ਵਾਰੀ ਆਖਿਆ, ਤੀਜੀ ਵਾਰੀ ਆਖਿਆ, ਉਹ ਬੋਲਿਆ ਹੀ ਨਾ। ਕਿਉਂਕਿ ਉਹ ਤਾਂ ਰਾਜਾ ਬਣਿਆ ਪਿਆ ਸੀ। ਐਨੀ ਦੇਰ ਨੂੰ ਉਸਦੀ ਘਰਵਾਲੀ, ਜੋ ਬੜੀ ਡਾਹਢੀ ਸੀ, ਕਹਿਣ ਲੱਗੀ ਕਿ ਗਾਹਕ ਤੈਨੂੰ ਹਾਕਾਂ ਮਾਰ ਰਿਹਾ ਹੈ, ਛੋਲੇ ਮੰਗ ਰਿਹਾ ਹੈ ਤੇ ਤੂੰ ਉਠਦਾ ਨਹੀਂ, ਮਸਾਂ ਮਸਾਂ ਦੁਪਹਿਰੇ ਦੁਪਹਿਰੇ ਗਾਹਕ ਆਇਆ ਹੈ ਤੇ ਤੂੰ ਸੁੱਤਾ ਪਿਆ ਹੈਂ। ਉਸਨੇ ਫੇਰ ਨਾ ਸੁਣਿਆ। ਸੋਚਣ ਲੱਗਾ ਇਹ ਤਾਂ ਕਿਸੇ ਭੜਭੂੰਜੇ ਨੂੰ ਆਵਾਜ਼ਾਂ ਮਾਰਦੇ ਹੋਣਗੇ, ਮੈਂ ਤਾਂ ਰਾਜਾ ਹਾਂ। ਇਹ ਇਕ ਅਭਾਸ ਹੋ ਜਾਂਦਾ ਹੈ, ਪੱਕ ਜਾਂਦਾ ਹੈ। ਸੰਸਕਾਰ ਬਣ ਜਾਂਦੇ ਹਨ। ਐਸਾ ਸੰਸਕਾਰ ਪੱਕਿਆ ਕਿ ਆਪਣੇ ਆਪ ਨੂੰ ਰਾਜਾ ਸਮਝਦਾ ਹੈ। ਐਨੀ ਦੇਰ ਨੂੰ ਘਰਵਾਲੀ ਆਈ ਤੇ ਭੜਭੂੰਜੇ ਦੇ ਲੱਤ ਮਾਰੀ, ਕਹਿੰਦੀ, ਉਠਦਾ ਨਹੀਂ ਤੂੰ। ਕਹਿਣ ਲੱਗਾ, ਕੌਣ ਹੈ? ਪਕੜੋ ਇਸਨੂੰ। ਕਹਿਣ ਲੱਗੀ, ਕੀ ਮਤਲਬ ਕਿ ਕੌਣ ਹੈ? ਇਕ ਤੂੰ ਹੈਂ, ਦੂਜੀ ਮੈਂ ਹਾਂ ਤੇ ਇਕ ਗਾਹਕ ਖੜ੍ਹਾ ਹੈ। ਕੀ ਗੱਲਾਂ ਕਰਦਾ ਹੈਂ। ਉਠਕੇ ਬੈਠ ਗਿਆ। ਕਹਿਣ ਲੱਗਾ ਕਿ ਤੂੰ ਤਾਂ ਮੇਰਾ ਸਾਰਾ ਰਾਜ ਹੀ ਖਤਮ ਕਰ ਦਿੱਤਾ ਹੈ। ਮੈਂ ਤਾਂ ਰਾਜਾ ਬਣਿਆ ਹੋਇਆ ਸੀ, ਮੇਰੇ ਨਾਲ ਸਭ ਫੌਜਾਂ ਸਨ, ਸਭ ਸੁਖ ਸਨ। ਏਸੇ ਤਰ੍ਹਾਂ ਮਹਾਰਾਜ ਫੁਰਮਾਨ ਕਰਦੇ ਹਨ ਕਿ ਸੰਸਾਰ ਇਕ ਸੁਪਨਾ ਹੈ।

***ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥***
***ਪੰਨਾ - 808***

ਬੰਦਿਆ! ਤੂੰ ਕਿਉਂ ਇਸਨੂੰ ਪੱਕਾ ਮੰਨੀ ਬੈਠਾ ਹੈਂ? ਇਥੋਂ ਤਾਂ ਚਲੇ ਜਾਣਾ ਹੈ। ਸੰਸਾਰ ਦੇ ਉਤੇ ਕੋਈ ਅਜ ਤਕ ਰਿਹਾ ਨਹੀਂ। ਕਾਲ ਕਿਸੇ ਦੀ ਲਿਹਾਜ਼ ਨਹੀਂ ਕਰਦਾ। ਜਦੋਂ ਕਾਲ ਨੇ ਆਉਣਾ ਹੈ, ਆ ਹੀ ਜਾਣਾ ਹੈ, ਫਿਰ ਟਲਿਆ ਨਹੀਂ ਕਰਦਾ।

ਇਕ ਵਾਰੀ ਵਿਆਸ ਜੀ, ਜੋ ਚਾਰੇ ਵੇਦਾਂ ਦੇ ਗਿਆਤਾ ਸਨ। ਵੇਦਾਂਤ ਸਾਸ਼ਤਰ ਉਹਨਾਂ ਨੇ ਪੜ੍ਹਾਇਆ ਹੈ ਤੇ ਬਾਕੀ ਸਾਸ਼ਤਰਾਂ ਦਾ ਸੰਪਾਦਨ ਕੀਤਾ ਹੈ। ਜੋ ਉਹਨਾਂ ਦਾ ਨੌਕਰ ਸੀ ਉਹ ਐਨਾ ਹੁਸ਼ਿਆਰ ਸੀ ਕਿ ਇਸ਼ਾਰਾ ਕਰਨ ਤੇ ਹੀ ਗੱਲ ਸਮਝ ਜਾਂਦਾ ਸੀ ਤੇ ਕੰਮ ਕਰ ਦਿੰਦਾ ਸੀ, ਕਹਾਉਂਦਾ ਨਹੀਂ ਸੀ। ਉਸਨੂੰ ਪਤਾ ਹੁੰਦਾ ਸੀ ਕਿ ਹੁਣ ਇਹ ਗੱਲ ਕਹਿਣ ਵਾਲੇ ਹਨ। ਵਿਆਸ ਜੀ ਹੈਰਾਨ ਰਹਿੰਦੇ ਸਨ ਕਿ ਗੱਲ ਅਜੇ ਕਹੀ ਹੀ ਨਹੀਂ ਜਾਂਦੀ, ਇਹ ਪਹਿਲਾਂ ਹੀ ਸਮਝ ਲੈਂਦਾ ਹੈ, ਮਨ ਵਿਚ ਆਇਆ ਕਿ ਇਸਦੀ ਉਮਰ ਥੋੜ੍ਹੀ ਹੈ, ਕਿਉਂ ਨਾ ਮੈਂ ਇਸ ਦੀ ਆਪਣੇ ਜਿੰਨੀ ਹੀ ਬਣਾ ਲਵਾਂ। ਵਿਆਸ ਜੀ ਦੀ ਉਮਰ ਚਾਰ ਅਰਬ ਬੱਤੀ ਕ੍ਰੋੜ ਸਾਲ ਦੀ ਹੈ। ਇਕ ਚਲਾ ਜਾਂਦਾ ਹੈ, ਆ ਜਾਂਦਾ ਹੈ, ਫੇਰ ਚਲਾ ਜਾਂਦਾ ਹੈ, ਆ ਜਾਂਦਾ ਹੈ। ਲਿਟਰੇਚਰ ਦਾ ਜਿਤਨਾਂ ਗਿਆਨ ਹੈ, ਸਭ ਵਿਆਸ ਤੋਂ ਨਿਕਲਦਾ ਕਹਿੰਦੇ ਹਨ। ਨੌਕਰ ਬਾਰੇ ਗੱਲ ਸੋਚ ਕੇ, ਬ੍ਰਹਮਾ ਜੀ ਦਾ ਅਵਾਹਨ ਕਰਕੇ, ਬ੍ਰਹਮਾ ਜੀ ਨਾਲ ਗਲ ਕਰਨ ਲੱਗਾ। ਕਹਿਣ ਲੱਗਾ ਕਿ ਤੁਸੀਂ ਸੰਸਾਰ ਨੂੰ ਪੈਦਾ ਕਰਦੇ ਹੋ। ਇੰਜ ਕਰੋ ਕਿ ਜਿਹੜਾ ਮੇਰਾ ਨੌਕਰ ਹੈ, ਜਦੋਂ ਤਕ ਮੈਂ ਕਾਰਕ ਹਾਂ, ਉਨੀ ਦੇਰ ਤੱਕ ਇਹ ਵੀ ਮੇਰੇ ਨਾਲ ਰਹੇ, ਇਸ ਦੀ ਉਮਰ ਵਧਾ ਦਿਉ। ਬ੍ਰਹਮਾ ਜੀ ਨੇ ਕਿਹਾ, ਇਹ ਤਾਂ ਮੇਰੇ ਖਤਿਆਰ ਵਿਚ ਨਹੀਂ ਹੈ, ਕਾਲ ਤਾਂ ਸ਼ਿਵ ਜੀ ਦੇ ਖਤਿਆਰ ਹੈ।

***ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥ ਪੰਨਾ - 7***

ਤਮੋ ਗੁਣ ਓਹੀ ਖਤਮ ਕਰਦੇ ਹਨ। ਸੋ ਇਸ ਕਰਕੇ ਸ਼ਿਵ ਜੀ ਨਾਲ ਗਲ ਕਰ ਲਈਏ। ਇਕੱਠੇ ਹੋ ਕੇ ਸ਼ਿਵ ਜੀ ਕੋਲ ਜਦੋਂ ਗਏ, ਉਹ ਕਹਿਣ ਲੱਗੇ ਕਿ ਮੈਂ ਤਾਂ ਐਸਾ ਕੁਝ ਨਹੀਂ ਕਰਿਆ ਕਰਦਾ। ਇਹ ਤਾਂ ਸਾਰਾ ਪ੍ਰਬੰਧ ਪਹਿਲਾਂ ਹੀ ਨਿਸ਼ਚਿਤ ਹੋ ਕੇ ਆਉਂਦਾ ਹੈ। ਵਿਆਸ ਜੀ! ਇਸ ਤਰ੍ਹਾਂ ਕਰੋ

ਕਿਉਂਕਿ ਮੈਂ ਤੁਹਾਨੂੰ ਇਸ ਮਾਮਲੇ ਤੇ ਨਰਾਜ਼ ਵੀ ਨਹੀਂ ਕਰ ਸਕਦਾ, ਹੋਵੇ ਨਾ ਤਾਂ ਆਪਾਂ ਧਰਮਰਾਜ ਕੋਲ ਚਲਦੇ ਹਾਂ, ਕਿਉਂਕਿ ਧਰਮਰਾਜ ਨੇ ਮ੍ਰਿਤੂ ਨੂੰ ਭੇਜਣਾ ਹੈ। ਅਸੀਂ ਉਸਨੂੰ ਕਹਿ ਦਿੰਦੇ ਹਾਂ ਕਿ ਮ੍ਰਿਤੂ ਨੂੰ ਨਾ ਭੇਜੇ ਇਸਨੂੰ ਲੈਣ ਵਾਸਤੇ। ਧਰਮਰਾਜ ਦੇ ਚਲੇ ਗਏ। ਨੌਕਰ ਵੀ ਨਾਲ ਹੈ, ਸ਼ਿਵ ਜੀ ਤੇ ਬ੍ਰਹਮਾ ਜੀ ਵੀ ਨਾਲ ਹਨ। ਧਰਮਰਾਜ ਨੇ ਬਹੁਤ ਸਤਿਕਾਰ ਕੀਤਾ ਤੇ ਪੁਛਿਆ, ਆਪ ਕਿਸ ਤਰ੍ਹਾਂ ਆਏ? ਦਸਿਆ ਕਿ ਅਸੀਂ ਇਸ ਨੌਕਰ ਦੀ ਸਿਫਾਰਸ਼ ਲੈ ਕੇ ਆਏ ਹਾਂ ਕਿ ਇਸਦਾ ਕਾਲ ਨਾ ਆਵੇ। ਮ੍ਰਿਤੂ ਨੂੰ ਕਹਿ ਦਿਉ ਕਿ ਇਸਨੂੰ ਲੈ ਕੇ ਨਾ ਜਾਵੇ। ਕਾਲ ਨੂੰ ਕਹਿ ਦਿਓ ਕਿ ਮ੍ਰਿਤੂ ਨੂੰ ਪ੍ਰੇਰਨਾ ਨਾ ਕਰੇ। ਸਾਰੇ ਇਕੱਠੇ ਹੋ ਕੇ ਕਾਲ ਦੇ ਪਾਸ ਚਲੇ ਗਏ ਕਿ ਮ੍ਰਿਤੂ ਨੂੰ ਕਹਿ ਦਿਉ। ਮ੍ਰਿਤੂ ਕਹਿਣ ਲੱਗੀ, ਮੈਂ ਤਾਂ ਨਹੀਂ ਮਾਰਦੀ, ਮੈਨੂੰ ਤਾਂ ਚਿਤਰਗੁਪਤ ਪਰਵਾਨਾ ਦਿੰਦੇ ਹਨ, ਕਾਲ ਪ੍ਰੇਰਨਾ ਕਰਦਾ ਹੈ ਮੈਂ ਉਹਨਾਂ ਪਾਸ ਜਾਂਦੀ ਹਾਂ, ਜਾ ਕੇ ਪਰਪੱਕ ਕਰਦੀ ਹਾਂ ਕਿ ਕਿਸਦੀ ਵਾਰੀ ਆਈ ਹੋਈ ਹੈ। ਕਾਲ ਕੋਲ ਜਿਥੋਂ ਪਰਵਾਨਾ ਮਿਲਦਾ ਹੈ, ਉਥੇ ਚਲੇ ਚਲੋ, ਉਥੇ ਉਹਨਾਂ ਦੀਆਂ ਵਹੀਆਂ ਵਿਚ ਚੰਗੀ ਤਰ੍ਹਾਂ ਲਿਖਵਾ ਦਈਏ, ਕਿ ਇਸ ਨੌਕਰ ਨੂੰ ਮਾਰਨਾ ਨਹੀਂ। ਜਿਸ ਵਕਤ ਉਥੇ ਸਾਰੇ ਗਏ ਤਾਂ ਜਿਹੜਾ ਨੌਕਰ ਸੀ ਜ਼ਰਾ ਬਾਹਰ ਚਲਾ ਗਿਆ – ਕ੍ਰਿਆ ਕਰਨ ਵਾਸਤੇ। ਕੋਈ ਐਸੀ ਤਕਲੀਫ ਹੋਈ ਕਿ ਧੜੰਮ ਕਰਕੇ ਗਿਰ ਗਿਆ ਤੇ ਪ੍ਰਾਣ ਨਿਕਲ ਗਏ। ਜਦੋਂ ਚਿਤਰਗੁਪਤ ਨੂੰ ਕਿਹਾ ਕਿ ਇਹਨਾਂ ਦੇ ਨੌਕਰ ਦਾ ਇਹ ਨਾਮ ਹੈ, ਇਸ ਨੂੰ ਤੁਸੀਂ ਮਾਰਨਾ ਨਹੀਂ। ਚਿਤਰਗੁਪਤ ਨੇ ਕਿਹਾ, ਉਹ ਤਾਂ ਮਰ ਚੁੱਕਾ ਹੈ। ਦੇਖੋ ਸਾਡੀ ਕਿਤਾਬ, ਇਸ ਵਿਚ ਇਹ ਲਿਖਿਆ ਹੋਇਆ ਸੀ ਜਦੋਂ ਵਿਆਸ ਜੀ, ਸ਼ਿਵ ਜੀ, ਬ੍ਰਹਮਾ ਜੀ, ਧਰਮਰਾਜ ਦੇ ਨਾਲ ਜਦੋਂ ਇਕੱਠੇ ਹੋ ਕੇ ਚਿਤਰ ਗੁਪਤਾਂ ਕੋਲ ਆਉਣਗੇ, ਉਸ ਵੇਲੇ ਉਸ ਨੌਕਰ ਦੀ ਮੌਤ ਹੋ ਜਾਏਗੀ। ਸੋ ਉਸਦੀ ਮੌਤ ਹੋ ਚੁਕੀ ਹੈ।

ਬੰਦਾ ਕਿਸੇ ਵੀ ਤਰੀਕੇ ਦੇ ਨਾਲ ਸੰਸਾਰ ਤੋਂ ਜਾਣਾ ਟਾਲ ਨਹੀਂ ਸਕਦਾ। ਉਹ ਮੂਰਖ ਬੰਦਾ ਹੈ ਜੋ ਸੋਚੇ ਕਿ ਮੈਂ ਇਥੇ ਰਹਿਣਾ ਹੈ। ਜਦੋਂ ਇਸਦੇ ਮਨ ਵਿਚ ਇਹ ਭਰਮ ਰਹਿੰਦਾ ਹੈ ਕਿ ਮੈਂ ਸੰਸਾਰ ਤੇ ਹੀ ਰਹਿਣਾ ਹੈ, ਉਦੋਂ ਇਹ ਗਲਤੀਆਂ ਕਰਦਾ ਹੈ। ਜਿਸਨੂੰ ਇਹ ਯਾਦ ਰਹੇਗਾ ਕਿ ਮੈਂ ਤਾਂ ਸੰਸਾਰ ਤੋਂ ਚਲੇ ਜਾਣਾ ਹੈ, ਉਹ ਫਿਰ ਸੋਚਦਾ ਹੈ ਕਿ ਚਲੇ ਤਾਂ ਜਾਣਾ ਹੈ, ਪਰ ਕਿਥੇ ਜਾਣਾ ਹੈ? ਉਥੇ ਜਾ ਕੇ ਮੇਰੇ ਨਾਲ ਕੀ ਵਰਤਾਰਾ ਹੋਵੇਗਾ? ਮੈਂ ਆਇਆ ਕਿਸ ਵਾਸਤੇ ਸੀ? ਦੋ ਤਰ੍ਹਾਂ ਦੇ ਨਾਲ ਜਿੰਦਗੀ ਗੁਜਰਦੀ ਹੈ। ਇਕ ਉਹ ਹਨ ਜਿਹਨਾਂ ਨੂੰ ਸੋਝੀ ਆ ਗਈ। ਇਕ ਉਹ ਹਨ ਜਿਹਨਾਂ ਨੂੰ ਇਸ ਗੱਲ ਦੀ ਸੋਝੀ ਨਹੀਂ ਆਈ।

*ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ॥* **ਪੰਨਾ – 1383**

ਇਕ ਬੇਪਰਵਾਹੀ ਨਾਲ ਗਫਲਤ ਕਰਕੇ ਆਪਣਾ ਜਨਮ ਬਰਬਾਦ ਕਰ ਲੈਂਦੇ ਹਨ। ਉਹਨਾਂ ਵਿਚੋਂ ਸਫਲ ਉਹ ਹੈ –

*ਆਇਆ ਸਫਲ ਤਾਹੂ ਕੋ ਗਨੀਐ॥*
*ਜਾਸੁ ਰਸਨ ਹਰਿ ਹਰਿ ਜਸੁ ਭਨੀਐ॥*
*ਆਇ ਬਸਹਿ ਸਾਧੂ ਕੈ ਸੰਗੈ॥*
*ਅਨਦਿਨੁ ਨਾਮ ਧਿਆਵਹਿ ਰੰਗੈ॥*
**ਪੰਨਾ – 252**

ਦੂਜੇ ਪਾਸੇ ਉਹ ਹੈ ਜੋ ਵਿਸ਼ੇ ਵਿਕਾਰਾਂ ਵਿਚ ਪੈ ਕੇ, ਮੋਹ ਵਿਚ ਪੈ ਕੇ, ਕਾਮ, ਕ੍ਰੋਧ, ਲੋਭ, ਮੋਹ ਦੇ ਅਧੀਨ ਹੋ ਕੇ ਸ਼ਬਦ, ਸਪਰਸ਼, ਰੂਪ, ਰਸ, ਗੰਧ, ਪੰਜ ਵਿਸ਼ਿਆਂ ਦੇ ਅਧੀਨ ਹੋ ਕੇ ਜਨਮ ਬ੍ਰਿਥਾ ਗਵਾ ਲੈਂਦਾ ਹੈ। ਉਹਦੇ ਵਾਸਤੇ ਮਹਾਰਾਜ ਸਵਾਲ ਕਰਦੇ ਹਨ ਕਿ ਉਸਦਾ ਸੰਸਾਰ ਤੇ ਆਉਣ ਦਾ ਕੀ ਫਾਇਦਾ ਸੀ, ਉਸਨੇ ਤਾਂ ਆ ਕੇ ਕੁਝ ਖਟਿਆ ਨਾ।

(ਪੰਨਾ 5 ਦੀ ਬਾਕੀ)

*[illegible] ਆਏ ਕਾਸ*
*[illegible] ਉਹਾ ਸੰਗਿ ਤੋਸਾ॥*
*[illegible] ਜਪਦੇ –2, 2.*
*[illegible] ਆਏ ਕਾਸ ਨੂੰ,...*
*ਜੂਹਾ ਪੰਥਿ ਤੇਰਾ ਕੋ ਨ ਸਿਞਾਨੂ॥*
*ਹਰਿ ਕਾ ਨਾਮੁ ਤਹ ਨਾਲਿ ਪਛਾਨੂ॥*
*[illegible]*
*[illegible]॥*
*[illegible] ਹੈ*
*[illegible] ਅੰਮ੍ਰਿਤ [illegible]॥* **ਪੰਨਾ – 264**
*ਨਾਮ ਬਿਨਾ ਬਿਰਥਾ ਸਭੁ ਜਾਏ॥*
*ਹੁਣਿ ਵਤ ਹਰਿ ਨਾਮੁ ਨ ਬੀਜਿਓ ਅਗੈ ਭੁਖਾ ਕਿਆ ਖਾਇ॥*
*ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ ਹਰਿ ਭਾਏ॥* **ਪੰਨਾ – 450**
*ਮਨਮੁਖਿ ਆਵੈ ਮਨਮੁਖਿ ਜਾਵੈ॥*
*ਮਨਮੁਖਿ ਫਿਰਿ ਫਿਰਿ ਚੋਟਾ ਖਾਵੈ॥*
*ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ॥*
**ਪੰਨਾ – 1073**

[illegible] ਜੀ ਦੱਸਦੇ ਹਨ ਕਿ ਪਿਆਰਿਓ! ਅਰਦਾਸ ਕਰੋ ਉਸ ਦੁਨੀਆਂ ਦੇ ਮਾਲਕ ਅੱਗੇ ਜਿਸ ਤੋਂ ਤੁਸੀਂ ਹਉਮੈ ਦੇ ਅਧੀਨ ਹੋਏ ਵੱਖਰੇ ਹੋ ਚੁੱਕੇ ਹੋ। ਹਿਰਦੇ ਤੋਂ, ਬਾਰ-ਬਾਰ ਕਹੋ –

*ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥*
*ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥*
**ਪੰਨਾ – 134**

ਜਿਸ ਦੇ ਮਨ ਵਿਚ ਵਾਹਿਗੁਰੂ ਦਾ ਨਾਮ ਵਸ ਗਿਆ, ਉਸ ਨੂੰ ਇਹ ਅਸਾੜ ਡਰਾਉਣਾ ਤੇ ਤਪਸ਼ ਭਰਿਆ ਨਹੀਂ ਲਗਦਾ, ਉਸਦੇ ਅੰਦਰ ਠੰਢਕ ਦਾ ਵਾਸ ਹੋ ਜਾਇਆ ਕਰਦਾ ਹੈ। [illegible] ਸਾਨੂੰ ਪ੍ਰਾਪਤ ਹੈ।

*ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥* **ਪੰਨਾ – 134**

*ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥*
*ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥* **ਪੰਨਾ – 631**

ਹੁਣ ਤੇਰੀ ਮਿਲਣ ਦੀ ਵਾਰੀ ਆ ਗਈ। ਫਿਰ ਤੂੰ ਕਿਉਂ ਨਹੀਂ ਇਹ ਕੰਮ ਕਰਦਾ? ਨਾਮ ਕਿਉਂ ਨਹੀਂ ਜਪਦਾ? ਤੂੰ ਸੋਚ ਤਾਂ ਸਹੀ ਇਮਾਨਦਾਰੀ ਨਾਲ। ਤੂੰ ਪੜ੍ਹਿਆ ਲਿਖਿਆ ਬੰਦਾ ਹੈਂ, [illegible] ਸੱਚਾ ਵੀ ਹੈ

# ਸੁੰਦਰੀ

*ਡਾ. ਭਾਈ ਵੀਰ ਸਿੰਘ ਜੀ*

*ਲੜੀ ਜੋੜਨ ਲਈ ਦੇਖੋ, ਮਈ ਅੰਕ, ਪੰਨਾ- 8)*

## 8 ਕਾਂਡ

ਭੀੜੀ ਜੂਹ ਵਿਚ ਪਹੁੰਚ ਕੇ ਖ਼ਾਲਸਾ ਜੀ ਨੇ ਪਹਿਲੋਂ ਤਾਂ ਉਸ ਖੱਤਰੀ ਤੇ ਖੱਤ੍ਰਾਣੀ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ। ਖੱਤਰੀ ਦਾ ਨਾਉ ਧਰਮ ਸਿੰਘ ਤੇ ਖਤਰਾਣੀ ਦਾ ਨਾਉਂ ਧਰਮ ਕੌਰ ਰੱਖਿਆ ਗਿਆ। ਇਹ ਖੱਤਰੀ ਪਹਿਲਾਂ ਤੋਂ ਮਾਮੂਲੀ ਨਿਰਬਲ ਤੇ ਪਿੱਲਾ ਭੂਕ ਸ਼ਹਿਰੀਆ ਸੀ ਤੇ ਉਪਰ ਦੱਸੇ ਸਦਮੇ ਨਾਲ ਹੋਰ ਝਉਂ ਗਿਆ ਤੇ ਹੁਣ ਬੀਰ ਰਸੀ ਸਤਿਸੰਗ ਨਾਲ ਉਤਸ਼ਾਹ ਭਰ ਆਇਆ। ਫੇਰ ਅੰਮ੍ਰਿਤ ਛਕ ਕੇ ਡਾਢਾ ਤਕੜਾ ਤੇ ਬਲੀ ਹੋ ਗਿਆ ਅਤੇ ਨਿਧੜਕ ਬਨ ਵਿਚ ਫਿਰਨ ਦਾ ਡਾਢਾ ਪਿਆਰਾ ਹੋ ਗਿਆ। ਇਸ ਦੀ ਵਹੁਟੀ, ਸੁੰਦਰੀ ਨਾਲ ਰਲ ਕੇ ਲੰਗਰ ਦੀ ਸੇਵਾ ਕਰਦੀ ਅਰ ਬਾਨੀ ਕੰਠ ਕਰਦੀ।

ਇਕ ਦਿਨ ਲੰਗਰ ਵਿਚ ਲੂਣ ਮੁੱਕ ਗਿਆ, ਸੁੰਦਰੀ ਧਰਮ ਕੌਰ ਸਣੇ ਉਸ ਪਹਾੜੀ ਵਲ ਗਈ, ਜਿਸ ਦੇ ਪਰਲੇ ਪਾਸੇ ਪਿੰਡ ਵਿਚ ਕਈ ਵੇਰ ਜਾਂਦੀ ਹੁੰਦੀ ਸੀ। ਦੁਪਹਿਰ ਦਾ ਵੇਲਾ ਸੀ, ਧੁੱਪ ਚੰਗੀ ਪਿਆਰੀ ਪਿਆਰੀ ਲਗਦੀ ਸੀ, ਸੁੰਦਰੀ ਹਰਨੋਟੇ ਵਾਂਙ ਚੌਕੜੀਆਂ ਭਰਦੀ ਉਸ ਪਿੰਡ ਵਿਚ ਪਹੁੰਚੀ, ਲੂਣ ਮਸਾਲਾ ਲੈ ਕੇ ਫੇਰ ਘਰ ਨੂੰ ਮੁੜੀ। ਜਦ ਪਿੰਡੋਂ ਕੁਝ ਵਾਟ ਲੰਘ ਆਈ ਤਾਂ ਪਗਡੰਡੀ ਤੋਂ ਰਤਾ ਲਾਂਭਿਉਂ ਇਕ 'ਹਾਇ ਹਾਇ' ਦੀ ਆਵਾਜ਼ ਆਈ। ਸੁੰਦਰੀ ਝਿਜਕ ਕੇ ਖਲੋ ਗਈ, ਫੇਰ ਆਵਾਜ਼ ਦੀ ਸੇਧ ਉਤੇ ਤੁਰੀ। ਕੀ ਵੇਖਦੀ ਹੈ ਕਿ ਘਾਹ ਪੁਰ ਇਕ ਜਵਾਨ ਪੁਰਖ ਲਹੂ ਲੁਹਾਨ ਹੋਇਆ ਪਿਆ ਹੈ। ਅੱਗੇ ਹੋ ਕੇ ਸੁੰਦਰੀ ਨੇ ਉਸ ਨੂੰ ਚੰਗੀ ਤਰ੍ਹਾਂ ਵੇਖਿਆ। ਉਸ ਦੇ ਮੋਢੇ ਪਰ ਤਲਵਾਰ ਦਾ ਘਾਉ ਲੱਗਾ ਸੀ ਅਰ ਨਿੱਕੇ ਨਿੱਕੇ ਘਾਉ ਤਾਂ ਕਿੰਨੇ ਹੀ ਸਨ। ਲਹੂ ਫਰਨ ਫਰਨ ਵਗ ਰਿਹਾ ਸੀ, ਚਿਹਰਾ ਪੀਲਾ ਭੂਕ, ਮਕੌਨੀ ਛਾਈ ਹੋਈ। ਇਹ ਦਸ਼ਾ ਵੇਖ ਕੇ ਮਾਤਾ ਸਾਹਿਬ ਦੇਵਾਂ ਦੀ ਬੀਰ ਪੁੱਤਰੀ ਨੇ ਰਤਾ ਜੀ ਨਾ ਮਚਕਾਇਆ, ਆਪਣੇ ਭੋਛਣ ਨਾਲੋਂ ਲੀਰਾਂ ਪਾੜ ਕੇ ਉਸ ਦੇ ਪਿੰਡੇ ਥੋਂ ਲਹੂ ਪੂੰਝਿਆ ਅਰ ਧਰਮ ਕੌਰ ਨੂੰ ਕਿਹਾ ਕਿ ਕਿਧਰੋਂ ਪਾਣੀ ਛੇਤੀ ਲਿਆ ਤੇ ਆਪੂੰ ਵੱਡੀ ਹਿੰਮਤ ਨਾਲ ਉਸ ਦੇ ਘਾਉ ਨੂੰ ਉਸ ਦੀ ਪੱਗ ਨਾਲ ਚੰਗੀ ਤਰ੍ਹਾਂ ਬੰਨ੍ਹਿਆਂ। ਇੰਨੇ ਨੂੰ ਧਰਮ ਕੌਰ ਆਪਣੇ ਭੋਛਨ ਨੂੰ ਪਾਣੀ ਵਿਚ ਤ੍ਰਿਬੁਡ ਕਰਕੇ ਲੈ ਆਈ। ਸੁੰਦਰੀ ਨੇ ਉਹ ਪਾਣੀ ਉਸ ਦੇ ਮੂੰਹ ਵਿਚ ਚੋਇਆ ਤੇ ਉਸ ਦੇ ਹੱਥਾਂ ਪੈਰਾਂ ਨੂੰ ਪੂੰਝਿਆ। ਹੁਣ ਉਸ ਪੁਰਖ ਨੂੰ ਡੋਬ ਵਿਚੋਂ ਰਤਾ ਬੋਲਣ ਦੀ ਹੋਸ਼ ਆਈ। ਪਹਿਲੇ ਤਾਂ ਬੇਸੁਧੀ ਜਿਹੀ ਵਿਚ ਕੇਵਲ 'ਹਾਇ' ਮੂੰਹੋਂ ਨਿਕਲੀ, ਪਰ ਫੇਰ ਅੱਖ ਬੀ ਖੋਲ੍ਹੀਓਸੁ।

ਜ਼ਖਮੀ ਆਪਣੇ ਆਪ ਦੀ ਸੇਵਾ ਹੁੰਦੀ ਵੇਖ ਕੇ ਅਸਚਰਜ ਸੀ ਕਿ ਐਸੇ ਔਕੜ ਦੇ ਵੇਲੇ ਕੌਣ ਆ ਪਹੁੰਚਿਆ। ਕੁਛ ਬੋਲਣਾ ਚਾਹਿਆ ਪਰ ਬੋਲਣ ਦੀ ਆਸੰਙ ਨਾ ਪਾ ਕੇ ਚੁੱਪ ਹੀ ਰਹਿ ਗਿਆ। ਹੁਣ ਸੁੰਦਰੀ ਨੇ ਇਹ ਵਿਚਾਰਿਆ ਕਿ ਜੇ ਇਹ ਪੁਰਖ ਇਥੇ ਪਿਆ ਰਿਹਾ ਤਦ ਮਰ ਜਾਏਗਾ, ਜੇ ਇਸ ਨੂੰ ਪਿੰਡ ਪੁਚਾਇਆ ਤਾਂ ਮਤੇ ਮੈਂ ਆਪ ਹੀ ਕਿਸੇ ਮੁਸ਼ਕਲ ਵਿਚ ਫਸ ਜਾਵਾਂ ਤੇ ਜੂਹ ਵਿਚ ਲੈ ਚੱਲਾਂ ਤਾਂ ਇਕ ਲਿਜਾਣਾ ਕਠਨ, ਦੂਜੇ ਇਹ ਤੁਰਕ ਹੈ, ਸਾਰੇ ਭਰਾ ਮੈਨੂੰ ਸ਼ੁਦਾਇਣ ਆਖਣਗੇ। ਫੇਰ ਕੁਝ ਧਰਮ ਕੌਰ ਨਾਲ ਸਲਾਹ ਕੀਤੀ, ਛੇਕੜ ਇਹੋ ਹੀ ਸੋਚ ਪੱਕੀ ਹੋਈ ਕਿ ਇਸ ਨੂੰ ਲੈ ਜਾ ਕੇ ਇਸ ਦੀ ਸੇਵਾ ਕਰੀਏ। ਗੁਰਸਿੱਖੀ ਇਹੀ ਹੈ।

ਵੱਡੇ ਔਖ ਤੇ ਕਸ਼ਟਾਂ ਨਾਲ ਉਹ ਬਿਖੜਾ ਰਸਤਾ ਉਨ੍ਹਾਂ ਬਹਾਦਰ ਤੀਵੀਆਂ ਨੇ ਉਸ ਭਾਰ ਨੂੰ ਚੁੱਕ ਕੇ ਪੂਰਾ ਕੀਤਾ ਅਰ ਜੰਗਲ ਦੀ ਅੱਧ ਕੁ ਵਾਟ ਪਹੁੰਚ ਕੇ ਥੱਕ ਗਈਆਂ। ਫਿਰ ਕਿੰਨਾ ਚਿਰ ਸਾਹ ਕੱਢਦੀਆਂ ਰਹੀਆਂ, ਛੇਕੜ ਦਿਨ ਢਲਣ ਵੇਲੇ ਟਿਕਾਣੇ ਤੇ ਪਹੁੰਚੀਆਂ ਤੇ ਪੁਰਾਣੇ ਬੋਹੜ੍ਹ ਦੇ ਹੇਠ ਸੁੱਕਾ ਘਾਹ ਵਿਛਾ ਕੇ ਚਾਦਰ ਪਾ ਕੇ ਉਸ ਨੂੰ ਲਿਟਾ ਦਿਤਾ ਅਰ ਖਾਣ ਦੀ ਚੀਜ਼ ਉਸ ਦੇ ਮੂੰਹ ਵਿਚ ਪਾਈ।

ਜਾਂ ਇਹ ਗੱਲ ਸੁੰਦਰੀ ਨੇ ਵੀਰ ਨਾਲ ਕੀਤੀ ਤੇ ਸ਼ਾਮ ਸਿੰਘ ਨੂੰ ਖਬਰ ਹੋਈ ਤਾਂ ਦੋਹਾਂ ਨੇ ਨੱਕ ਵੱਟਿਆ ਅਰ ਭੈਣ ਨੂੰ ਸਮਝਾਇਆ ਕਿ ਦਇਆ ਕਰਨੀ ਸਾਡਾ ਧਰਮ ਤਾਂ ਹੈ ਪਰ ਸਮਾਂ ਅਜਿਹਾ ਵਿੰਗਾ ਹੈ ਕਿ ਤੁਰਕਾਂ ਤੋਂ ਸਾਨੂੰ ਬਹੁਤ ਹੀ ਬਚਾਉ ਕਰਨਾ ਪੈਂਦਾ ਹੈ, ਕਿਉਂਕਿ ਉਹ ਸਾਡੀਆਂ ਜੜ੍ਹਾਂ ਮੇਖਾਂ ਪੁੱਟਣ ਦੇ ਗਿਰਦ ਹਨ ਤਾਂ ਤੇ ਇਨ੍ਹਾਂ ਕੋਲੋਂ, ਜੋ ਸ਼ਤਰੂ ਹਨ, ਭਲੇ ਦੀ ਆਸ ਨਹੀਂ ਕਰਨੀ ਚਾਹੀਏ। ਜੇਕਰ ਅਸੀਂ ਕਿਸੇ ਚੰਗੀ ਦਸ਼ਾ ਵਿਚ ਹੋਈਏ ਤਾਂ ਪਰਵਾਹ ਨਾ ਕਰੀਏ ਪਰ ਇਸ ਬਿਪਤਾ ਵਿਚ ਆਪਣਾ ਆਪ ਬਚਾਉਣਾ ਸਭ ਤੋਂ ਮੁੱਖ ਗੱਲ ਹੈ।

ਸੁੰਦਰੀ ਨੇ ਕਿਹਾ, ਵੀਰ ਜੀ! ਹੁਣ ਤਾਂ ਭੁੱਲ ਹੋਈ, ਫੇਰ ਕਾਹਲੀ ਨਹੀਂ ਕਰਾਂਗੀ, ਹੁਣ ਤਾਂ ਮੈਂ ਲਿਆ ਬੈਠੀ ਹਾਂ, ਪਰ ਅੱਗੇ ਨੂੰ ਮੈਂ ਵੱਡੀ ਚੌਕਸ ਰਹਾਂਗੀ। ਜੇਕਰ ਇਹ ਮਰ ਗਿਆ ਤਦ ਕੋਈ ਵਸ ਵਸੇ ਦੀ ਗੱਲ ਹੀ ਨਹੀਂ, ਜੇ ਬਚ ਗਿਆ ਤਾਂ ਅੱਖਾਂ ਤੇ ਪੱਟੀ ਬੰਨ੍ਹ ਕੇ ਕਿਤੇ ਦੂਰ ਛੱਡ ਆਵਾਂਗੇ।

ਗੱਲ ਕੀ ਭਰਾਵਾਂ ਦੀ ਖਾਤਰ - ਨਿਸ਼ਾ ਕਰਕੇ ਸੁੰਦਰੀ ਆਪਣੇ ਆਹਰ ਵਿਚ ਲੱਗੀ। ਰੋਜ਼ ਜਦ ਕੰਮ ਥੋਂ ਵਿਹਲੀ ਹੁੰਦੀ ਤਾਂ ਉਸ ਬੀਮਾਰ ਦੀ ਸੇਵਾ ਕਰਦੀ, ਉਸ ਦੇ ਘਾਵਾਂ ਪੁਰ ਤੇਲ ਲਾ ਕੇ ਪੱਟੀ ਬੰਨ੍ਹਦੀ, ਖਾਣ ਨੂੰ ਜੋ ਬਣੇ, ਦੇਂਦੀ। ਕੋਈ ਮਹੀਨੇ ਕੁ ਦੀ ਸੇਵਾ ਮਗਰੋਂ ਉਸ ਮੁਗਲ ਜੁਆਨ ਦੇ ਘਾਉ ਚੰਗੇ ਹੋ ਗਏ ਅਰ ਤੁਰਨ ਫਿਰਨ ਲੱਗ ਗਿਆ। ਉਹ ਸੁੰਦਰੀ ਦਾ ਵੱਡਾ

ਧੰਨਵਾਦ ਕਰਦਾ ਤੇ ਉਸ ਦੇ ਹਸਾਨ ਨੂੰ ਵੱਡੇ ਮਿੱਠੇ ਬਚਨਾਂ ਨਾਲ ਦੂਣਾਂ ਚੌਣਾਂ ਕਰਕੇ ਮੰਨਦਾ ਪਰ ਵੱਡਾ ਹੈਰਾਨ ਇਸ ਗੱਲ ਉਤੇ ਹੁੰਦਾ ਸੀ ਕਿ ਸਿੱਖ ਜੋ ਅਤਿ ਕਰੜੇ ਹਨ, ਦਇਆਵਾਨ ਵੀ ਪਰਲੇ ਦਰਜੇ ਦੇ ਹਨ, ਇਹ ਗੁਣ ਕੇਵਲ ਇਨ੍ਹਾਂ ਵਿਚ ਹੀ ਹਨ ਜੋ ਅੱਗ ਪਾਣੀ ਦਾ ਮੇਲ ਕਰ ਰੱਖਿਆ ਹੈ।

ਸਰਦਾਰ ਸ਼ਾਮ ਸਿੰਘ ਨੇ ਦੋ ਚਾਰ ਸਿੰਘ ਉਸ ਦੀ ਤੱਕ ਵਿਚ ਪਿਛੇ ਛੱਡੇ ਹੋਏ ਸਨ ਕਿ ਕਿਧਰੇ ਨਿਕਲ ਨਾ ਜਾਵੇ ਅਰ ਰਸਤਾ ਮਲੂਮ ਕਰਕੇ ਵੈਰੀਆਂ ਨੂੰ ਖਬਰ ਨਾ ਕਰ ਦੇਵੇ। ਕੁਛ ਚਿਰ ਮਗਰੋਂ ਜਾਂ ਉਹ ਨਵਾਂ ਨਰੋਆ ਹੋ ਗਿਆ ਤਾਂ ਛੁੱਟੀ ਮੰਗਣ ਲੱਗਾ, ਇਸ ਕਰਕੇ ਇਹੋ ਸਲਾਹ ਹੋਈ ਕਿ ਇਸ ਦੀਆਂ ਅੱਖਾਂ ਪਰ ਪੱਟੀ ਬੰਨ੍ਹ ਕੇ ਇਕ ਸਿੱਖ ਜੰਗਲੋਂ ਕੱਢ ਕੇ ਕਿਤੇ ਦੂਰ ਇਸਨੂੰ ਛੱਡ ਆਵੇ। ਸੋ ਸਰਦਾਰ ਸ਼ਾਮ ਸਿੰਘ ਦੇ ਹੁਕਮ ਮੂਜਬ ਇਸੇ ਤਰ੍ਹਾਂ ਕੀਤਾ ਗਿਆ, ਪਰ ਸਰਦਾਰ ਜੀ ਦੇ ਜੀ ਵਿਚ ਵਸਵਸਾਂ ਉਠਦਾ ਹੀ ਰਿਹਾ ਕਿ ਗੁਰੂ ਸੁੱਖ ਕਰੇ।

## 9 ਕਾਂਡ

ਕੁਝ ਦਿਨ ਮਗਰੋਂ ਇਕ ਦਿਨ ਸੁੰਦਰੀ ਲੌਂਢੇ ਕੁ ਪਹਿਰ ਉਸੇ ਪਿੰਡੋਂ ਬਨ ਨੂੰ ਮੁੜੀ ਆਉਂਦੀ ਸੀ। ਜਦ ਪਹਾੜੀ ਚੜ੍ਹ ਕੇ ਪਗਡੰਡੀ ਦਾ ਰਸਤਾ ਛੱਡ ਕੇ ਆਪਣੇ ਨਿਸ਼ਾਨੇ ਵਾਲੇ ਰਾਹ ਪੈਣ ਲੱਗੀ ਤਦ ਇਕ ਅਵਾਜ਼ ਆਈ 'ਬਸ ਖੜ੍ਹੀ ਰਹੁ।' ਇਹ ਸੁਣ ਕੇ ਸੁੰਦਰੀ ਨੇ ਪਿਛੇ ਮੁੜ ਕੇ ਡਿੱਠਾ, ਤਾਂ ਚਾਰ ਹਥਿਆਰਬੰਦ ਤੁਰਕ ਸਿਪਾਹੀ ਦਿਸੇ ਜੋ ਬ੍ਰਿਛ ਦੀ ਆੜ ਵਿਚ ਨਿਕਲ ਰਹੇ ਸਨ। ਅਚਰਜ ਹੋ ਕੇ ਪ੍ਰੰਤੂ ਬਿਨਾਂ ਭੈ ਦੇ ਦੇਖਣ ਲੱਗ ਪਈ ਕਿ ਇਹ ਕੌਣ ਹਨ? ਅੱਖ ਦੇ ਫੋਰ ਵਿਚ ਚਾਰੇ ਜਣੇ ਆ ਕੇ ਘੇਰਾ ਪਾ ਕੇ ਖੜੋ ਗਏ। ਸੁੰਦਰੀ ਦਾ ਸੱਜਾ ਹੱਥ ਭੀ ਇਸ ਵੇਲੇ ਭੋਛਣ ਦੇ ਅੰਦਰ ਲੁਕਵੀਂ ਪਹਿਨੀ ਹੋਈ ਕਟਾਰ ਦੇ ਕਬੜੇ ਪੁਰ ਪਹੁੰਚ ਗਿਆ ਸੀ, ਪਰ ਉਂਵ ਹੌਂਸਲੇ ਨਾਲ ਪੁੱਛਣ ਲੱਗੀ - ਤੁਸੀਂ ਕੌਣ ਹੋ ਅਰ ਕੀ ਮੰਗਦੇ ਹੋ?

ਸਿਪਾਹੀ - ਸਿੱਖਾਂ ਦਾ ਪਤਾ ਦੱਸ ਕਿਥੇ ਹਨ?

ਸੁੰਦਰੀ - ਇਹ ਗੱਲ ਅਨਹੋਣੀ ਹੈ।

ਸਿਪਾਹੀ - ਨਹੀਂ ਤਾਂ ਤੈਨੂੰ ਬੇਪਤ ਕਰਾਂਗੇ।

ਸੁੰਦਰੀ - ਕਿਸ ਮੁਰਦੇ ਦੀ ਤਾਕਤ ਹੈ ਕਿ ਹੱਥ ਲਾ ਜਾਏ?

ਸਿਪਾਹੀ - ਜਾਨੋਂ ਮਾਰ ਦਿਆਂਗੇ।

ਸੁੰਦਰੀ - ਕੀ ਪਰਵਾਹ ਹੈ?

ਸੁੰਦਰੀ ਨੇ ਜਰਾ ਉਚੀ ਨਜ਼ਰ ਕੀਤੀ ਤਾਂ ਇਕ ਹੋਰ ਸਿਪਾਹੀ ਨੂੰ ਆਪਣੇ ਵਲ ਆਉਂਦਾ ਡਿੱਠਾ। ਜਾਂ ਨੇੜੇ ਪਹੁੰਚਾ ਤਾਂ ਸੁੰਦਰੀ ਨੇ ਤੁਰਤ ਪਛਾਣ ਲੀਤਾ ਕਿ ਇਹ ਓਹੀ ਤੁਰਕ ਹੈ ਜਿਸਨੂੰ ਮੈਂ ਘਾਇਲ ਪਏ ਨੂੰ ਏਸੇ ਥਾਂ ਤੋਂ ਚੁੱਕ ਲਿਗਈ ਸਾਂ ਅਰ ਮਹੀਨਾ ਦਿਨ ਸੇਵਾ ਕਰਕੇ ਰਾਜ਼ੀ ਕੀਤਾ ਸੀ। ਮਨ ਵਿਚ ਪ੍ਰਸੰਨ ਹੋਈ ਕਿ ਇਹ ਮੈਨੂੰ ਇਨ੍ਹਾਂ ਤੋਂ ਬਚਾ ਲਵੇਗਾ ਅਰ ਐਸ ਵੇਲੇ ਜ਼ਰੂਰ ਸਹਾਇਤਾ ਕਰੇਗਾ। ਉਸ ਨੇ ਨੇੜੇ ਪੁੱਜ ਕੇ ਸਲਾਮ ਕੀਤਾ, ਸਿਪਾਹੀ ਸਾਰੇ ਪਰ੍ਹੇ ਹਟ ਗਏ। ਵੱਡੇ ਆਦਰ ਨਾਲ ਸੁਖ ਸਾਂਦ ਪੁੱਛੀ। ਸੁੰਦਰੀ ਨੇ ਭੀ ਸਤਿਕਾਰ ਨਾਲ ਉਤਰ ਦਿਤਾ ਅਰ ਕਿਹਾ ਇਹ ਲੋਕ ਕੌਣ ਹਨ ਅਰ ਮੇਰੇ ਦੁਆਲੇ ਕਿਉਂ ਹੋ ਗਏ ਹਨ ਅਰ ਵੱਡੀ ਬੇਸਤਿਕਾਰੀ ਨਾਲ ਗੱਲਾਂ ਕਿਉਂ ਕਰ ਰਹੇ ਹਨ?

ਤੁਰਕ ਬੋਲਿਆ - ਬੀਬੀ ਤੂੰ ਨਹੀਂ ਜਾਣਦੀ ਕਿ ਮੈਂ ਕੌਣ ਸਾਂ ਤੇ ਕੌਣ ਨਹੀਂ, ਪਹਿਲੇ ਮੈਂ ਆਪਣਾ ਪਤਾ ਦੱਸਾਂ ਤਦ ਤੁਹਾਡੀ ਸਮਝ ਵਿਚ ਕੁਝ ਸੌਖਾ ਆ ਜਾਵੇਗਾ। ਮੈਂ ਉਸ ਨਵਾਬ ਦਾ ਨੌਕਰ ਹਾਂ ਜੋ ਤੁਹਾਨੂੰ ਆਪਣੇ ਪਿੰਡੋ ਪਕੜ ਲਿਆਏ ਸਨ। ਮੈਂ ਇਥੇ ਉਸ ਦਿਨ ਇਕ ਸਿੱਖ ਨਾਲ ਲੜਨ ਤੋਂ ਜ਼ਖ਼ਮੀ ਹੋ ਕੇ ਮਰਨ ਮਰਾਂਦ ਪਿਆ ਸੀ, ਜਿਸ ਦਿਨ ਤੁਸੀਂ ਮੈਨੂੰ ਚੁੱਕ ਲਿਗਏ ਸੀ। ਪਹਿਲਾਂ ਤਾਂ ਮੈਂ ਕੁਛ ਨਾ ਪਛਾਤਾ, ਪਰ ਪੰਜਾਂ ਸੱਤਾਂ ਦਿਨਾਂ ਪਿਛੋਂ ਮੈਂ ਤੁਹਾਨੂੰ ਪਛਾਣ ਲੀਤਾ ਸੀ ਕਿ ਤੁਸੀਂ ਉਹੋ ਹੋ ਜਿਸਨੂੰ ਸਾਡਾ ਨਵਾਬ ਪਿੰਡੋਂ ਚੁੱਕ ਲਿਆਇਆ ਸੀ ਅਰ ਫਿਰ ਸਿੱਖ ਮਸਜਿਦ ਵਿਚੋਂ ਖੋਹ ਕੇ ਲੈ ਗਏ ਸਨ। ਜਾਂ ਮੈਂ ਆਪ ਦੀ ਕ੍ਰਿਪਾ ਨਾਲ ਰਾਜ਼ੀ ਹੋ ਕੇ ਆਪਣੇ ਘਰ ਪਹੁੰਚਾ ਤੇ ਨਵਾਬ ਨਾਲ ਗੱਲ ਕੀਤੀ, ਤਦ ਉਹ ਮੇਰੇ ਗਲ ਪੈ ਗਿਆ ਕਿ ਉਸ ਥਾਂ ਦਾ ਪਤਾ ਦੱਸ ਅਰ ਉਸਨੂੰ ਐਥੇ ਲਿਆ ਦੇ, ਤਦ ਤਾਂ ਪੰਜ ਹਜ਼ਾਰ ਇਨਾਮ ਦਿਆਂਗਾ, ਨਹੀਂ ਤਾਂ ਮੈਂ ਤੈਨੂੰ ਭੀ ਮਾਰ ਦਿਆਂਗਾ। ਸੋ ਮੈਂ ਕਈ ਦਿਨ ਜੰਗਲਾਂ ਬਨਾਂ ਵਿਚ ਟੱਕਰਾਂ ਮਾਰਦਾ ਰਿਹਾ ਹਾਂ, ਮੈਨੂੰ ਤੁਹਾਡੀ ਥਾਂ ਦਾ ਥਹੁ ਨਹੀਂ ਲੱਗਾ। ਛੇਕੜ ਮੈਨੂੰ ਚੇਤਾ ਆਇਆ ਕਿ ਇਸ ਥਾਂ ਤੋਂ ਲੰਘਦੇ ਹੋਏ ਤੁਸੀਂ ਮੈਨੂੰ ਲੈ ਗਏ ਸੀ, ਮੈਂ ਸੋਚਿਆ ਕਿ ਕਦੀ ਨਾ ਕਦੀ ਏਥੋਂ ਲੰਘੋਗੇ ਹੀ, ਸੋ ਇਹ ਥਾਂ ਆ ਮੱਲੀ ਅਰ ਕਈ ਦਿਨ ਤੋਂ ਪੰਜ ਸਿਪਾਹੀਆਂ ਸਣੇ ਮੈਂ ਇਥੇ ਛਹਿ ਲਾਈ ਬੈਠਾ ਸੀ। ਸ਼ੁੱਕਰ ਹੈ ਖੁਦਾਵੰਦ ਕਰੀਮ ਦਾ ਜਿਸਨੇ ਮੇਰੀ ਮੁਰਾਦ ਪੂਰੀ ਕੀਤੀ। ਹੁਣ ਮੇਰੀ ਅਰਜ਼ ਇਹ ਹੈ ਕਿ ਤੁਸੀਂ ਐਸ ਜੁਆਨੀ ਤੇ ਸੁੰਦਰਤਾ ਪਰ ਕੁਛ ਤਰਸ ਕਰੋ, ਕਿਥੇ ਜੰਗਲ ਵਿਚ ਨਿਘਰੇ ਸਿੱਖਾਂ ਨਾਲ ਉਮਰ ਬਿਤਾ ਰਹੇ ਹੋ, ਸਵੇਰੇ ਤੋਂ ਸੰਞ ਤੀਕ ਨੌਕਰਾਂ ਵਾਂਗ ਸੇਵਾ ਕਰਦੇ ਹੋ, ਫੇਰ ਨਫਾ ਕੁਛ ਨਹੀਂ ਤੇ ਦੁਨੀਆਂ ਦੇ ਸੁੱਖ ਲੈਣ ਦੀ ਇਹੋ ਉਮਰ ਹੈ, ਫੇਰ ਕਿਸ ਵੇਲੇ ਆਨੰਦ ਭੋਗੋਗੇ? ਹੁਣ ਤਾਂ ਐਡਾ ਵੱਡਾ ਨਵਾਬ ਤੁਹਾਡਾ ਹੱਥ ਬੱਧੀ ਗੁਲਾਮ ਬਣਦਾ ਹੈ। ਮਹਿਲਾਂ ਵਿਚ ਰਹੋ, ਹੁਕਮ ਕਰੋ, ਆਨੰਦ ਭੋਗੋ, ਚਲੋ ਸਵਾਰੀ ਤਿਆਰ ਹੈ।

ਸੁੰਦਰੀ ਕੁਝ ਘਾਬਰੀ, ਹਿਰਦਾ ਬੀ ਸੁੰਗੜਿਆ, ਪਰ ਧੀਰਜ ਨਾਲ ਬੋਲੀ - ਕੀ ਮੇਰੀ ਸੇਵਾ ਦਾ ਇਹੋ ਫਲ ਸੀ? ਕੀ ਨੇਕੀ ਦਾ ਬਦਲਾ ਇਹੋ ਹੁੰਦਾ ਹੈ?

ਤੁਰਕ - ਨੇਕੀ ਤੁਹਾਡੀ ਮੇਰੇ ਸਿਰ ਮੱਥੇ ਉਤੇ ਅਰ ਮੈਂ ਤੁਹਾਡੇ ਨਾਲ ਬਦੀ ਨਹੀਂ ਕਰਦਾ, ਫਕੀਰਨੀ ਤੋਂ ਰਾਣੀ

(ਬਾਕੀ ਪੰਨਾ 43 ਤੇ)

# ਅਬਿਨਾਸ਼ੀ ਜੋਤ

***ਸੰਤ ਵਰਿਆਮ ਸਿੰਘ ਜੀ***
***ਬਾਨੀ ਵਿ. ਗੁ. ਰੂਹਾਨੀ ਮਿਸ਼ਨ।***

*(ਲੜੀ ਜੋੜਨ ਲਈ ਦੇਖੋ, ਮਈ ਅੰਕ, ਪੰਨਾ-)*

ਸੰਤ ਬਾਬਾ ਅਤਰ ਸਿੰਘ ਮਸਤੂਆਣਾ

ਸ੍ਰੀ ਗੁਰੂ ਨਾਨਕ ਦੇਵ ਜੀ

ਸੰਤ ਮਹਾਰਾਜ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲੇ – ਆਪ ਨੂੰ ਵੈਰਾਗ ਲੱਗਿਆ। ਆਪ ਕੁਹਾਟ ਛਾਉਣੀ ਤੋਂ ਨਾਉਂ ਕਟਾ ਕੇ ਆ ਗਏ। ਪਹਿਲਾਂ ਇਹ ਧਾਰਿਆ ਕਿ ਗੁਰੂ ਦਸਮੇਸ਼ ਪਿਤਾ ਜਿਸ ਥਾਂ ਤੇ ਸਮਾਏ ਨੇ, ਨੰਦੇੜ ਸਾਹਿਬ, ਹਜੂਰ ਸਾਹਿਬ, ਉਥੇ ਚਲਣਾ ਹੈ ਤੇ ਜਾਣਾ ਪੈਦਲ ਹੈ। ਦਿਨ ਰਾਤ ਨਾਮ ਜਪਦੇ ਨੇ, ਸਬਦ ਦੀ ਸਵਾਰੀ ਕਰੀ ਤੇ ਐਸਾ ਸੀ ਕਿ ਸੌ-ਸੌ ਮੀਲ ਰੋਜ਼ ਲੰਘ ਜਾਂਦੇ ਸੀ। ਜੰਗਲਾਂ ਦੇ ਵਿੱਚੀਂ ਲੰਘ ਕੇ ਉਥੇ ਪਹੁੰਚੇ। ਬੜੇ ਵੈਰਾਗ ਦੇ ਅੰਦਰ ਲਗਨ ਲੱਗੀ ਹੋਈ ਹੈ। ਆਪ ਜੀ ਨੇ ਉਥੇ ਇਸ਼ਨਾਨ ਕਰਕੇ ਰੋੜੇ ਰੱਖ ਲੈਣੇ ਪੌਣੇ ਦੋ ਸੌ ਤੇ ਜਪੁਜੀ ਸਾਹਿਬ ਦੇ ਪਾਠ ਸ਼ੁਰੂ ਕਰ ਦੇਣੇ ਤੇ ਇਕ ਪਾਠ ਕਰਨਾ ਰੋੜਾ ਗੋਦਾਵਰੀ ਵਿਚ ਸੁੱਟ ਦੇਣਾ, ਦੂਜਾ ਕਰਨਾ, ਸੁੱਟ ਦੇਣਾ। ਇਕ ਸੌ ਪੰਝੰਤਰ ਰੋੜੇ ਯਾਨੀ ਇਕ ਸੌ ਪੰਝੰਤਰ ਪਾਠ ਜਪੁਜੀ ਸਾਹਿਬ ਦਾ ਰੋਜ਼ ਕਰਨਾ। ਉਥੇ ਬੈਠੇ ਕੇ ਸਵਾ ਲੱਖ ਜਪੁਜੀ ਸਾਹਿਬ ਦਾ ਪਾਠ ਕਰਿਆ ਇਕ ਸਾਲ ਤੇ ਸੱਤ ਮਹੀਨੇ ਵਿਚ। ਉਥੋਂ ਆਪ ਨਗੀਨਾ ਘਾਟ ਚਲੇ ਗਏ, ਨਗੀਨਾ ਘਾਟ ਤੋਂ ਫੇਰ ਸ਼ਿਕਾਰ ਘਾਟ ਚਲੇ ਗਏ। ਨਗੀਨਾ ਘਾਟ ਜਾ ਕੇ ਸਵਾ ਲੱਖ ਪਾਠ ਕਰਿਆ ਆਪ ਨੇ ਜਪੁਜੀ ਸਾਹਿਬ ਦਾ। ਉਥੋਂ ਸ਼ਿਕਾਰ ਘਾਟ ਚਲੇ ਗਏ ਉਥੇ ਤਿੰਨ ਮਹੀਨੇ ਰਹੇ, ਪੱਚੀ ਹਜ਼ਾਰ ਪਾਠ ਉਥੇ ਕਰਿਆ। ਫੇਰ ਆਪ ਕੁਹਾਟ ਬਨੂੰ ਵੱਲ ਆ ਗਏ, ਕੱਲਰ-ਕਨੋਹੇ ਆਏ ਤੇ ਉਥੇ ਮਨ ਵਿਚ ਆਇਆ ਕਿ ਅਖੰਡ ਸਾਧਨਾ ਕੀਤੀ ਜਾਵੇ। ਪਹਿਲੀ ਵਾਰੀ ਚਾਲੀ ਦਿਨਾਂ ਵਾਸਤੇ ਬੈਠ ਗਏ, ਨਾ ਕੁਝ ਖਾਧਾ, ਨਾ ਕੁਝ ਪੀਤਾ, ਬੜੇ ਯਤਨ ਕੀਤੇ। ਪਹਿਲਾਂ ਹੀ ਖੁਰਾਕ ਘਟਾਉਣੀ ਸ਼ੁਰੂ ਕਰ ਦਿੱਤੀ। ਜਦੋਂ ਦੇਖਿਆ ਕਿ ਕਈ ਦਿਨ ਹੋ ਗਏ ਪ੍ਰਸ਼ਾਦਾ ਛਕੇ ਨੂੰ, ਫੇਰ ਅਰਦਾਸਾਂ ਕਰਕੇ ਅੰਦਰ ਬੈਠ ਕੇ ਅਖੰਡ ਜਾਪ ਵਿਚ ਲੱਗ ਗਏ –

***ਤਿਥੈ ਊਂਘ ਨ ਭੁਖ ਹੈ ...............॥ਪੰਨਾ – 1414***

ਉਥੇ ਨਾ ਊਂਘ ਹੈ ਨਾ ਭੁੱਖ ਹੈ, ਦੋਏ ਚੀਜ਼ਾਂ ਲੰਘੀਂ ਹੋਇਆ ਕਰਦੀਆਂ। ਪਹਿਲੀ ਵਾਰੀ ਚਾਲੀ ਦਿਨ, ਦੂਸਰੀ ਵਾਰੀ ਫੇਰ ਕਹਿਣ ਲੱਗੇ। ਜਿਹੜੇ ਸੇਵਾ ਕਰਦੇ ਸੀ ਇਕ ਮਾਈ ਸੀ ਭਾਗ ਭਰੀ, ਇਕ ਵਜੀਰ ਸਿੰਘ ਸੀ, ਉਨ੍ਹਾਂ ਨੂੰ ਕਹਿਣ ਲੱਗੇ ਕਿ ਪ੍ਰੇਮੀਓ! ਹੁਣ ਸਾਡਾ ਜੀਅ ਕਰਦਾ ਹੈ ਕਿ ਅਸੀਂ ਛੇ ਮਹੀਨੇ ਨਾ ਕਿਸੇ ਨਾਲ ਬੋਲੀਏ।

ਉਹ ਕਹਿੰਦੇ, "ਮਹਾਰਾਜ! ਕੁਝ ਛਕੋ। ਪਹਿਲਾਂ ਹੀ ਸਰੀਰ ਨਿਰਬਲ ਹੋ ਗਿਆ ਹੈ। ਚਿਹਰਾ ਤਾਂ ਭਾਵੇਂ ਦਗ-ਦਗ ਕਰਦਾ

ਬਾਬਾ ਅਤਰ ਸਿੰਘ

ਹੈ ਪਰ ਸਰੀਰ ਦੀ ਹਾਲਤ ਬਹੁਤ ਖਰਾਬ ਹੋ ਗਈ। ਕਿਰਪਾ ਕਰੋ, ਕੁਝ ਨਾ ਕੁਝ ਛਕੋ।

ਜਦੋਂ ਬਹੁਤ ਪ੍ਰੇਮ ਦੇਖਿਆ, ਕਹਿਣ ਲੱਗੇ, "ਇਉਂ ਕਰਿਆ ਕਰੋ ਫੇਰ, ਇਕ ਗਲਾਸ ਦੁੱਧ ਦਾ ਤੇ ਤੀਜੇ ਪਹਿਰ ਇਕ ਸ਼ਰਦਾਈ ਦਾ, ਇਕ ਕੌਲੀ ਦਾਲ ਜਾਂ ਸਬਜ਼ੀ ਦੀ ਰੱਖ ਜਾਇਆ ਕਰੋ। ਬੱਸ ਜੇ ਛਕ ਲਿਆ ਤਾਂ ਠੀਕ, ਜੇ ਨਾ ਛਕਿਆ ਤਾਂ ਚੁੱਕ ਲੈ ਜਾਇਆ ਕਰੋ।"

ਸੋ ਛੇ ਮਹੀਨੇ ਆਪ ਇਸੇ ਤਰ੍ਹਾਂ ਕਰਦੇ ਰਹੇ। ਉਸ ਤੋਂ ਛਤੀ ਹੀ ਬਾਅਦ ਕਹਿਣ ਲੱਗੇ, "ਅਸੀਂ ਹੁਣ ਇਕ ਸਾਲ ਨਹੀਂ ਬੋਲਣਾ। ਦੁਬਾਰਾ ਇਕ ਸਾਲ ਵਾਸਤੇ ਫੇਰ ਬੈਠ ਗਏ। ਸੋ ਐਸੀਆਂ-ਐਸੀਆਂ ਮੁਸ਼ੱਕਤਾਂ ਘਾਲੀਆਂ ਨਾਮ ਜਪਣ ਦੀਆਂ-

***ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥***
***ਪੰਨਾ - 8***

ਪੰਜਾਬ ਦਾ ਉਧਾਰ ਕਰ ਦਿੱਤਾ, ਸਿੱਖੀ ਦਾ ਛਿੱਟਾ ਦੇ ਦਿੱਤਾ। ਸੰਤ ਮਹਾਰਾਜ ਜੀ ਜਦੋਂ ਰਾੜੇ ਸਾਹਿਬ ਢੱਕੀ ਦੇ ਅੰਦਰ ਆਏ ਤਾਂ ਉਸ ਵੇਲੇ ਆਪ ਨੇ ਚਾਰ-ਚਾਰ ਫੁੱਟ ਦੇ ਟੋਏ ਪੁਟਵਾ ਦਿੱਤੇ। ਹੁਕਮ ਇਹ ਸੀ ਕਿ ਬੰਦਗੀ ਕਰਨੀ ਹੈ, ਸੌਣਾ ਨਹੀਂ ਕਿਸੇ ਨੇ। ਸੌਣ ਦਾ ਸਮਾਂ ਸਿਰਫ ਸਾਢੇ ਗਿਆਰਾਂ ਤੋਂ ਡੇਢ ਵਜੇ ਤੱਕ ਸੀ। ਉਸ ਤੋਂ ਬਾਅਦ ਉਠੋ, ਉਠ ਕੇ ਇਸ਼ਨਾਨ ਕਰੋ ਫੇਰ ਬੰਦਗੀ ਕਰੋ। ਸੋ ਆਪ ਨੇ ਇਸੇ ਤਰ੍ਹਾਂ ਦੇ ਨਾਲ ਬੰਦਗੀ ਕੀਤੀ। ਨੌਂ-ਨੌਂ ਮਹੀਨੇ ਦੇ ਮੌਨ ਬਰਤ ਰੱਖੇ। ਚਾਰ ਤਰ੍ਹਾਂ ਦਾ ਮੌਨ ਹੁੰਦਾ ਹੈ ਸਾਧ ਸੰਗਤ ਜੀ!

ਪਹਿਲਾ ਹੁੰਦਾ ਹੈ - ਮੂੰਹੋਂ ਨਾ ਬੋਲਣਾ। ਇਹ ਵੀ ਬਹੁਤ ਚੰਗਾ ਹੈ, ਨਿੰਦਿਆ, ਚੁਗਲੀ, ਈਰਖਾ, ਫਜ਼ੂਲ ਗੱਲਾਂ ਤੋਂ ਆਦਮੀ ਬਚ ਕੇ ਸ਼ਕਤੀ ਇਕੱਠੀ ਹੋ ਜਾਂਦੀ ਹੈ ਪਰ ਇਸ ਦੇ ਵਿਚ ਇਹ ਹੁੰਦਾ ਹੈ ਕਿ ਆਦਮੀ ਆਪਣੀਆਂ ਲੋੜਾਂ ਸਲੇਟ ਤੇ ਜਾਂ ਕਾਗਜ਼ ਤੇ ਲਿਖ ਕੇ ਜਾਂ ਇਸ਼ਾਰਿਆਂ ਨਾਲ ਸਮਝਾਈ ਜਾਂਦਾ ਹੈ।

ਦੂਸਰਾ ਮੋਨ ਹੁੰਦਾ ਹੈ ਇੰਦ੍ਰੀਆਂ ਦਾ। ਪਹਿਲਾ ਮੋਨ ਰੱਖ ਲਿਆ, ਉਹ ਵੀ ਬਹੁਤ ਵਧੀਆ ਹੈ, ਜੇ ਨਾਲ ਦੋ ਮੋਨ ਰੱਖ ਲਏ ਤਾਂ ਹੋਰ ਲਾਭਦਾਇਕ ਹੈ। ਇੰਦ੍ਰੀਆਂ ਦਾ ਮੋਨ ਹੈ - ਅੱਖਾਂ ਦੇ ਨਾਲ ਪਰਾਇਆ ਰੂਪ ਨਹੀਂ ਤੱਕਣਾ, ਕੰਨਾਂ ਦੇ ਨਾਲ ਕਿਸੇ ਦੀ ਨਿੰਦਿਆ ਨਹੀਂ ਸੁਣਨੀ, ਵਾਸ਼ਨਾਵਾਂ ਤੋਂ ਮਨ ਨੂੰ ਰੋਕਣਾ ਹੈ, ਬਾਹਰ ਜਾਂਦਾ ਮਨ ਰੋਕਣਾ ਹੈ, ਹੱਥਾਂ ਨਾਲ ਕੋਈ ਬੁਰਾ ਕੰਮ ਨਹੀਂ ਕਰਨਾ, ਪੈਰਾਂ ਨਾਲ ਮਾੜੇ ਥਾਂ ਚੱਲ ਕੇ ਨਹੀਂ ਜਾਣਾ, ਇਹ ਇੰਦ੍ਰੀਆਂ ਦਾ ਮੌਨ ਕਹਾਉਂਦਾ ਹੈ। ਕੰਨਾਂ ਦੇ ਨਾਲ ਹਰੀ ਜੱਸ ਸ੍ਰਵਣ ਕਰਨਾ ਹੈ।

ਾ ਜੀ ਮਸਤੂਆਣਾ

ਤੀਸਰਾ ਮੌਨ ਹੋਇਆ ਕਰਦਾ ਹੈ - ਮਨ ਦਾ ਮੋਨ। ਮਨ ਦਾ ਜੋ ਮੋਨ ਹੈ ਇਸ ਦੇ ਵਿਚ ਕੋਈ ਫੁਰਨਾ ਨਹੀਂ ਉਠਣ ਦੇਣਾ, ਅਫੁਰ ਅਵਸਥਾ 'ਚ ਰਹਿਣਾ ਹੈ, ਇਹ ਸਾਰਿਆਂ ਨਾਲੋਂ ਔਖਾ ਹੁੰਦਾ ਹੈ। ਮੋਨ ਤਾਂ ਰੱਖ ਲਿਆ ਪਰ ਮਨ ਦਾ ਮੋਨ ਨਾ ਰੱਖਿਆ। ਮਹਾਰਾਜ ਜੀ ਕਹਿੰਦੇ, ਮਨ ਦਾ ਮੋਨ ਜ਼ਰੂਰੀ ਸੀ।

ਚੌਥਾ ਮੋਨ ਬੁੱਧੀ ਦਾ ਹੋਇਆ ਕਰਦਾ ਹੈ। ਉਹ ਇਹ ਹੈ ਕਿ ਜਿਧਰ ਵੀ ਦੇਖਦੇ ਹੋ ਓਧਰ ਹੀ ਪ੍ਰਮੇਸ਼ਰ ਹੈ, ਪ੍ਰਮੇਸ਼ਰ ਸਤਿ ਹੈ ਤੇ ਜਗਤ ਨੇਸ਼ਟਾ ਹੈ। ਇਸ ਸਬਕ ਨੂੰ ਪੱਕਾ ਕਰਨਾ। ਸੋ ਐਸੇ ਉਪਦੇਸ਼ ਦੇ ਕੇ ਸਾਰੇ ਸਿੰਘਾਂ ਦੇ ਨਾਲ ਆਪ ਨੌਂ-ਨੌਂ ਮਹੀਨੇ ਦਾ ਮੋਨ ਧਾਰਨ ਕਰਦੇ ਸੀ ਤੇ ਬਹੁਤ ਘੋਰ ਤਪਸਿਆ ਕਰਦੇ ਸੀ। ਨਹਿਰ ਸੀ ਕੋਲ, ਜਾ ਕੇ ਪਾਣੀ ਵਿਚ ਖੜ੍ਹ ਜਾਣਾ, ਪੋਹ ਦਾ ਮਹੀਨਾ ਸੀ ਤੇ ਆਪ ਨੇ ਪਾਣੀ ਵਿਚ ਖੜ੍ਹੇ ਰਹਿਣਾ। ਪੁਲ ਦੇ ਗਾਰਡਰਾਂ ਤੇ ਬਿਠਾ ਦੇਣਾ, ਇਕ ਕੱਪੜਾ ਦਿੰਦੇ ਸੀ ਤੇ ਆਪ ਵੀ ਇਕੋ ਕੱਪੜਾ ਲੈਂਦੇ ਸੀ - ਖੇਸੀ ਖੱਦਰ ਦੀ ਹਲਕੀ। ਸਰਦੀ ਹੋਵੇ, ਗਰਮੀ ਹੋਵੇ, ਖੇਸੀ ਰੱਖਦੇ ਸੀ ਕੋਲ ਤੇ ਨਹਿਰ ਦੇ ਕੰਢੇ ਜਾ ਕੇ ਬਹਿ ਜਾਣਾ।

ਇਕ ਵਾਰੀ ਮੈਂ ਬੇਨਤੀ ਕਰੀ, "ਮਹਾਰਾਜ! ਆਪ ਦਾ ਜੀਵਨ ਲਿਖਣ ਨੂੰ ਕਹਿੰਦੇ ਨੇ, ਮੇਰੇ ਕੋਲ ਚਿੱਠੀ ਆਈ ਹੈ।"

ਮਹਾਰਾਜ ਜੀ ਕਹਿੰਦੇ, "ਸੰਤਾਂ ਦੇ ਜੀਵਨ ਦਾ ਤਾਂ ਪਤਾ ਨਹੀਂ ਹੁੰਦਾ ਕਿਸੇ ਨੂੰ, ਉਨ੍ਹਾਂ ਨੂੰ ਆਪ ਹੀ ਪਤਾ ਹੁੰਦਾ ਹੈ।"

ਮੇਰੇ ਮੂੰਹੋਂ ਨਿਕਲ ਗਿਆ ਕਿ ਮਹਾਰਾਜ ਜੀ! ਤੁਸੀਂ ਜਿਥੇ-ਜਿਥੇ ਗਏ ਹੋ, ਉਹ ਤਾਂ ਨੋਟ ਨੇ ਤਰੀਕਾਂ ਸਾਰੀਆਂ।

ਕਹਿੰਦੇ, "ਇਹ ਨਹੀਂ ਸੰਤਾਂ ਦਾ ਜੀਵਨ ਹੁੰਦਾ। ਪਤਾ ਨਹੀਂ ਲਗਦਾ ਜਿਹੜੀ ਘਾਲ ਘਾਲਦੇ ਨੇ, ਉਹ ਗੁਪਤ ਘਾਲਦੇ ਨੇ।" ਕੁਦਰਤੀ ਮੂੰਹ 'ਚੋਂ ਨਿਕਲ ਗਿਆ। ਕਹਿੰਦੇ, "ਅਸੀਂ ਨੌਂ ਸਾਲ ਧਰਤੀ ਨੂੰ ਪਿੱਠ ਨਹੀਂ ਲਾਈ।"

ਦੁਨੀਆਂ ਪਿੱਠ ਲਾਉਂਦੀ ਹੈ ਸੌਣ ਵੇਲੇ ਪਰ ਮਹਾਂਪੁਰਸ਼ ਕਹਿੰਦੇ ਅਸੀਂ ਪਿੱਠ ਨਹੀਂ ਲਾਈ। ਇਕ-ਦੋ-ਚਾਰ ਸਾਲ ਕਹਿਣਾ ਸੌਖਾ ਹੈ। ਐਨਾ ਸਮਾਂ ਬਹੁਤ ਔਖਾ ਹੈ। ਸੋ ਗੁਰੂ ਨਾਨਕ ਪਾਤਿਸ਼ਾਹ ਨੇ ਆਪਣੇ ਗੁਰਸਿੱਖਾਂ ਨੂੰ ਘਾਲਣਾ ਦਾ ਸਬਕ ਦਿੱਤਾ ਸੀ। ਸੋ ਆਪ ਕੁਝ ਨਹੀਂ ਖਾਂਦੇ। ਰੋੜਾਂ ਦੀ ਸੇਜ ਤੇ ਪਏ ਰਹਿੰਦੇ ਸਨ। ਕਈ ਮਹੀਨੇ ਹੋ ਗਏ, ਸੰਗਤਾਂ ਦੂਰ-ਦੂਰ ਤੋਂ ਸੁਣਦੀਆਂ ਹਨ ਤੇ ਆਉਂਦੀਆਂ ਹਨ। ਦਰਸ਼ਨ ਹੁੰਦੇ ਨਹੀਂ, ਦੂਰ ਹੀ ਬੈਠ ਜਾਂਦੀਆਂ ਹਨ। ਅਖੀਰ ਬਹੁਤ ਸਾਰੀਆਂ ਸੰਗਤਾਂ ਨੇ ਉਥੇ ਵਾਸਾ ਕਰ ਲਿਆ ਤੇ ਵੀਹ ਹਜ਼ਾਰ ਦੀ ਗਿਣਤੀ ਹੋ ਗਈ ਡੇਰਾ ਬਾਬਾ ਨਾਨਕ ਦੀ, ਬੇਅੰਤ ਭੀੜਾਂ ਇੱਕਠੀਆਂ ਹੋ ਗਈਆਂ। ਜਦੋਂ ਸੰਤਾਂ ਦੇ ਦੁਆਲੇ ਜਗਿਆਸੂ ਹਟ ਜਾਣ, ਭੀੜਾਂ ਇਕੱਠੀਆਂ ਹੋ ਜਾਣ, ਫੇਰ ਕੋਈ ਕੌਤਕ ਵਰਤਾਉਂਦੇ ਨੇ ਕਿ ਇਹ ਨੱਠ ਜਾਣ।

ਕਬੀਰ ਸਾਹਿਬ ਦੇ ਦੁਆਲੇ ਜਦੋਂ ਬਹੁਤੀਆਂ ਭੀੜਾਂ ਇਕੱਠੀਆਂ ਹੋ ਗਈਆਂ; ਕਬੀਰ ਸਾਹਿਬ ਦੀ ਇਕ ਸੇਵਕ ਸੀ ਵੇਸਵਾ। ਉਸ ਦਾ ਸਾਰੇ ਪਾਪਾਂ ਤੋਂ ਛੁਟਕਾਰਾ ਕਰਾ ਕੇ ਸ਼ੁੱਧ ਜੀਵਨ ਵਿਚ ਪਾਇਆ। ਉਸ ਦਿਨ ਉਸ ਨੂੰ ਕਹਿਣ ਲੱਗੇ ਕਿ ਸਾਡੇ ਨਾਲ ਚੱਲੀਂ। ਉਸ ਦੇ ਨਾਲ ਹੋ ਲਏ ਤੇ ਕੇਸ ਖੋਲ੍ਹ ਲਏ, ਦਸਤਾਰ ਪਾ ਲਈ ਗਰਦਨ ਵਿਚ, ਰੰਗਦਾਰ ਬੋਤਲ ਕੋਲ ਲਈ ਹੋਈ ਹੈ, ਥੋੜ੍ਹੀ ਦੇਰ ਬਾਅਦ ਮੂੰਹ ਨੂੰ ਲਾ ਲੈਂਦੇ ਨੇ ਤੇ ਰੌਲਾ-ਰੱਪਾ ਪਾਉਂਦੇ ਨੇ। ਸਾਰੇ ਸ਼ਹਿਰ ਵਿਚ ਨਿੰਦਿਆ ਹੋਣੀ

ਸ਼ੁਰੂ ਹੋ ਗਈ। ਉਨ੍ਹਾਂ ਦਾ ਇਕ ਪਰਮ ਸੇਵਕ ਸੀ ਉਥੋਂ ਦਾ ਰਾਜਾ। ਉਸ ਨੂੰ ਪਰਖਣ ਵਾਸਤੇ ਆਪ ਚਲੇ ਗਏ ਕਿ ਦੇਖੋ ਇਸ ਦੇ ਮਨ ਵਿਚ ਕੀ ਆਉਂਦਾ ਹੈ। ਜਦੋਂ ਉਥੇ ਗਏ ਤਾਂ ਰਾਜੇ ਨੇ ਦੂਰੋਂ ਦੇਖਿਆ। ਉਸ ਨੇ ਪਹਿਲਾਂ ਗੱਲਾਂ ਸੁਣੀਆਂ ਹੋਈਆਂ ਸਨ ਕਿ ਮਹਾਰਾਜ! ਤੁਹਾਡਾ ਗੁਰੂ ਅੱਜ ਇਉਂ ਕਰਦਾ ਫਿਰਦਾ ਹੈ। ਚੇਲੇ ਤਾਂ ਸਹਿ ਹੀ ਨਹੀਂ ਸਕਦੇ। ਕੱਚੇ ਜਿਹੜੇ ਹੁੰਦੇ ਨੇ ਉਹ ਪਹਿਲੇ ਹੱਲੇ ਹੀ ਝੜ ਜਾਂਦੇ ਹੁੰਦੇ ਨੇ। ਪੱਕੇ-ਪੱਕੇ ਰਹਿ ਜਾਂਦੇ ਨੇ। ਕੋਈ ਵਿਰਲਾ ਹੈ ਜਿਹੜਾ ਰਹਿ ਜਾਵੇ। ਸੋ ਜਦੋਂ ਕਬੀਰ ਸਾਹਿਬ ਦਰਬਾਰ ਵਿਚ ਆਏ ਤਾਂ ਉਠਿਆ ਨਾ, ਸਤਿਕਾਰ ਨਾ ਕਰਿਆ। ਅਜੇ ਰਾਣੀ ਨੇ ਤਾਂ ਕਿਹਾ ਕਿ ਗੁਰੂ ਵਿਚ ਨਹੀਂ ਦੋਸ਼ ਕੱਢੀਦਾ ਹੁੰਦਾ, ਗੁਰੂ ਨੇਹਕਲੰਕ ਹੁੰਦਾ ਹੈ, ਕੋਈ ਕੌਤਕ ਹੈ ਮਹਾਰਾਜ! ਤੁਸੀਂ ਗਲਤ ਨਾ ਸਮਝੋ।

ਕਹਿੰਦਾ, "ਆਹ ਦੇਖ! ਮੇਰੇ ਸਾਹਮਣੇ ਵੇਸਵਾ ਦੀ ਬਾਂਹ ਫੜੀ ਹੋਈ ਹੈ, ਕੇਸ਼ ਖੋਲ੍ਹੇ ਹੋਏ ਨੇ ਤੇ ਸ਼ਰਾਬ ਦੀ ਬੋਤਲ ਹੱਥ ਵਿਚ ਹੈ।"

ਜਦੋਂ ਕਬੀਰ ਸਾਹਿਬ ਨੇੜੇ ਆਏ ਤਾਂ ਬੋਲਿਆ, "ਕਬੀਰ! ਜੁਲਾਹੇ ਦਾ ਜੁਲਾਹਾ ਹੀ ਰਿਹਾ ਤੂੰ, ਮੈਂ ਤੈਨੂੰ ਐਵੇਂ ਹੀ ਗੁਰੂ ਬਣਾ ਲਿਆ। ਜੇ ਮੈਨੂੰ ਆਹ ਪਤਾ ਹੁੰਦਾ ਕਿ ਤੇਰੇ ਮਨ ਵਿਚੋਂ ਅਜੇ ਵੇਸਵਾ ਦਾ ਖਿਆਲ ਨਹੀਂ ਗਿਆ ਤੇ ਸ਼ਰਾਬ ਵੀ ਪੀ ਲੈਂਦਾ ਹੈਂ ਤੇ ਅੱਜ ਖੁੱਲ੍ਹ ਕੇ ਪੀ ਲਈ ਤਾਂ ਮੈਂ ਤੈਨੂੰ ਕਦੇ ਗੁਰੂ ਨਾ ਬਣਾਉਂਦਾ। ਮੈਂ ਨਹੀਂ ਤੇਰਾ ਆਦਰ ਕਰਨਾ।"

ਕਬੀਰ ਸਾਹਿਬ ਨੇ ਸ਼ਰਾਬ ਉਥੇ ਡੋਲ੍ਹ ਦਿੱਤੀ, ਰਾਜੇ ਨੂੰ ਬੋ ਆਈ ਤੇ ਉਹ ਕਹਿਣ ਲੱਗਿਆ, "ਆਹ ਕੀ ਕੀਤਾ, ਤੂੰ ਮੇਰਾ ਗਲੀਚਾ ਖਰਾਬ ਕਰ ਦਿੱਤਾ।"

ਕਬੀਰ ਸਾਹਿਬ ਕਹਿੰਦੇ, "ਅਸੀਂ ਗਲੀਚਾ ਖਰਾਬ ਨਹੀਂ ਕਰਿਆ, ਮੰਦਰਾਂ ਦੀ ਅੱਗ ਬੁਝਾਈ ਹੈ, ਜਗਨਨਾਥ ਪੁਰੀ ਦੇ ਮੰਦਰ ਦੀ। ਜਾਹ! ਪਤਾ ਕਰ ਲੈ।" ਐਨਾ ਕਹਿ ਕੇ ਕਬੀਰ ਸਾਹਿਬ ਚਲੇ ਗਏ।

ਰਾਣੀ ਨੇ ਰਾਜੇ ਨੂੰ ਕਿਹਾ, "ਮਹਾਰਾਜ! ਸਵਾਰ ਭੇਜੋ, ਜਾ ਕੇ ਪਤਾ ਕਰਾਓ।"

ਜਾ ਕੇ ਪਤਾ ਕਰਿਆ ਪਾਂਡਿਆਂ ਤੋਂ, ਉਹ ਕਹਿੰਦੇ, ਅਚਾਨਕ ਅੱਗ ਲੱਗ ਗਈ ਸੀ। ਲਗਦਾ ਇਹ ਸੀ ਕਿ ਮੰਦਰ ਨਹੀਂ ਹੁਣ ਬਚਣਾ ਪਰ ਹੈਰਾਨੀ ਦੀ ਗੱਲ ਹੈ ਕਿ ਇਕ ਦਮ ਅੱਗ ਬੁਝ ਗਈ ਸਾਰੀ। ਫੇਰ ਰਾਜਾ ਦੌੜਿਆ ਫਿਰੇ।

ਸੋ ਇਸ ਤਰ੍ਹਾਂ ਭੀੜਾਂ ਇਕੱਠੀਆਂ ਹੋ ਗਈਆਂ। ਗੁਰੂ ਨਾਨਕ ਪਾਤਿਸ਼ਾਹ ਇਹ ਨਹੀਂ ਸੀ ਚਾਹੁੰਦੇ ਕਿ ਐਵੇਂ ਤਮਾਸ਼ਬੀਨ ਲੋਕ ਇਕੱਠੇ ਹੋ ਜਾਣ। ਸੰਤ ਜਦੋਂ ਹੁੰਦੇ ਨੇ ਉਦੋਂ ਭੀੜ ਘੱਟ ਹੋਇਆ ਕਰਦੀ ਹੈ। ਜਦੋਂ ਚਲੇ ਜਾਂਦੇ ਨੇ ਫੇਰ ਬੇਅੰਤ ਦੁਨੀਆਂ ਆਉਣੀ ਸ਼ੁਰੂ ਹੋ ਜਾਂਦੀ ਹੈ। ਫੇਰ ਮੱਥੇ ਹੀ ਟੇਕੀ ਜਾਂਦੇ ਨੇ, ਸਿਧਾਂਤ ਹਟ ਜਾਇਆ ਕਰਦਾ ਹੈ, ਉਹ ਗੱਲ ਨਹੀਂ ਰਹਿੰਦੀ, ਮੇਲੇ ਬਣ ਜਾਂਦੇ ਨੇ ਫੇਰ। ਦੁਨੀਆਂ ਮੇਲਾ ਦੇਖਣ ਆਉਂਦੀ ਹੈ ਕਿ ਕਿੰਨਾ-ਕੁ ਇਕੱਠ ਹੈ, ਕਿਹੜਾ-ਕਿਹੜਾ ਬੋਲਦਾ ਹੈ, ਇਸ ਦਾ ਬੋਲ ਚੰਗਾ ਹੈ, ਓਹਦਾ ਬੋਲ ਚੰਗਾ ਨਹੀਂ। ਰੂਹਾਨੀ ਸੇਧ ਲੈਣ ਵਾਸਤੇ ਨਹੀਂ ਆਉਂਦੇ। ਸੋ ਮਹਾਰਾਜ ਜੀ ਨੇ ਹੁਕਮ ਕਰ ਦਿੱਤਾ ਕਿ ਲੰਗਰ ਇਕ ਵਕਤ ਚੱਲਿਆ ਕਰੇਗਾ। ਜਦੋਂ ਇਕ ਵਕਤ ਚੱਲਿਆ ਤਾਂ ਹਜ਼ਾਰਾਂ ਹੀ ਬੰਦੇ ਚਲੇ ਗਏ ਕਿ ਭੁੱਖਾ ਕਿਹੜਾ ਮਰੇ। ਜਦੋਂ ਥੋੜ੍ਹੇ ਰਹਿ ਗਏ ਤਾਂ ਮਹਾਰਾਜ ਜੀ ਕਹਿੰਦੇ ਭਾਈ! ਇਕ ਦਿਨ ਲੰਗਰ ਮਸਤਾਨਾ ਤੇ ਇਕ ਦਿਨ ਲੰਗਰ ਚਲੇਗਾ। ਇਸੇ ਤਰ੍ਹਾਂ ਹੋਣਾ ਸ਼ੁਰੂ ਹੋ ਗਿਆ। ਫੇਰ ਹੋਰ ਚਲੇ ਗਏ। ਫੇਰ ਮਹਾਰਾਜ ਜੀ ਨੇ ਕਿਹਾ ਕਿ ਦੋ ਦਿਨ ਲੰਗਰ ਬੰਦ ਤੇ ਇਕ ਦਿਨ ਡੰਗ ਚਲੇਗਾ। ਜਿਹੜੇ ਰਹਿੰਦੇ-ਖੂਹੰਦੇ ਸੀ ਉਹ ਵੀ ਚਲੇ ਗਏ। ਜਿਹੜੇ ਅਜੇ ਵੀ ਰਹਿ ਗਏ, ਮਹਾਰਾਜ ਉਨ੍ਹਾਂ ਨੂੰ ਕਹਿੰਦੇ, ਤੁਸੀਂ ਹਲ ਚਲਾਓ। ਓਧਰ ਭੁੱਖੇ ਨੇ, ਓਧਰ ਹਲ ਚਲਾਉਂਦੇ ਨੇ। ਦੋ ਦਿਨ ਕੁਝ ਨਹੀਂ ਮਿਲਣਾ ਖਾਣ ਨੂੰ। ਪਾਣੀ ਪੀ-ਪੀ ਕੇ ਗੁਜ਼ਾਰੇ ਕਰਦੇ ਨੇ ਬਾਹਰ ਦਰਿਆ ਤੇ। ਸੋ ਆਪ ਨੇ ਕਣਕ ਬਿਜਾ ਦਿੱਤੀ। ਜਦੋਂ ਕਣਕ ਹੋ ਗਈ ਇਕੱਠੀ, ਉਸ ਵੇਲੇ ਮਹਾਰਾਜ ਜੀ ਕਹਿੰਦੇ ਕਿ ਢੇਰ ਲਾ ਦਿਓ ਭਾਈ। ਉਨ੍ਹਾਂ ਨੇ ਢੇਰ ਲਾ ਦਿੱਤਾ। ਢੇਰ ਲਾ ਕੇ ਸੰਗਤ ਕਹਿੰਦੀ, ਮਹਾਰਾਜ ਜੀ! ਫੇਰ ਗਾਹ ਪਾਈਏ। ਮਹਾਰਾਜ ਜੀ ਕਹਿੰਦੇ, "ਨਾ! ਅੱਗ ਲਿਆਉ ਲੰਗਰ ਵਿਚੋਂ। ਅੱਗ ਲੈ ਆਂਦੀ। ਮਹਾਰਾਜ ਜੀ ਕਹਿੰਦੇ, "ਸਾਰੇ ਢੇਰਾਂ ਨੂੰ ਲਾ ਦਿਓ।" ਕਿੰਨੇ ਹੀ ਝਿਜਕ ਗਏ, ਪਿਛੇ ਹਟ ਗਏ ਕਿ ਅੰਨ ਸਾੜ ਦੇਈਏ? ਇਹੋ ਜਿਹਾ ਮਾੜਾ ਕੰਮ ਅਸੀਂ ਕਰੀਏ? ਮਹਾਰਾਜ ਜੀ ਨੂੰ ਕੀ ਹੋ ਗਿਆ ਅੰਨ ਨੂੰ ਸਾੜ ਰਹੇ ਨੇ? ਪਹਿਲਾਂ ਬੜੀ ਜਬਰਦਸਤ ਖੇਤੀ ਕਰਾ ਰਹੇ ਸੀ, ਆਪ ਖੇਤਾਂ ਵਿਚ ਖੜ੍ਹਦੇ ਸੀ ਜਾ ਕੇ ਤੇ ਹੁਣ ਇਹ ਕੀ ਕੰਮ ਕਰਨ ਲੱਗ ਗਏ। ਉਸ ਵੇਲੇ ਮਹਾਰਾਜ ਜੀ ਦੀ ਕਿਰਿਆ ਨੂੰ ਕੋਈ ਨਾ ਸਮਝ ਸਕਿਆ। ਥੋੜ੍ਹੇ-ਜਿਹੇ ਸਿੱਖ ਨਿਤਰੇ ਜਿਨ੍ਹਾਂ ਨੇ ਸਾਰੇ ਢੇਰਾਂ ਨੂੰ ਅੱਗ ਲਾ ਦਿੱਤੀ ਤੇ ਐਸਾ ਸਾਂਗ ਮਹਾਰਾਜ ਜੀ ਨੇ ਵਰਤਾਉਣਾ ਸ਼ੁਰੂ ਕਰ ਦਿੱਤਾ। ਉਸ ਤੋਂ ਬਾਅਦ ਆਪ ਪ੍ਰਸ਼ਾਦਾ ਫੇਰ ਛਕਣ ਲੱਗ ਗਏ ਪਰ ਆਪ ਨੇ ਕਿਰਿਆ ਬਦਲ ਦਿੱਤੀ। ਇਕ ਕੁਤਕਾ ਲੈ ਲਿਆ ਹੱਥ ਵਿਚ, ਜਿਸ ਨੂੰ ਘੋਟਣਾ ਕਹਿੰਦੇ ਨੇ - ਲੂਣ ਘੋਟਣਾ। ਇਹ ਹੇਠੋਂ ਪਤਲਾ ਹੁੰਦਾ ਹੈ, ਉਪਰੋਂ ਮੋਟਾ ਹੁੰਦਾ ਹੈ। ਜਿਹੜਾ ਸਿੱਖ ਮੱਥਾ ਟੇਕਦਾ ਹੈ ਉਸਦੀ ਪਿੱਠ ਵਿਚ ਮਾਰ ਦੇਣ ਤੇ ਕਹਿੰਦੇ, "ਜਾਹ ਓ ਜਾਹ! ਗੁਰੂ-ਗੁਰੂ ਕਰ। ਜਾਹ ਨੱਠ ਜਾਹ ਘਰ ਨੂੰ।" ਇਸ ਨੂੰ ਸਾਧ ਸੰਗਤ ਜੀ! ਕਸਵੱਟੀ ਕਹਿੰਦੇ ਨੇ। ਜਦੋਂ ਕਸਵੱਟੀ ਲਾ ਦੇਵੇ ਗੁਰੂ ਜਾਂ ਸੰਤ, ਤਾਂ ਹਰ ਬੰਦਾ ਨਹੀਂ ਸਹਿ ਸਕਦਾ। ਕੋਈ ਵਿਰਲਾ ਹੁੰਦਾ ਹੈ ਜਿਸ ਨੇ ਮਰਨਾ ਮਿਥਿਆ ਹੁੰਦਾ ਹੈ, ਜਿਹੜਾ ਗੁਰੂ ਦੀ ਗੋਰ ਵਿਚ ਸਮਾਅ ਗਿਆ ਹੁੰਦਾ ਹੈ -

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।***
***ਭਾਈ ਗੁਰਦਾਸ ਜੀ ਦੀ ਵਾਰ3/18***

ਉਹ ਵੀ ਗੁਰੂ ਦੀ ਕਿਰਪਾ ਨਾਲ ਕਸਵੱਟੀ ਸਹਿ ਸਕਦਾ ਹੈ ਤੇ ਹੋਰ ਤੇ ਨਹੀਂ ਸਹਿ ਹੁੰਦੀ।

***ਧਾਰਨਾ - ਜਦੋਂ ਲਗਦੀ ਹੈ ਰਾਮ ਕਸੌਟੀ,***
***ਪਾਸ ਹੁੰਦੇ ਮਰਜੀਵੜੇ -2, 2.***
***ਮੇਰੇ ਪਿਆਰੇ, ਪਾਸ ਹੁੰਦੇ ਮਰਜੀਵੜੇ -2, 2.***
***ਜਦੋਂ ਲਗਦੀ ਹੈ ਰਾਮ ਕਸੌਟੀ,....-2.***

ਬਾਬਾ ਰਾਮ ਸਿੰਘ ਜੀ ਨਾਮਧਾਰੀ

***ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ॥***
***ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ॥***

***ਪੰਨਾ - 948***

ਕਸੌਟੀ ਜਾਂ ਇਮਤਿਹਾਨ ਕਹਿ ਲਓ। ਬੱਚਾ ਪੜ੍ਹਦਾ ਹੈ, ਸਾਲ ਭਰ ਪੜ੍ਹੀ ਜਾਂਦਾ ਹੈ, ਅਗਲੀ ਜਮਾਤ ਵਿਚ ਜਾਣ ਲਈ ਇਮਤਿਹਾਨ ਪਾਸ ਕਰਨਾ ਪੈਂਦਾ ਹੈ। ਜਦੋਂ ਇਮਤਿਹਾਨ ਦਿੰਦਾ ਹੈ ਉਦੋਂ ਪਤਾ ਲਗਦਾ ਹੈ ਕਿ ਇਹ ਪਾਸ ਹੈ ਜਾਂ ਫੇਲ੍ਹ ਹੈ, ਕਿੰਨੇ ਨੰਬਰ ਲੈ ਕੇ ਪਾਸ ਹੁੰਦਾ ਹੈ। ਗੁਰਮਤਿ ਦੇ ਅੰਦਰ 100 ਦਾ 100 ਨੰਬਰ ਲੈਣਾ ਪੈਂਦਾ ਹੈ, 99 ਵਾਲਾ ਫੇਲ੍ਹ, 100 ਵਾਲਾ ਪਾਸ। ਸਾਰਿਆਂ ਨਾਲੋਂ ਔਖੀ ਕਸੌਟੀ ਹੈ। ਇਹ ਇਸ ਕਰਕੇ ਲਾਉਂਦੇ ਨੇ ਕਿ ਖਰੇ ਤੇ ਖੋਟੇ ਦਾ ਪਤਾ ਲੱਗ ਜਾਵੇ ਕਿਉਂਕਿ ਪਹਿਲਾਂ ਖਰਾ-ਪੁਣ ਤੇ ਖੋਟਾ-ਪੁਣ ਵਿਚ ਹੀ ਹੁੰਦਾ ਹੈ ਆਦਮੀ ਦੇ। ਕਸੌਟੀ ਲਾਏ ਤੇ, ਤਾਅ ਦਿੱਤੇ ਤੇ, ਜਿਉਂ-ਜਿਉਂ ਸੋਨੇ ਨੂੰ ਤਾਅ ਦਿਓ, ਤਿਉਂ-ਤਿਉਂ ਉਹ ਬਾਰਾਂ ਬੰਨ੍ਹੀ ਦਾ ਬਣਦਾ ਜਾਂਦਾ ਹੈ। ਇਸੇ ਤਰ੍ਹਾਂ ਸਿੱਖ ਦੇ ਉਤੇ ਜਦੋਂ ਕਸਵੱਟੀ ਲਗਦੀ ਹੈ, ਉਸ ਵੇਲੇ ਸਿੱਖ ਨਿਤਰਦਾ ਹੈ, ਪ੍ਰਗਟ ਹੁੰਦਾ ਹੈ, ਉਸ ਦੀ ਸੁਗੰਧੀ ਫੈਲਦੀ ਹੈ ਸਾਰੀ ਦੁਨੀਆਂ ਦੇ ਅੰਦਰ, ਤਰੱਕੀ ਕਰਦਾ ਹੈ।

ਸੋ ਗੁਰੂ ਪਾਤਿਸ਼ਾਹ ਨੇ ਕਸਵੱਟੀ ਲਾ ਦਿੱਤੀ। ਇਕ ਦੋ ਸਿੱਖ ਨਹੀਂ ਸਨ, ਹਜ਼ਾਰਾਂ ਦੀ ਤਾਦਾਦ ਵਿਚ ਸਨ। ਲਿਖਿਆ ਹੋਇਆ ਹੈ ਕਿ ਵੀਹ ਹਜ਼ਾਰ ਇਕੱਠਾ ਹੋ ਗਿਆ, ਬੇਅੰਤ ਝੜ ਗਏ। ਭੀੜਾਂ ਘਟ ਗਈਆਂ, ਗੁਰੂ ਮਹਾਰਾਜ ਜੀ ਤੇ ਅਸ਼ਰਧਕ ਖਿਆਲ ਹੋਣ ਲੱਗ ਗਏ ਕਿ ਹੈਂ! ਇਹ ਕੀ ਹੋ ਗਿਆ? ਕਿਉਂਕਿ ਜਮਾਲ ਤਾਂ ਦੇਖਿਆ ਸੀ, ਜਲਾਲ ਨਹੀਂ ਸੀ ਦੇਖਿਆ। ਜਲਾਲ ਵਾਲਾ ਰੂਪ ਧਾਰਨ ਕਰ ਲਿਆ -

***ਧਾਣਕ ਰੂਪਿ ਰਹਾ ਕਰਤਾਰ॥*** ***ਪੰਨਾ - 24***

ਮੈਲੇ ਕੱਪੜੇ ਪਾ ਲਏ - ਸ਼ਿਕਾਰੀਆਂ ਵਾਲੇ, ਛੁਰਾ ਲਟਕਾ ਲਿਆ, ਕੁੱਤੇ ਨਾਲ ਲੈ ਲਏ ਤੇ ਕੁਤਕਾ ਮੋਢੇ ਤੇ ਰੱਖ ਲਿਆ। ਜਿਹੜਾ ਸਿੱਖ ਨੇੜੇ ਆ ਕੇ ਨਮਸ਼ਕਾਰ ਕਰਦਾ ਹੈ ਥੜਾਕ ਪਿੱਠ ਦੇ ਉਤੇ ਪੈਂਦਾ ਹੈ, ਨਾਲ ਕਹਿੰਦੇ, "ਨੱਠ ਜਾ ਐਥੋਂ ਤੂੰ, ਇਥੇ ਕੀ ਕਰਦਾ ਹੈਂ?" ਸਾਰੇ ਹੈਰਾਨ ਨੇ ਕਿ ਓਹੀ ਗੁਰੂ ਸਾਹਿਬ ਜਿਹੜੇ ਪਿਆਰ ਦੀ ਮੂਰਤ ਸਨ, ਆਪ ਹੀ ਪਿਆਰ ਸਨ, ਪਿਆਰ ਨਾਲ ਬੁਲਾਉਂਦੇ ਸੀ, ਆਹ ਹੋ ਕੀ ਗਿਆ, ਕੋਈ ਦਿਮਾਗ ਵਿਚ ਫਰਕ ਪੈ ਗਿਆ? ਇਹ ਕੀ ਹੋ ਗਿਆ ਗੁਰੂ ਸਾਹਿਬ ਨੂੰ? ਪਾਣੀ ਵਿਚ ਖੜ੍ਹੇ ਰਹੇ ਨੇ, ਜ਼ਰੂਰ ਕੋਈ ਫਰਕ ਪਿਆ ਹੈ। ਸੋ ਉਸ ਵੇਲੇ ਅਸ਼ਰਧਕ ਖਿਆਲ ਪੈਦਾ ਹੋਣੇ ਸ਼ੁਰੂ ਹੋ ਗਏ, ਪਰ ਥੋੜ੍ਹੇ ਜਿਹੇ ਸਿੱਖ ਇਨਵਾਂ ਗੱਲਾਂ ਤੋਂ ਬਚੇ ਹੋਏ ਹਨ।

ਅੱਜ ਮਹਾਰਾਜ ਜੀ ਬਹੁਤ ਜਲਾਲ ਦੇ ਅੰਦਰ ਖੜ੍ਹੇ ਨੇ, ਜਿਹੜਾ ਨੇੜੇ ਆਉਂਦਾ ਹੈ ਨੱਠ ਕੇ ਮਾਰਦੇ ਨੇ, ਜਦੋਂ ਤੱਕ ਦੌੜਦਾ ਨਹੀਂ ਪਿੱਠ ਤੇ ਮਾਰੀ ਜਾਂਦੇ ਨੇ। ਬਾਬਾ ਬੁੱਢਾ ਜੀ ਨੇੜੇ ਗਏ, ਜਦੋਂ ਆਪ ਨੇ ਕੁਤਕਾ ਮਾਰਿਆ ਤਾਂ ਨੇੜੇ ਦਰਖਤ ਸੀ, ਇਕ ਦਮ ਦਰਖਤ ਦੇ ਓਹਲੇ ਖੜ੍ਹ ਗਏ। ਮਹਾਰਾਜ ਜੀ ਏਧਰ ਹੋਏ ਤਾਂ ਆਪ ਓਧਰ ਹੋ ਗਏ। ਕੁਤਕਾ ਨਾ ਸਹਿ ਸਕੇ। ਭਾਈ ਸਧਾਰਨ, ਭਾਈ ਭਗੀਰਥ, ਭਾਈ ਮਨਸੁਖ ਤੇ ਹੋਰ ਗੁਰਸਿੱਖ ਜਿਹੜੇ ਨੇੜੇ ਸੀ, ਬਚੇ ਹੋਏ ਨੇ, ਮਹਾਰਾਜ ਜੀ ਦੇ ਕੁਤਕੇ ਦੀ ਮਾਰ ਤੋਂ ਦੂਰ ਖੜ੍ਹੇ ਨੇ। ਮਹਾਰਾਜ ਜੀ ਕਹਿੰਦੇ, "ਜਾਂਦੇ ਨਹੀਂ ਤੁਸੀਂ? ਜਾਓ ਇਥੋਂ ਸਾਰੇ, ਚਲੇ ਜਾਓ।" ਅਖੀਰ ਨਮਸ਼ਕਾਰ ਕਰੀ, ਚਲੇ ਗਏ। ਰਾਹ ਵਿਚ ਗੱਲਾਂ ਕਰਦੇ ਨੇ ਕਿ ਕੀ ਹੋ ਗਿਆ ਮਹਾਰਾਜ ਜੀ ਨੂੰ? ਚੰਗੇ ਭਲੇ ਸੀ। ਉਸ ਵੇਲੇ ਭਾਈ ਲਹਿਣਾ ਜੀ ਰਹਿ ਗਏ ਇਕੱਲੇ।

ਮਹਾਰਾਜ ਜੀ ਕਹਿੰਦੇ, "ਲਹਿਣਿਆ! ਤੂੰ ਨਹੀਂ ਜਾਂਦਾ? ਦੋ ਚਾਰ ਮਾਰੀਆਂ। ਕਹਿੰਦੇ, "ਜਾਹ! ਜਾਂਦਾ ਕਿਉਂ ਨਹੀਂ? ਹੁਕਮ ਕਿਉਂ ਨਹੀਂ ਮੰਨਦਾ? ਤੈਨੂੰ ਨਹੀਂ ਡਰ ਲਗਦਾ?"

ਉਸ ਵੇਲੇ ਆਪ ਨੇ ਬੜੀ ਅਧੀਨਗੀ ਨਾਲ ਬੇਨਤੀ ਕਰੀ, ਕਹਿੰਦੇ, "ਪਾਤਿਸ਼ਾਹ! ਓਹ ਵੀ ਰੂਪ ਤੇਰਾ, ਇਹ ਵੀ ਰੂਪ ਤੇਰਾ। ਮੈਂ ਅਣਜਾਣ ਹਾਂ, ਮੈਨੂੰ ਨਹੀਂ ਪਤਾ ਲਗਦਾ।" ਏਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਮੈਂ ਕੀ ਜਾਣਾ ਓ, ਤੇਰੀ ਸਾਰ ਨੂੰ -2, 2.***
***ਤੂੰ ਤਾਂ ਕਿਹੜਿਆਂ ਰੰਗਾਂ ਦੇ ਵਿਚ ਖੇਡਦੈਂ -2, 2.***
***ਤੂੰ ਤਾਂ ਕਿਹੜਿਆਂ ਰੰਗਾਂ ਦੇ ਵਿਚ ਖੇਲ੍ਹੇਂ ਮਾਲਕਾ,***
***ਮੈਂ ਕੀ ਜਾਣਾ ਓ, ..............॥***

***ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ॥***
***ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ॥***

***ਪੰਨਾ - 726***

ਕਹਿੰਦੇ, "ਪਾਤਿਸ਼ਾਹ! ਇਹ ਵੀ ਤੇਰਾ ਰੂਪ ਹੈ ਉਹ ਵੀ ਤੇਰਾ ਰੂਪ ਹੈ।"

ਕੁਤਕਾ ਮਾਰਿਆ ਕਹਿੰਦੇ, "ਜਾਂਦਾ ਨਹੀਂ ਤੂੰ?"

ਸਿਰ ਨਿਵਾ ਦਿੱਤਾ, "ਪਾਤਿਸ਼ਾਹ! ਜੇ ਤੇਰਾ ਜਾਣ ਦਾ ਹੁਕਮ ਹੈ ਤਾਂ ਮੈਂ ਹੁਕਮ ਬਜਾ ਲਿਆਉਂਦਾ ਹਾਂ। ਹੁਕਮ ਮੰਨਦਾ ਹਾਂ।"

ਆਪ ਧਰਮਸ਼ਾਲਾ ਆ ਗਏ ਜਿਥੇ ਸਾਰੇ ਸਿੱਖ ਬੈਠੇ ਇੰਤਜਾਰ ਕਰ ਰਹੇ ਸੀ। ਦੇਖਦੇ ਸੀ ਕਿ ਭਾਈ ਲਹਿਣਾ ਨਾਲ ਕੀ ਬਣਦਾ ਹੈ।

ਜਦੋਂ ਉਹ ਆ ਗਏ ਤਾਂ ਕਹਿੰਦੇ, "ਭਾਈ ਲਹਿਣਾ! ਕੀ ਬਣਿਆ ਫੇਰ? ਗੁਰੂ ਨਾਨਕ ਮਹਾਰਾਜ ਨੇ ਤੁਹਾਡੇ ਨਾਲ ਕੀ ਬਣਾਇਆ?"

ਭਾਈ ਲਹਿਣਾ ਜੀ ਕਹਿੰਦੇ, "ਗੁਰਸਿਖੋ! ਆਹ ਗੱਲ ਨਾ ਲਿਆਓ। ਗੁਰੂ ਦਾ ਥਾਪੜਾ, ਗੁਰੂ ਦਾ ਕੁਤਕਾ ਇਕੋ ਹੀ ਹੋਇਆ ਕਰਦਾ ਹੈ। ਇਸ ਦੇ ਵਿਚ ਵੀ ਸਾਡਾ ਹੀ ਭਲਾ ਹੈ। ਗੁਰੂ ਚਾਹੇ ਝਿੜਕਾਂ ਮਾਰੇ, ਚਾਹੇ ਵਡਿਆਈ ਦੇਵੇ। ਗੁਰੂ ਚਾਹੇ ਧੱਕੇ ਮਾਰੇ, ਚਾਹੇ ਨੇੜੇ ਲਾਵੇ, ਦੋਵੇਂ ਗੱਲਾਂ ਹੀ ਹੋਇਆ ਕਰਦੀਆਂ ਨੇ। ਦੋਹਾਂ ਦੇ ਵਿਚ ਗੁਰੂ ਦਾ ਹੀ ਰਸ ਹੋਇਆ ਕਰਦਾ ਹੈ।"

ਸੋ ਏਸ ਤਰ੍ਹਾਂ ਨਾਲ ਆਪ ਫੁਰਮਾਨ ਕਰਦੇ ਨੇ –

***ਧਾਰਨਾ – ਜੇ ਗੁਰ ਝਿੜਕੇ ਤਾਂ ਮੀਠਾ ਲਾਗੇ,***
***ਬਖਸ਼ੇ ਗੁਰ ਵਡਿਆਈ ਐ –2, 2.***
***ਬਖਸ਼ੇ ਗੁਰ ਵਡਿਆਈ ਐ –4, 2.***
***ਜੇ ਗੁਰ ਝਿੜਕੇ ਤਾਂ ਮੀਠਾ ਲਾਗੇ,.......2.***

ਕਹਿੰਦੇ, "ਪ੍ਰੇਮੀਓ! ਇਹ ਵੀ ਬਖਸ਼ਿਸ਼ ਜਾਣੋ ਗੁਰੂ ਮਹਾਰਾਜ ਜੀ ਦੀ। ਪਹਿਲਾਂ ਜਦੋਂ ਪਿਆਰ ਦੇ ਥਾਪੜੇ ਦਿੰਦੇ ਸੀ, ਪਿਆਰ ਦੀਆਂ ਗੱਲਾਂ ਕਰਦੇ ਸੀ, ਉਹ ਵੀ ਵਡਿਆਈ ਹੈ, ਦੋਹਾਂ ਨੂੰ ਇਕ ਸਮਾਨ ਜਾਣੋ।"

***ਜੇ ਗੁਰੁ ਝਿੜਕੇ ਤ ਮੀਠਾ ਲਾਗੈ***
***ਜੇ ਬਖਸੇ ਤ ਗੁਰ ਵਡਿਆਈ॥ ਪੰਨਾ – 758***
***ਜੇ ਸੁਖੁ ਦੇਹਿ ਤ ਤੁਝਹਿ ਅਰਾਧੀ***
***ਦੁਖਿ ਭੀ ਤੁਝੈ ਧਿਆਈ॥ ਪੰਨਾ – 757***

ਕੋਲ ਬਿਠਾ ਲੈ ਤਾਂ ਵੀ ਪਾਤਿਸ਼ਾਹ ਤੇਰੀ ਅਰਾਧਨਾ ਕਰਨੀ ਹੈ –

***ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ***
***ਜੇ ਮਾਰਿ ਕਢਹਿ ਭੀ ਧਿਆਈ॥ ਪੰਨਾ – 757***

***ਕੇਤਿਆ ਦੂਖ ਭੂਖ ਸਦ ਮਾਰ॥***
***ਏਹਿ ਭਿ ਦਾਤਿ ਤੇਰੀ ਦਾਤਾਰ॥ ਪੰਨਾ – 5***

ਇਹ ਵੀ ਦਾਤ ਹੀ ਹੈ ਤੇਰੀ। ਔਖਾ ਹੈ ਇਸ ਸਥਾਨ ਵੀ ਪਹੁੰਚਣਾ –

***ਜੇ ਲੋਕੁ ਸਾਲਾਹੇ ਤਾ ਤੇਰੀ ਉਪਮਾ***
***ਜੇ ਨਿੰਦੈ ਤ ਛੋਡਿ ਨ ਜਾਈ॥ ਪੰਨਾ – 757***

ਸਾਰੀ ਦੁਨੀਆਂ ਨਿੰਦਿਆ ਕਰਨ ਲੱਗ ਜਾਵੇ ਤਾਂ ਵੀ ਨਹੀਂ ਛਡਦਾ ਗੁਰਸਿੱਖ। ਸਾਰੀ ਦੁਨੀਆਂ ਸਾਲਾਹੀ ਜਾਵੇ ਤਾਂ ਕਹਿੰਦਾ ਗੁਰੂ ਦੀ ਵਡਿਆਈ ਹੈ। ਸੋ ਏਸ ਤਰ੍ਹਾਂ ਸਮਝਾਇਆ। ਕਹਿੰਦੇ, "ਗੁਰਸਿਖੋ! ਪਿੱਠ ਦੇ ਕੇ ਨਾ ਨੱਠੋ। ਠੀਕ ਨਹੀਂ ਹੁੰਦਾ ਗੁਰੂ ਨੂੰ ਪਿੱਠ ਦੇ ਕੇ ਨੱਠਣਾ। ਥਾਪੜੇ ਦਾ ਆਪਣਾ ਰਸ ਸੀ ਤੇ ਕੁਤਕੇ ਦਾ ਵੀ ਆਪਣਾ ਰਸ ਹੈ, ਬਖਸ਼ਿਸ਼ ਤਾਂ ਗੁਰੂ ਕਰ ਰਿਹਾ ਹੈ।"

ਇਕ ਵਾਰੀ ਬਾਬਾ ਰਾਮ ਸਿੰਘ ਨਾਮਧਾਰੀ। ਆਪ ਦੇ ਮਸਤਾਨੇ 100 ਹੋ ਗਏ ਤੇ ਕਈ ਖੁੱਲ੍ਹੀਆਂ ਗੱਲਾਂ ਕਰ ਲੈਣ। ਸ਼ਿਕਾਇਤ ਹੋ ਗਈ ਉਨ੍ਹਾਂ ਦੀ। ਬਾਬਾ ਜੀ ਨੇ ਸਮਝਾਇਆ ਬੁਲਾ ਕੇ, ਹਟਦੇ ਨਹੀਂ ਹਨ। ਫੇਰ ਆਪ ਨੇ ਇਕ ਲਾਠੀ ਚੁੱਕ ਲਈ ਤੇ ਲਾਈਨ ਲਾ ਕੇ ਖੜ੍ਹਾਅ ਲਏ ਤੇ ਕੁੱਟਣੇ ਸ਼ੁਰੂ ਕਰ ਦਿੱਤੇ। ਇਕ ਪਾਸਿਓ ਮਾਰਦੇ ਨੇ ਓਹ ਉਦੋਂ ਹੀ ਦੂਜਾ ਪਾਸਾ ਅੱਗੇ ਕਰ ਲੈਂਦੇ ਨੇ। ਕਹਿੰਦੇ, "ਸਤਿਗੁਰੋ! ਏਧਰ ਵੀ ਪਾਪ ਝਾੜ ਦਿਓ।" ਏਧਰ ਮਾਰਿਆ ਤਾਂ ਪਿੱਠ ਕਰ ਲਈ, ਕਹਿੰਦੇ ਏਧਰ ਵੀ ਪਾਪ ਝਾੜ ਦਿਓ। ਹੁਣ ਛਾਤੀ ਤੇ, ਆਹ ਮਹਾਰਾਜ! ਮੂੰਹ ਰਹਿ ਗਿਆ ਮੇਰਾ ਤੇ ਅਖੀਰ ਡੰਡਾ ਟੁੱਟ ਗਿਆ ਮਾਰਦੇ–ਮਾਰਦੇ। ਹੋਰ ਲੈ ਲਿਆ ਉਹ ਵੀ ਟੁੱਟ ਗਿਆ, ਪਰ ਉਹ ਨਹੀਂ ਪਿਛੇ ਹਟੇ। ਕਹਿੰਦੇ, "ਪ੍ਰਸ਼ਾਦਾ ਬੰਦ ਇਸ ਦਾ, ਲੰਗਰ ਵਿਚੋਂ ਨਹੀਂ ਦੇਣਾ।"

ਤਿੰਨ ਦਿਨ ਲੰਘ ਗਏ। ਉਥੇ ਬੈਠੇ ਹੀ ਵਾਹਿਗੁਰੂ–ਵਾਹਿਗੁਰੂ ਕਰੀ ਜਾਂਦੇ ਨੇ। ਕੋਈ ਮਨ ਵਿਚ ਸ਼ਿਕਵਾ ਨਹੀਂ, ਕੋਈ ਓਲਾਂਭਾ ਨਹੀਂ ਕਿ ਸਾਡੇ ਤੇ ਕੁੱਟ ਪਈ ਹੈ ਐਨੀ ਜ਼ਿਆਦਾ ਤੇ ਰੋਟੀ ਵੀ ਬੰਦ ਕਰ ਦਿੱਤੀ। ਤਿੰਨ ਦਿਨ ਆਪ ਨੂੰ (ਬਾਬਾ ਰਾਮ ਸਿੰਘ ਜੀ ਨੂੰ) ਲੰਘ ਗਏ, ਆਪ ਨੇ ਵੀ ਰੋਟੀ ਨਾ ਖਾਧੀ। ਫੇਰ ਪ੍ਰੇਮੀ ਇਕੱਠੇ ਹੋਏ ਸਾਰੇ ਕਹਿਣ ਲੱਗੇ, "ਬਾਬਾ ਜੀ! ਤੁਹਾਡੇ ਅੰਦਰ ਵੀ ਰੋਟੀ ਨਹੀਂ ਲੰਘ ਰਹੀ ਕਿਉਂਕਿ ਤੁਹਾਨੂੰ ਪਿਆਰ ਹੈ, ਇਹ ਮਸਤਾਨੇ ਤੁਹਾਡੇ ਨਾਲ ਪਿਆਰ ਨਾਲ ਜੁੜੇ ਹੋਏ ਨੇ। ਸੋ ਹੁਕਮ ਦੇਵੋ ਅਸੀਂ ਇਨ੍ਹਾਂ ਨੂੰ ਪ੍ਰਸ਼ਾਦਾ ਛਕਾਈਏ।" ਹੁਕਮ ਕਰ ਦਿੱਤਾ ਉਨ੍ਹਾਂ ਨੂੰ ਪ੍ਰਸ਼ਾਦਾ ਛਕਾਇਆ, ਜਦੋਂ ਆਪ ਨੂੰ ਲਿਆਂਦਾ, ਕਿਧਰੇ ਗਲ ਦੁਖਣ ਤੋਂ ਹਟ ਗਿਆ, ਪ੍ਰਸ਼ਾਦਾ ਛੱਕ ਲਿਆ।

ਸੋ ਕਹਿਣ ਲੱਗੇ, "ਗੁਰਸਿਖੋ! ਦੋਵੇਂ ਬਰਕਤਾਂ ਨੇ। ਜੇ ਉਹ ਕੁਤਕਾ ਮਾਰਦੇ ਨੇ ਤਾਂ ਵੀ ਬਰਕਤ ਹੈ ਉਨ੍ਹਾਂ ਵਿਚ, ਜੇ ਉਹ ਥਾਪੜਾ ਦਿੰਦੇ ਸੀ ਪਿਆਰ ਦਾ ਓਹ ਵੀ ਬਰਕਤ ਹੈ। ਦੋਹਾਂ ਨੂੰ ਸਮਾਨ ਕਰਕੇ ਜਾਣੋ।"

ਸੋ ਇਸ ਤਰ੍ਹਾਂ ਦੇ ਨਾਲ ਸੰਗਤ ਦਾ ਦਿਲ ਧਰਾਉਂਦੇ ਨੇ ਪਰ ਗੁਰੂ ਨਾਨਕ ਸਾਹਿਬ ਬਹੁਤ ਭਿਆਨਕ ਰੂਪ ਧਾਰੀ ਬੈਠੇ ਨੇ।

ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ, ਇਥੇ ਹੀ ਸਮਾਪਤੀ ਕਰਦੇ ਹਾਂ। ਹੁਣ ਸਾਰੇ ਪ੍ਰੇਮੀ ਅਨੰਦ ਸਾਹਿਬ ਵਿਚ ਬੋਲੋ, ਜਿਹੜੇ ਅਜੇ ਤੱਕ ਨਹੀਂ ਬੋਲੇ ਉਹ ਵੀ ਆਪਣੀ ਰਸਨਾ ਪਵਿੱਤਰ ਕਰ ਲਉ।

–ਅਨੰਦ ਸਾਹਿਬ–

–ਗੁਰ ਸਤੋਤਰ–

–ਅਰਦਾਸ–



# 11ਵੇਂ ਸਮਾਗਮ ਵਿਚ ਪ੍ਰਾਪਤ ਹੋਏ ਮਹਾਂਪੁਰਸ਼ਾਂ ਦੇ ਪਿਆਰ ਭਰੇ ਬਚਨ

**29,30 ਸਤੰਬਰ 2001 ਨੂੰ ਪ੍ਰਾਪਤ ਹੋਏ ਮਹਾਂਪੁਰਸ਼ਾਂ ਦੇ ਪ੍ਰਵਚਨ ਮਈ 2002 ਅੰਕ ਵਿਚ ਛਾਪੇ ਜਾ ਚੁੱਕੇ ਹਨ।**

## ਮਿਤੀ 1.10.01 ਨੂੰ ਪ੍ਰਾਪਤ ਹੋਏ ਸ਼ੁਭ ਪ੍ਰਵਚਨ

ਸਾਧ ਸੰਗਤ ਜੀ!

***ਵਾਹਿਗੁਰੂ ਜੀ ਕਾ ਖਾਲਸਾ॥***
***ਵਾਹਿਗੁਰੂ ਜੀ ਕੀ ਫਤਹਿ॥***

ਅੱਜ ਤੀਸਰਾ ਦਿਨ ਹੈ ਬੜਾ ਸੋਹਣਾ ਲੰਘ ਗਿਆ। ਬਹੁਤ ਸੰਗਤ ਆਈ ਹੈ। ਜਿਥੇ ਮੈਂ ਬੈਠਦਾ ਹਾਂ-ਕਦੇ ਪੈ ਜਾਂਦਾ ਹੈ, ਕਦੇ ਬਹਿ ਜਾਂਦਾ ਹਾਂ, ਉਥੇ ਸੰਗਤ ਆਉਂਦੀ ਹੈ ਬਹੁਤ। ਇਹ ਪਹਿਰੇਦਾਰ, ਬੀਬੀ ਜੀ ਤੇ ਲੜਕੀਆਂ ਇਹ ਕਹਿੰਦੇ ਨੇ ਕਿ ਪਿਤਾ ਜੀ ਪੈ ਜਾਓ। ਮੈਂ ਕਿਹਾ ਕਿ ਆਹ ਕਿੰਨੀ ਸੰਗਤ ਦਾ ਦਰਸ਼ਨ ਹੋ ਰਿਹਾ ਹੈ ਇਸ ਤੋਂ ਮੈਂ ਵਾਂਝਾ ਰਹਿ ਜਾਵਾਂਗਾ। ਜੇ ਪਏ-ਪਏ ਦੇ ਸੁਆਸ ਨਿਕਲ ਗਏ, ਮੈਨੂੰ ਇਹ ਲਾਹਾ ਘਟ ਜਾਏਗਾ, ਪੈਣਾ ਨਹੀਂ ਹੈ। ਠੀਕ ਹੈ ਮੈਂ ਜਾਗਦਾ ਹਾਂ ਔਖਾ-ਸੌਖਾ ਜਿਵੇਂ ਵੀ ਹੋ ਸਕਦਾ ਹੈ ਮੈਂ ਦਰਸ਼ਨ ਕਰਨੇ ਨੇ। ਇਥੇ ਹੀ ਮੈਂ ਆਰ-ਪਾਰ ਦੇਖ ਕੇ..., ਇਥੇ ਬੜੇ ਬੰਦੇ ਆਉਂਦੇ ਨੇ, ਵੱਡੇ-ਵੱਡੇ ਲੀਡਰ, ਕੇਂਦਰ ਦੇ ਵੀ ਆਉਂਦੇ ਨੇ, ਵਜੀਰ ਵੀ ਆਉਂਦੇ ਨੇ। ਗੁਰੂ ਨਾਨਕ ਸਾਹਿਬ ਦੀ ਬਾਬਰ ਨਾਲ ਜਦੋਂ ਮੁਲਾਕਾਤ ਹੋਈ ਤੇ ਜਦੋਂ ਉਸ ਨੇ ਕਿਹਾ ਕਿ ਆਹ ਇਲਾਕਾ ਲੈ ਲਓ ਤੁਸੀਂ ਜਿਹੜਾ ਮੈਂ ਹੁਣੇ ਜਿਤਿਆ ਹੈ। ਤੁਸੀਂ ਮੰਗੋ ਤਾਂ ਸਹੀ ਮੈਥੋਂ ਕੁਝ? ਮਹਾਰਾਜ ਜੀ ਕਹਿੰਦੇ -

***ਕਹੁ ਨਾਨਕ ਸੁਣ ਬਾਬਰ ਮੀਰ॥***
***ਤੁਝ ਸੇ ਮਾਗੈ ਸੋ ਅਹਿਮਕ ਫਕੀਰ॥***

ਗੁਰੂ ਤੋਂ ਮੰਗਣਾ ਹੈ ਅਸੀਂ, ਕਿਸੇ ਤੋਂ ਮੰਗਣਾ ਨਹੀਂ ਹੈ। ਸੰਗਤ ਦੇ ਯਾਦ ਹੈ ਕਿ ਸਰਦਾਰ ਦਰਸ਼ਨ ਸਿੰਘ ਧਾਰੀਵਾਲ ਬੜਾ ਅਮੀਰ ਬੰਦਾ ਹੈ ਅਮਰੀਕਾ ਦੇ ਅੰਦਰ ਮਿਲਵਾਕੀ ਰਹਿੰਦਾ ਹੈ। ਉਸ ਨੇ ਵਿਚਾਰੇ ਨੇ ਬੜੇ ਪ੍ਰੇਮ ਵਿਚ ਆ ਕੇ ਪੰਜ ਲੱਖ ਰੁਪਈਏ ਦਾ ਚੈਕ ਕੱਟ ਦਿੱਤਾ ਇਥੇ। ਕੋਈ ਮਾੜੀ ਗੱਲ ਤਾਂ ਹੈ ਨਹੀਂ ਸੀ, ਅਸੀਂ ਵੀ ਕੰਮ ਕਰ ਰਹੇ ਸੀ ਪਰ ਉਸ ਨੇ ਕੁਝ ਗਲਤ ਸਮਝ ਲੈਣਾ ਸੀ। ਅਸੀਂ ਉਸ ਨੂੰ ਸਤਿਕਾਰ ਵਾਸਤੇ ਬੁਲਾਇਆ ਸੀ ਕਿ ਤੂੰ ਅਮਰੀਕਾ ਜਾ ਕੇ ਪੰਜਾਬੀ ਬੱਚਿਆਂ ਦੇ ਵਾਸਤੇ ਮਿਸਾਲ ਕਾਇਮ ਕਰ ਦਿੱਤੀ। ਉਨ੍ਹਾਂ ਦਾ ਪਿਛੋਕੜ ਸਾਧਾਰਨ ਹੈ, ਸੂਬੇਦਾਰ ਸਨ ਉਨ੍ਹਾਂ ਦੇ ਪਿਤਾ ਜੀ ਪਰ ਉਸ ਮੁੰਡੇ ਨੇ ਐਨੀ ਮਿਹਨਤ ਕਰੀ, ਅੱਜ ਸੈਂਕੜੇ ਹੀ ਉਸ ਦੇ ਪੈਟਰੋਲ ਪੰਪ ਲੱਗੇ ਹੋਏ ਨੇ। ਮੇਰਾ ਇਹ ਸੀ ਕਿ ਬੱਚਿਆਂ ਨੂੰ ਉਸ ਨੂੰ ਦੇਖ ਕੇ ਇਹ ਪ੍ਰੇਰਨਾ ਹੋਵੇ ਕਿ ਦੇਖੋ! ਕਿਥੇ ਤੋਂ ਕਿਥੇ ਜਾ ਪਹੁੰਚੇ। ਭਾਵੇਂ ਵਾਹਿਗੁਰੂ ਜੀ ਦੀ ਦਾਤ ਹੋਇਆ ਕਰਦੀ ਹੈ ਪਰ ਫੇਰ ਵੀ ਇਸ ਦੇ ਵਿਚ ਉਦਮ ਕਰਨਾ ਹੀ ਪੈਂਦਾ ਹੈ ਥੋੜ੍ਹਾ-ਬਹੁਤਾ। ਸੋ ਉਸ ਦੀ ਪ੍ਰੇਰਨਾ ਲੈਣ ਵਾਸਤੇ ਉਸ ਦਾ ਅਸੀਂ ਸਨਮਾਨ ਕਰਿਆ ਤੇ ਉਸ ਨੇ ਪੰਜ ਲੱਖ ਰੁਪਈਆ ਦੇ ਦਿੱਤਾ। ਮੈਂ ਉਹ ਚੈਕ ਮੋੜ ਦਿੱਤਾ। ਮੈਂ ਕਿਹਾ ਕਿ ਸਰਦਾਰ ਦਰਸ਼ਨ ਸਿੰਘ ਜੀ ਪੈਸੇ ਦੀ ਤਾਂ ਸਾਨੂੰ ਲੋੜ ਹੈ ਪਰ ਏਸ ਤਰ੍ਹਾਂ ਨਹੀਂ ਅਸੀਂ ਲੈਂਦੇ ਕਿ ਬੁਲਾ ਲਿਆ ਤੇ ਬੁਲਾ ਕੇ ਉਸ ਦੀ ਉਪਮਾ ਕਰ ਦਿੱਤੀ ਤੇ ਪੈਸੇ ਲੈ ਲਏ। ਇਹ ਸਭ ਮੈਂ ਨਹੀਂ ਪਸੰਦ ਕਰਦਾ। ਦੂਸਰਾ ਫੇਰ ਜਦੋਂ ਮੈਂ ਉਨ੍ਹਾਂ ਦੇ ਘਰ ਗਿਆ ਤਾਂ ਉਨ੍ਹਾਂ ਦਾ ਵੱਡਾ ਭਰਾ ਜਿਹੜਾ M.P (ਵਿਧਾਇਕ) ਲਈ ਖੜ੍ਹਾ ਸੀ ਸੁਰਜੀਤ ਸਿੰਘ, ਉਹ ਕਹਿੰਦਾ ਜੀ! ਹੁਣ ਤਾਂ ਲੈ ਲਓ। ਮੈਂ ਕਿਹਾ, "ਕਿਉਂ? ਸੰਗਤ ਸਾਹਮਣੇ ਮੈਨੂੰ ਸੰਗ ਲਗਦੀ ਸੀ ਕਿ ਹੁਣ ਲੈ ਲਵਾਂ।" ਲੈ ਲਵਾਂਗੇ ਜਦੋਂ ਸਾਨੂੰ ਲੋੜ ਪਈ, ਤੇਰੇ ਪੈਸੇ ਵੀ ਵਿਚ ਲੱਗ ਜਾਣਗੇ। ਕਰੋੜਾਂ ਹੀ ਰੁਪਈਆ ਲੱਗ ਰਿਹਾ ਹੈ।"

ਸੋ ਮੰਗਤਾ ਬਿਰਤੀ ਨਹੀਂ ਹੋਣੀ ਚਾਹੀਦੀ ਕਦੇ ਵੀ, ਗੁਰਸਿੱਖ ਚੜ੍ਹਦੀ ਕਲਾ ਵਿਚ ਰਹਿੰਦਾ ਹੈ, ਹਮੇਸ਼ਾ ਗੁਰੂ ਦੇ ਭਰੋਸੇ ਤੇ ਰਹਿੰਦਾ ਹੈ। ਬਾਬਾ ਜੀ ਦਾ ਘਰ ਤਾਂ ਨਹੀਂ ਨਾ ਬਣ ਰਿਹਾ, ਇਹ ਤਾਂ ਗੁਰੂ ਨਾਨਕ ਸਾਹਿਬ ਦਾ ਬਣ ਰਿਹਾ ਹੈ। ਉਹ ਸਾਰੀ ਦੁਨੀਆਂ ਦੀ ਦੌਲਤ ਦੇ ਮਾਲਕ ਨੇ ਜਿਸਨੂੰ ਪ੍ਰੇਰਨਾ ਕਰ ਦਿੱਤੀ ਉਸ ਨੇ ਭੇਜ ਦੇਣੀ ਹੈ। ਆਹ ਸਿੰਘ ਬੈਠੇ ਨੇ ਮੇਰੇ ਪਿਛੇ ਅਮਰੀਕਾ ਤੋਂ, ਇਨ੍ਹਾਂ ਦੇ ਪੰਜ ਸੌ ਮਿਲੀਅਨ ਡਾਲਰ ਦਾ ਨੁਕਸਾਨ ਹੋ ਗਿਆ, ਦਸ ਲੱਖ ਦਾ ਇਕ ਮਿਲੀਅਨ ਹੁੰਦਾ ਹੈ। ਪੰਜ ਸੌ ਨੂੰ ਦਸ ਨਾਲ ਗੁਣਾਂ ਕਰੋ ਯਾਨਿ ਕਿੰਨਾ ਹੋ ਗਿਆ। ਮੈਂ ਟਰਲੋਕ ਸੀ (ਅਮਰੀਕਾ) ਮਲਹੋਤਰਾ ਸਾਹਿਬ ਨੇ ਗੱਲ ਸੁਣੀ, ਕਹਿੰਦੇ ਕਿ ਤੂੰ ਸੁਖ ਲੈ ਬਾਬਾ ਜੀ ਦਾ ਦਸ ਹਜ਼ਾਰ ਡਾਲਰ ਸੁਖ ਲੈ। ਇਹ ਸਰਦਾਰ ਮਹਿੰਦਰ ਸਿੰਘ ਗਿੱਲ ਬੈਠੇ ਨੇ ਮੇਰੇ ਪਿਛੇ, ਇਹ ਕਹਿੰਦੇ ਕਿ ਦੇਖ! ਤੇਰਾ ਤਾਂ ਪੰਜ ਸੌਂ ਮਿਲੀਅਨ ਡਾਲਰ ਦਾ ਨੁਕਸਾਨ ਹੋਇਆ ਹੈ। ਕਰੋੜਾਂ ਰੁਪਈਆ ਬਣ ਜਾਂਦਾ ਹੈ, ਪੰਜਾਹ ਕਰੋੜ ਤੋਂ ਉਤੇ ਹੋ ਜਾਂਦਾ ਹੈ ਤੇ ਗੁਰੂ ਦਾ ਤੂੰ ਦਸ ਹਜ਼ਾਰ ਨਾਲ ਹੀ ਸਾਰਦਾ ਹੈ। ਦਸ ਹਜ਼ਾਰ ਚਾਰ ਕੁ ਲੱਖ ਹੋਇਆ। ਕਹਿੰਦਾ ਕਿ ਫੇਰ ਹੁਣ ਕੀ ਕਰਾਂ? ਇਹ ਕਹਿੰਦੇ ਕਿ ਇਕ ਲੱਖ ਡਾਲਰ ਸੁੱਖ ਲੈ। ਉਸ ਨੇ ਇਕ ਲੱਖ ਡਾਲਰ ਸੁਖ ਲਿਆ। ਹੁਣ ਗੁਰੂ ਮਹਾਰਾਜ ਕੀ ਕਰਦੇ ਨੇ? ਉਸ ਦੀ L.A. ਵਿਚ ਜਮੀਨ ਪਈ ਸੀ ਤੇ ਬੜੀ ਹੀ ਉਲਝਣਬਾਜੀ ਪਈ ਹੋਈ ਸੀ ਉਸ ਦੀ। ਉਸ ਨੇ ਕਿਹਾ ਕਿ ਲੈ ਬਈ! ਹੁਣ ਮੈਂ ਜਾਂਦਾ ਹਾਂ। ਨਾਲ ਹੀ ਹੈ L.A. ਉਥੋਂ, ਜਹਾਜ਼ ਚੜ੍ਹਿਆ ਚਲਿਆ ਗਿਆ, ਤੀਸਰਾ ਸਵੇਰਾ ਆ ਗਿਆ ਤੇ ਕਹਿਣ ਲੱਗਿਆ ਕਿ ਮੇਰਾ ਤਾਂ ਸਾਰਾ ਹੀ ਕੰਮ ਠੀਕ ਹੋ ਗਿਆ, ਪੁੱਠੇ ਕਾਜ ਸਾਰੇ ਹੀ ਸਿਧੇ ਹੋ ਗਏ ਤੇ ਮੈਨੂੰ ਤਾਂ ਵੀਹ ਕਰੋੜ ਰੁਪਈਏ ਦਾ ਮੁਨਾਫਾ ਹੋ ਗਿਆ। ਉਥੋਂ ਦਾ ਇਕ ਲੱਖ ਡਾਲਰ ਆਪਣਾ ਚਾਲੀ ਲੱਖ। ਮੈਂ ਉਸ ਨੂੰ ਕਿਹਾ ਕਿ ਤੂੰ ਹਾਲ ਪਾ ਦੇ ਇਥੇ। ਸੰਗਤਾਂ ਬੈਠਿਆ ਕਰਨਗੀਆਂ। ਸੋ ਹਾਲ ਪੈ ਗਿਆ ਗੁਰੂ ਸਾਹਿਬ ਦਾ ਕੰਮ ਹੈ ਇਹ। ਅਸੀਂ ਤਾਂ ਸੇਵਾਦਾਰ ਹਾਂ ਇਥੇ। ਉਸ ਨੇ ਸੁਖਣਾ ਸੁਖੀ, ਮਹਾਰਾਜ ਜੀ ਨੇ ਮੰਨ ਲਈ ਤੇ ਹਾਲ ਬਣ ਗਿਆ ਇਹ। ਪੈਸੇ ਲਾਈ ਗਿਆ। ਫੇਰ ਉਹ ਕਹਿੰਦਾ ਕਿ ਮੈਂ ਸੰਗਮਰਮਰ ਲਾਉਣਾ ਚਾਹੁੰਦਾ ਹਾਂ ਬਾਹਰ ਤਾਂ ਮੈਂ ਕਿਹਾ ਕਿ ਬਾਹਰ ਤਾਂ ਅਸੀਂ ਲਾਉਣਾ ਨਹੀਂ, ਧੁੱਪ ਵਿਚ ਗਰਮ ਹੋ ਜਾਂਦਾ ਹੈ, ਉਸ ਦੇ ਵਾਸਤੇ ਤਾਂ ਘਾਹ ਠੀਕ ਹੈ। ਸੋਹਣਾ ਘਾਹ ਹੋਏਗਾ, ਉਥੇ ਬੈਠਣਗੇ ਸਾਰੇ।

ਸੋ ਇਹ ਪੈਸੇ ਦੀ ਕੋਈ ਬਾਤ ਨਹੀਂ ਹੁੰਦੀ ਕਿ ਐਨਾ ਦੇ ਗਿਆ ਜਾਂ ਐਨਾ ਦੇ ਗਿਆ। ਇਸ ਦੀ ਕੋਈ ਮਹੱਤਤਾ ਨਹੀਂ ਹੈ ਸਾਡੇ ਅੱਗੇ ਤਾਂ ਹੈ ਨਹੀਂ ਕਿਉਂਕਿ ਅਸੀਂ ਤਾਂ ਉਸ ਦੇ ਚਾਕਰ ਖੜ੍ਹੇ ਹਾਂ। ਭੇਜ ਦਏਗਾ ਤਾਂ ਲਾਈ ਜਾਵਾਂਗੇ ਜਦੋਂ ਭੇਜਣ ਤੋਂ ਹਟ ਗਿਆ ਤਾਂ ਚੁੱਪ ਕਰਕੇ ਬਹਿ ਜਾਵਾਂਗੇ, ਇਥੇ ਬੈਠੇ ਮਾਲਾ ਫੇਰੀ ਜਾਵਾਂਗੇ। ਮੈਂ ਤਾਂ ਇਥੇ ਆਪਣੇ ਵਾਸਤੇ ਸਾਢੇ ਸੱਤ ਫੁੱਟ ਲੰਮੀ, ਸਾਢੇ ਸੱਤ ਫੁੱਟ ਚੌੜੀ ਇਕ ਕੁਟੀਆ ਲਈ ਹੋਈ ਹੈ। ਉਹ ਮੈਨੂੰ ਬੜੀ ਪਿਆਰੀ ਲਗਦੀ ਹੈ, ਉਥੇ ਹੀ ਮੈਂ ਤਾਂ ਰਹਿੰਦਾ ਹਾਂ ਹੁਣ, ਉਥੇ ਹੀ ਅਰਾਮ ਕਰਦਾ ਹਾਂ। ਆਪਣੇ ਵਾਸਤੇ ਤਾਂ ਮੈਂ ਇਥੇ ਬਣਾਇਆ ਹੀ ਨਹੀਂ ਕੁਝ। ਜੇ ਮੈਂ ਬਣਾਵਾਂ ਤਾਂ ਮੇਰੇ ਤੋਂ ਬਾਅਦ ਕਮਰੇ ਰੁਕ ਜਾਣਗੇ ਕਿ ਆਹ! ਬਾਬਾ ਜੀ ਦਾ ਕਮਰਾ ਹੈ, ਬਾਬਾ ਜੀ ਇਥੇ ਫਲਾਣਾ ਕੁਝ ਕਰਦੇ ਸਨ। ਇਹ ਕੁਟੀਆ ਨਦੀ ਦੇ ਕੰਢੇ ਤੇ ਹੈ। ਨਦੀ ਦੀ ਮਰਜੀ ਹੋਈ ਤਾਂ ਰਹਿ ਜਾਏਗੀ, ਨਹੀਂ ਤਾਂ ਇਸ ਨੂੰ ਲੈ ਕੇ ਤੁਰਦੀ ਹੋਊ। ਮੈਂ ਨਹੀਂ ਬਣਾਇਆ ਕੁਝ ਵੀ ਇਥੇ।

ਸੋ ਇਨ੍ਹਾਂ ਗੱਲਾਂ ਤੋਂ ਬੇਪਰਵਾਹ ਰਹਿਣਾ ਚਾਹੀਦਾ ਹੈ। ਜਿਨ੍ਹਾਂ ਨੇ ਦਾਨ ਕਰਿਆ ਹੈ ਜੋ ਉਨ੍ਹਾਂ ਦੀ ਭਾਵਨਾ ਹੋਈ, ਉਹ ਗੁਰੂ ਸਾਹਿਬ ਦੇਣਗੇ। ਸੋ ਇਹ ਜਿਹੜੇ ਗੁਰਮਤਿ ਦੇ ਅਸੂਲ ਨੇ ਉਹ ਬਹੁਤ ਗਹਿਰੇ ਨੇ। ਇਹ ਐਵੇਂ ਹੀ ਫੋਕਾ-ਜਿਹਾ ਜੀਵਨ ਨਹੀਂ ਹੁੰਦਾ। ਸਾਡੇ ਅੱਗੇ ਸੁਆਲ ਹੈ ਬੜਾ ਜਬਰਦਸਤ, ਤੁਹਾਡੇ ਅੱਗੇ ਵੀ ਸੁਆਲ ਹੈ। ਐਨੀ ਦੇਰ ਕੋਈ ਬਹਿੰਦਾ ਨਹੀਂ ਹੁੰਦਾ। ਸੁਆਲ ਇਹ ਹੈ ਕਿ ਮਨੁੱਖਾ ਜਨਮ ਤਾਂ ਮਿਲ ਗਿਆ ਤੇ ਹੁਣ ਇਹ ਅੱਗੇ ਵੀ ਮਿਲ ਜਾਏਗਾ ਜਾਂ ਨਹੀਂ ਪਰ ਅਸੀਂ ਇਹ ਕਹਿੰਦੇ ਹਾਂ ਕਿ ਅੱਗੇ ਦੀ ਗੱਲ ਨਾ ਤੂੰ ਕਰ। ਅੱਗੇ ਦੀ ਗੱਲ ਤਾਂ ਬੜੀ ਲੰਮੀ ਹੈ। ਵਾਹਿਗੁਰੂ ਜੀ ਦੇ ਘਰ ਦੇ ਅੰਦਰ ਜਦੋਂ ਕੋਈ ਲੇਖਾ-ਪੱਤਾ ਹੋਣ ਲਗਦਾ ਹੈ ਤਾਂ ਡਰ ਜਾਈਦਾ ਹੈ।

ਬਾਬਾ ਫਰੀਦ ਜੀ ਮੁਰੀਦਾਂ ਸਮੇਤ ਜਾ ਰਹੇ ਨੇ। ਇਕ ਬਲਦ ਦਾ ਕਰੰਗ ਪਿਆ ਸੀ ਰਸਤੇ ਵਿਚ। ਉਨ੍ਹਾਂ ਨੇ ਦੇਖਿਆ ਤੇ ਦੇਖ ਕੇ, ਤ੍ਰਿਕਾਲ ਦਰਸ਼ੀ ਸਨ। ਤ੍ਰਿਕਾਲ ਦਰਸ਼ੀ ਉਹ ਹੁੰਦਾ ਹੈ ਜਿਸ ਨੂੰ ਤਿੰਨਾਂ ਕਾਲਾਂ ਦਾ ਗਿਆਨ ਹੋਵੇ ਜਿਹੜਾ ਸਮਾਂ ਲੰਘ ਗਿਆ ਉਸ ਦਾ ਵੀ ਪਤਾ ਹੋਵੇ ਤੇ ਜਿਹੜਾ ਲੰਘ ਰਿਹਾ ਹੈ ਉਸ ਦਾ ਵੀ ਪਤਾ ਹੋਵੇ। ਪੁਰਾਣੇ ਰਿਸ਼ੀਆਂ-ਮੁਨੀਆਂ ਨੂੰ ਹਜ਼ਾਰਾਂ ਸਾਲਾਂ ਦਾ ਪਤਾ ਸੀ। ਅੱਜ-ਕੱਲ੍ਹ ਦੇ ਲੇਖਾਕਾਰਾਂ ਦੇ ਹਿਸਾਬ ਨਾਲ ਦਸ-ਹਜ਼ਾਰ ਸਾਲ ਪਹਿਲਾਂ ਭਵਿੱਖਤ ਪੁਰਾਣ ਵਿਚ ਇਹ ਲਿਖ ਚੁੱਕੇ ਸਨ ਕਿ ਪੱਛਮ ਦੇਸ਼ ਦੇ ਵਿਚ ਗੁਰੂ ਨਾਨਕ ਸਾਹਿਬ ਆਉਣਗੇ, ਉਨ੍ਹਾਂ ਨੇ ਸੰਸਾਰ ਦਾ ਉਧਾਰ ਕਰਨਾ ਹੈ, ਗੁਰੂ ਆਉਣਗੇ। ਪਹਿਲਾਂ ਗੁਰੂ ਨਹੀਂ ਸੀ ਆਏ ਰਿਸ਼ੀ-ਮੁਨੀ ਆਏ ਸਨ। ਇਨ੍ਹਾਂ ਵਿਚ ਫਰਕ ਹੈ ਗੁਰੂਆਂ ਵਿਚ ਤੇ ਰਿਸ਼ੀਆਂ-ਮੁਨੀਆਂ ਦੇ ਵਿਚ। ਸਾਡੀ ਧਰਤੀ ਦੇ ਸੱਤ ਹੇਠਲੇ ਪਾਸੇ ਨੇ ਤੇ ਸੱਤ ਲੋਕ ਉਤਲੇ ਪਾਸੇ ਨੇ। ਹੇਠਲੇ ਪਾਸੇ ਤਾਂ ਦੈਂਤ ਰਾਜ ਹੈ, ਉਹ ਦੈਂਤਾਂ ਦੇ ਦੇਸ਼ ਨੇ, ਨਰਕ ਵਗੈਰਾ ਉਥੇ ਨੇ। ਮਹਾਰਾਜ ਜੀ ਚੌਰਾਸੀ ਨਰਕ ਕਹਿੰਦੇ ਨੇ। ਮਹਾਰਾਜ ਜੀ ਕਹਿੰਦੇ ਕਿ

***ਜਿਤਨੇ ਨਰਕ ਸੇ ਮਨਮੁਖਿ ਭੋਗੈ.............॥***
***ਪੰਨਾ - 721***

ਸੋ ਮਨਮੁਖ ਹੇਠਾਂ ਨੂੰ ਤੁਰ ਜਾਂਦੇ ਨੇ ਜਿਵੇਂ ਭਾਰੀ ਚੀਜ਼ ਸਮੁੰਦਰ ਵਿਚ ਜੇ ਪਾ ਦੇਈਏ ਤਾਂ ਉਹ ਤੈਰਦੀ ਨਹੀਂ, ਡੁੱਬ ਜਾਂਦੀ ਹੈ। ਜਿਨ੍ਹਾਂ ਨੇ ਇਥੇ ਆ ਕੇ ਮਨਮੁਖਤਾਈ ਕਰੀ ਹੈ, ਮਨ ਦੇ ਪਿਛੇ ਲੱਗੇ ਨੇ, ਗੁਰੂ ਦੀ ਮੱਤ ਨਹੀਂ ਧਾਰਨ ਕਰੀ, ਉਹ ਲੋਕ ਡੁੱਬ ਜਾਂਦੇ ਨੇ, ਲੰਘ ਨਹੀਂ ਸਕਦੇ ਥੱਲੇ ਚਲੇ ਜਾਣਗੇ। ਸੋ ਅਗਲੇ ਜਨਮ ਦੀ ਕੀ ਆਸ ਰੱਖਣੀ ਹੈ? ਉਹ ਤਾਂ ਥੱਲੇ ਚਲਿਆ ਗਿਆ।

ਦੂਸਰਾ ਹੈ ਜਿਹੜੇ ਉਪਰਲੇ ਲੋਕ ਨੇ ਉਨ੍ਹਾਂ ਦੀ ਵੰਡ ਸਿਆਣਿਆਂ ਨੇ ਗਿਆਰਾਂ ਦੀ ਕਰੀ ਹੈ। ਸਾਥੋਂ ਤੁਰੰਤ ਬਾਅਦ ਜਿਹੜਾ ਲੋਕ ਆਉਂਦਾ ਹੈ ਉਸ ਨੂੰ 'ਗੰਧਰਬ ਲੋਕ' ਕਹਿੰਦੇ ਨੇ। ਦੂਸਰਾ 'ਦੇਵ ਗੰਧਰਬ' ਹੈ। ਥੋੜ੍ਹਾ-ਜਿਹਾ ਪੁੰਨ ਕਰਿਆ, ਗਾਈਆਂ ਨੂੰ ਪੱਠੇ ਪਾ ਦਿਤੇ, ਪਾਣੀ ਪਿਲਾ ਦਿੱਤਾ, ਕੀੜਿਆਂ ਨੂੰ ਤਿਲ ਚੌਲੀ ਪਾ ਦਿੱਤੀ, ਪਾਣੀ ਵਿਚ ਆਟੇ ਦੀਆਂ ਗੋਲੀਆਂ ਸੁੱਟ ਦਿੱਤੀਆਂ। ਇਹ ਨਿੱਕੇ-ਨਿੱਕੇ ਪੁੰਨ ਨੇ ਇਹ ਸਭ ਪੁੰਨ ਕਰਨ ਵਾਲਾ 'ਗੰਧਰਬ ਲੋਕ' ਵਿਚ ਜਾਂਦਾ ਹੈ। ਜਿਹੜਾ ਜ਼ਿਆਦਾ ਕਰਦਾ ਹੈ ਉਹ ਦੇਵ ਗੰਧਰਬ ਵਿਚ ਚਲਿਆ ਜਾਂਦਾ ਹੈ, ਜਿਥੇ ਸੌ ਗੁਣਾ ਸੁਖ ਵਧ ਜਾਂਦਾ ਹੈ। ਜਿਹੜਾ ਉਸ ਤੋਂ ਜ਼ਿਆਦਾ ਕਰਦਾ ਹੈ ਉਹ 'ਪਿਤਰ ਲੋਕ' ਵਿਚ ਚਲਿਆ ਜਾਂਦਾ ਹੈ ਉਸਦੇ ਵਿਚ ਸੌ ਗੁਣਾ ਸੁਖ ਹੋਰ ਵਧ ਜਾਂਦਾ ਹੈ। ਫੇਰ ਅੱਗੇ 'ਸਵਰਗ ਲੋਕ' ਹੈ, ਫੇਰ ਇੰਦਰ ਲੋਕ ਹੈ, 'ਕਰਮਦੇਵ ਲੋਕ' ਹੈ, 'ਅਜਾਨ ਦੇਵ' ਲੋਕ ਹੈ, 'ਪ੍ਰਜਾਪਤਿ ਲੋਕ' ਹੈ, ਫੇਰ 'ਬ੍ਰਹਮ ਲੋਕ' ਫੇਰ 'ਸ਼ਿਵ ਲੋਕ' ਦੀ ਵਾਰੀ ਆਉਂਦੀ ਹੈ ਤੇ ਅੱਗੇ ਫੇਰ 'ਬੈਕੁੰਠ ਧਾਮ' ਹੈ। ਜਿਥੇ ਇਹ ਮੰਨਦੇ ਨੇ ਕਿ ਇਕ ਮੁਕਤੀ ਹੁੰਦੀ ਹੈ। ਉਥੇ ਬਾਰੇ ਸਾਡਾ ਸਾਹਿਤ ਰਲਿਆ ਮਿਲਿਆ ਹੈ, ਇਹ ਸਾਫ ਨਹੀਂ ਹੋਇਆ। ਮਹਾਰਾਜ ਜੀ ਨੇ ਕਿਹਾ ਕਿ -

***ਮੁਕਤਿ ਬਪੁੜੀ ਭੀ ਗਿਆਨੀ ਤਿਆਗੇ॥ ਪੰਨਾ - 1078***

ਜਿਸ ਨੂੰ ਗਿਆਨ ਹੋ ਗਿਆ ਉਹ ਕਹਿੰਦਾ ਹੈ ਕਿ ਮੈਂ ਮੁਕਤੀ ਕੀ ਕਰਨੀ ਹੈ ਤੇ ਉਹ ਵੱਡੇ ਤੋਂ ਵੱਡੇ ਲੋਕ ਬੈਕੁੰਠ ਧਾਮ ਨੂੰ ਵੀ ਨਹੀਂ ਚਾਹੁੰਦਾ ਜੋ ਵਿਸ਼ਨੂੰ ਜੀ ਦਾ ਲੋਕ ਹੈ। ਵਿਸ਼ਨੂੰ ਇਸ ਬ੍ਰਹਿਮੰਡ ਦਾ ਮਾਲਕ ਹੈ ਜਿਥੇ ਆਪਾਂ ਰਹਿੰਦੇ ਹਾਂ, ਉਸ ਦਾ ਹੀ ਰਾਜ ਚਲਦਾ ਹੈ, ਉਸ ਦਾ ਹੀ ਤੇਜ਼ ਚਲਦਾ ਹੈ। ਉਸ ਦੀ ਹੀ ਸੇਵਾ ਲਾਈ ਹੋਈ ਹੈ -

***ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥***
***ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥***
***ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥***
***ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥***
***ਪੰਨਾ - 5***

ਹੈਰਾਨੀ ਦੀ ਗੱਲ ਇਹ ਹੈ ਕਿ ਉਨ੍ਹਾਂ ਨੂੰ ਵਾਹਿਗੁਰੂ ਦੇ ਦਰਸ਼ਨ ਨਹੀਂ ਹੁੰਦੇ। ਵਾਹਿਗੁਰੂ ਦੇ ਦਰਸ਼ਨਾਂ ਵਾਸਤੇ ਸਿਰਫ ਮਾਤਲੋਕ ਹੈ ਜਿਥੇ ਤੁਸੀਂ ਬੈਠੇ ਹੋ। ਨਾ ਹੀ ਸਵਰਗ ਲੋਕ ਹੈ। ਸਵਰਗ ਲੋਕ ਦੇ ਵਿਚ ਕੀਤੇ ਹੋਏ ਪੁੰਨਾਂ ਦੇ ਫਲ, ਉਸ ਦੇ ਸਾਲ ਬਣਾਏ ਜਾਂਦੇ ਨੇ ਕਿ ਐਨੇ ਸਾਲ ਸਵਰਗ ਲੋਕ ਵਿਚ ਰਹੇਗਾ। ਉਸ ਦੇ ਗਲ ਵਿਚ ਇਕ ਮਾਲਾ ਪਾ ਦਿੱਤੀ ਜਾਂਦੀ ਹੈ ਫੁੱਲਾਂ ਦੀ, ਇਕ ਫੁੱਲ ਇਕ ਸਾਲ ਬਾਅਦ ਮੁਰਝਾ ਜਾਂਦਾ

ਹੈ। ਉਸ ਨੂੰ ਪਤਾ ਲੱਗ ਜਾਂਦਾ ਹੈ ਕਿ ਮੇਰਾ ਸਾਲ ਘਟ ਗਿਆ ਪਰ ਇਸ ਦੁਨੀਆਂ ਦੇ ਲੋਕ ਕਿੰਨੇ ਉਲਟ ਨੇ। ਕਹਿੰਦੇ ਜੀ! ਮੇਰਾ ਜਨਮਦਿਨ ਹੈ। ਖੁਸ਼ੀਆਂ ਮਨਾਉਂਦੇ ਨੇ ਜਨਮਦਿਨ ਦੀਆਂ, ਮੇਰੀ ਵੀ ਮਨਾਈ ਜਾਂਦੇ ਨੇ। ਮੈਂ ਬਥੇਰਾ ਕਹਿੰਦਾ ਹਾਂ ਕਿ ਜਨਮਦਿਨ? ਹੁਣ ਤਾਂ deathday (ਮਰਨ ਦਾ ਦਿਨ) ਆਉਣਾ ਹੈ ਤੇ ਤੁਸੀਂ birthday, birthday ਕਰੀ ਜਾਂਦੇ ਹੋ। ਫਿਕਰ ਕਰੋ ਕਿ ਸਮਾਂ ਲੰਘ ਗਿਆ ਇਕ ਸਾਲ ਹੋਰ ਘੱਟ ਗਿਆ। 'ਸਵਰਗ ਲੋਕ' ਵਿਚ ਵੀ ਇਵੇਂ ਹੀ ਹੈ। ਜਦੋਂ ਸਾਲ ਪੂਰੇ ਹੋਏ ਤਾਂ ਮਾਲਾ ਦੇ ਇਕ ਇਕ ਕਰਕੇ ਸਾਰੇ ਫੁੱਲ ਸੁੱਕ ਜਾਂਦੇ ਨੇ। ਉਸ ਦਿਨ ਉਸ ਨੂੰ ਚੁੱਕ ਕੇ ਧਰਤੀ ਦੇ ਉਤੇ ਸੁੱਟ ਦਿੱਤਾ ਜਾਂਦਾ ਹੈ। ਸੁੱਟਿਆ ਕਿਵੇਂ ਜਾਂਦਾ ਹੈ? ਉਹ ਆਪਣੇ ਕਰਮਾਂ ਦਾ ਬੰਨ੍ਹਿਆ ਹੋਇਆ ਆਉਂਦਾ ਹੈ। ਜਿਹੜੇ ਬਕਾਇਆ ਕਰਮ ਰਹਿੰਦੇ ਨੇ ਭੋਗਣੇ ਉਹ ਇਥੇ ਆ ਕੇ ਭੋਗਦਾ ਹੈ। ਇਥੇ ਆ ਕੇ ਫੇਰ ਕਰਮ ਕਰਦਾ ਹੈ ਜੇ ਤਾਂ ਉਤੇ ਦੀ ਜਾਣ ਵਾਲੇ ਕਰ ਲਏ, ਫੇਰ ਤਾਂ ਸੁਖਾਲਾ ਰਹਿੰਦਾ ਹੈ। ਜੇ ਕਿਤੇ ਹੇਠਾਂ ਨੂੰ ਜਾਣ ਵਾਲੇ ਕਰ ਲਏ, ਉਹ ਤਾਂ ਫੇਰ ਮੁਕਦਾ ਹੀ ਨਹੀਂ ਫੇਰ ਚੌਰਾਸੀ ਲੱਖ 'ਚੋਂ –

***ਚਉਰਾਸੀਹ ਨਰਕ ਸਾਕਤੁ ਭੋਗਾਈਐ॥ ਪੰਨਾ – 1028***

ਮਹਾਰਾਜ ਜੀ ਕਹਿੰਦੇ, "ਉਹ ਨਹੀਂ ਫੇਰ ਮੁਕਣਾ। ਫੇਰ ਉਹ ਕੀ ਕਰਦਾ ਹੈ? ਪਸ਼ੂ, ਪੰਛੀ ਬਣੀ ਜਾਂਦਾ ਹੈ ਛੋਟੇ ਛੋਟੇ ਕੀੜੇ-ਮਕੌੜੇ, ਮਰ ਜਾਂਦਾ ਹੈ ਫੇਰ ਕੀੜਾ ਬਣ ਜਾਂਦਾ ਹੈ ਅਖੀਰ ਉਹ ਭੁਗਤਣ ਤੋਂ ਬਾਅਦ –

***ਚਿਰੰਕਾਲ ਇਹ ਦੇਹ ਸੰਜਰੀਆ॥ ਪੰਨਾ – 176***

ਬੜੀ ਦੇਰ ਤੋਂ ਬਾਅਦ ਇਹ ਦੇਹੀ ਪ੍ਰਾਪਤ ਹੁੰਦੀ ਹੈ। ਫੇਰ ਮਹਾਂਪੁਰਸ਼ ਹਰ ਵਾਰੀ ਕਹਿੰਦੇ ਨੇ ਕਿ ਤੂੰ ਏਸ ਚੱਕਰ 'ਚੋਂ ਨਿਕਲ ਜਾਹ। ਹਾਕਾਂ ਮਾਰਦੇ ਨੇ –

***ਪ੍ਰਾਣੀ ਤੂੰ ਆਇਆ ਲਾਹਾ ਲੈਣਿ॥***
***ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ॥***
***ਪੰਨਾ – 43***

ਤੇਰੀ ਤਾਂ ਉਮਰ ਰੋਜ਼ ਘਟ ਰਹੀ ਹੈ, ਚੌਵੀ ਹਜ਼ਾਰ ਸੁਆਸ ਘਟ ਰਿਹਾ ਹੈ ਰੋਜ਼ ਦਾ, ਸੰਭਾਲ ਲੈ ਜੇ ਸੰਭਾਲ ਹੁੰਦਾ ਹੈ। ਤੇ ਹੈ ਕਿੰਨੀ ਕੀਮਤੀ ਚੀਜ਼? ਨਾਮ ਕਿੰਨਾ ਕੀਮਤੀ ਹੈ? ਜੇ ਇਕ ਵਾਰੀ ਜਪ ਲਵੇ ਧਿਆਨ ਦੇ ਨਾਲ, ਅੰਤ ਕਾਲ ਦਾ ਸਮਾਂ ਹੋਵੇ, ਸਾਹ ਨਿਕਲਦਾ ਜਾਂਦਾ ਹੋਵੇ ਤੇ ਇਕ ਵਾਰੀ ਵਾਹਿਗੁਰੂ ਵੱਲ ਧਿਆਨ ਆ ਜਾਵੇ। ਇਕ ਤਾਂ ਹੁੰਦਾ ਹੈ ਕਿ ਕਹਿ ਵਾਹਿਗੁਰੂ! ਵਾਹਿਗੁਰੂ!! ਉਹ ਅੰਦਰੋਂ ਨਹੀਂ ਕਹਿੰਦਾ ਹੁੰਦਾ। ਅਜਾਮਲ ਦੀ ਜਿਹੜੀ ਸਾਖੀ ਹੈ ਉਹ ਪੜ੍ਹਿਆ-ਲਿਖਿਆ ਵਿਦਵਾਨ ਸੀ। ਮਹਾਤਮਾ ਦੀ ਕਿਰਪਾ ਸੀ ਉਸ ਦੇ ਉਤੇ। ਉਨ੍ਹਾਂ ਨੇ ਕਿਹਾ ਸੀ ਕਿ ਨਾਰਾਇਣ ਤੇਰੇ ਮੁੰਡੇ ਦਾ ਨਾਂ ਰੱਖਦੇ ਹਾਂ। ਉਹ ਨਾਰਾਇਣ, ਮਹਾਰਾਜ ਜੀ ਕਹਿੰਦੇ, ਇਕੋ ਵਾਰ ਅਜਾਮਲ ਨੇ ਕਿਹਾ –

***ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ॥***
***ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ॥***
***ਪੰਨਾ – 902***

ਮਹਾਰਾਜ ਜੀ ਕਹਿੰਦੇ –

***ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥***
***ਪੰਨਾ – 632***

ਅੱਖ ਦੇ ਝਮਕੇ ਜਿੰਨੇ ਚਿਰ ਵਿਚ ਲੰਘ ਗਿਆ, ਨਾਮ ਬਹੁਤ ਹੀ ਸ਼ਕਤੀਸ਼ਾਲੀ ਹੈ ਪਰ ਤਾਂ ਸ਼ਕਤੀਸ਼ਾਲੀ ਹੈ ਜੇ ਧਿਆਨ ਜਾਵੇ। ਇਹ ਭੇਤ ਮਹਾਤਮਾ ਦਸਦੇ ਨੇ, ਸਾਰੇ ਸੰਸਾਰ ਨੂੰ ਨਹੀਂ ਪਤਾ, ਉਹ ਨਾਮ ਜੱਪਣ ਵਾਸਤੇ ਸੰਤ ਕਹਿੰਦੇ ਨੇ ਕਿ ਤੂੰ ਬੰਦਗੀ ਕਰ, ਬੰਦਗੀ ਕਰ, ਨਿੰਦਿਆ ਵਿਚ ਕੀ ਹਾਸਲ ਹੋਏਗਾ, ਈਰਖਾ 'ਚ ਕੀ ਹਾਸਲ ਹੋਏਗਾ, ਈਰਖਾ ਨਾਲ ਕੀ ਹੋਏਗਾ ਜਾਂ ਧੱਕੇ-ਧੋਖੇ ਨਾਲ ਜ਼ਮੀਨਾਂ-ਜਾਇਦਾਦਾਂ ਦੱਬ ਲਈਆਂ। ਤਕੜਾ ਬੰਦਾ ਹੈ ਹੁਣ ਨਾਲ ਤਾਂ ਜਾਣੀਆਂ ਨਹੀਂ ਇਹ ਤਾਂ ਪੱਥਰ ਬਣ ਕੇ ਤੇਰੇ ਗਲ ਪੈ ਜਾਣਗੇ ਤੇ ਲੇਖੇ ਦੇਣੇ ਔਖੇ ਹੋ ਜਾਣਗੇ।

ਸੋ ਮੈਂ ਗੱਲ ਕਰਦਾ ਸੀ ਕਿ ਇਸ ਦਾ ਕੋਈ ਪਤਾ ਨਹੀਂ ਹੈ ਕਿ ਮੇਰੇ ਨਾਲ ਕੀ ਭਾਣਾ ਵਰਤਣਾ ਹੈ ਅੱਖਾਂ ਮੀਚਣ ਤੋਂ ਬਾਅਦ। ਉਹ ਜਦੋਂ ਲੇਖਾ ਲੈਂਦਾ ਹੈ, ਕਹਿੰਦੇ –

***ਲੇਖਾ ਲੀਜੈ ਤਿਲ ਜਿਉ ਪੀੜੀ॥ ਪੰਨਾ – 1028***

ਜਿਵੇਂ ਤਿਲ ਪੀੜਦੇ ਨੇ ਤੇਲ ਵਾਸਤੇ ਐਨਾ-ਕੁ ਹੁੰਦਾ ਹੈ ਉਸ ਨੂੰ ਵੀ ਨਹੀਂ ਛਡਦੇ, ਕਹਿੰਦੇ ਇਉਂ ਫੇਰ ਛੱਡਦਾ ਨਹੀਂ ਹੈ ਧਰਮਰਾਜਾ ਤਿਲ ਵਾਂਗ ਪੀੜ ਕੇ ਲੇਖਾ ਲੈਂਦਾ ਹੈ।

ਸੋ ਬਾਬਾ ਫਰੀਦ ਜੀ ਮੁਰੀਦਾਂ ਦੇ ਨਾਲ ਆਉਂਦੇ-ਆਉਂਦੇ ਖੜ੍ਹ ਗਏ ਉਥੇ ਤੇ ਧਿਆਨ ਕਰਿਆ ਕਿ ਇਹ ਬਲਦ ਕੌਣ ਸੀ? ਓਹੋ! ਬੋਲੇ ਨਹੀਂ, ਸਗੋਂ ਸਿਜਦਾ ਕਰਨ ਲੱਗ ਗਏ ਕਿ ਹੇ ਅੱਲਾ-ਤਾਲਾ ਕਿੱਡੀ ਵੱਡੀ ਤੇਰੀ ਕੁਦਰਤ ਹੈ, ਕਿਹੋ ਜਿਹਾ ਤੇਰਾ ਇਨਸਾਫ ਹੈ। ਮਰੀਦਾਂ ਨੇ ਪੁਛਿਆ, "ਪੀਰ ਜੀ! ਤੁਸੀਂ ਸਿਜਦਾ ਕਰਦੇ ਰਹੇ ਕਰੰਗ ਦੇ ਅਗੇ ਬੈਠ ਕੇ ਤੇ ਸਾਨੂੰ ਵੀ ਕੁਝ ਭੇਤ ਦੱਸ ਦਿਓ।" ਉਹ ਕਹਿੰਦੇ ਕਿ ਅੱਲ੍ਹਾ-ਤਾਲਾ ਦਾ ਜੋ ਹਿਸਾਬ ਕਿਤਾਬ ਕਰਨ ਦਾ ਤਰੀਕਾ ਹੈ ਉਸ ਨੂੰ ਦੇਖ ਕੇ ਮੈਂ ਸਿਜਦਾ ਕਰਿਆ ਹੈ। ਕਹਿਣ ਲੱਗੇ ਕਿ ਆਹ! ਜਿਹੜੀ ਜ਼ਮੀਨ ਹੈ ਪੰਜ ਹਜ਼ਾਰ ਏਕੜ, ਇਥੇ ਇਕ ਰਾਜਾ ਸੀ ਛੋਟਾ ਜਿਹਾ, ਇਹ ਓਸ ਦੀ ਜ਼ਮੀਨ ਹੈ ਪਰ ਲਾਲਚੀ ਬੜਾ ਸੀ ਉਹ। ਕਹਿੰਦੇ ਕਣਕ ਬੀਜੀ ਹੋਈ ਸੀ ਇਕ ਕਿਸਾਨ ਦੀ, ਉਸ ਦੇ ਖੇਤ ਵਿਚੋਂ ਘੋੜੀ ਲੰਘਾ ਲਈ। ਘੋੜੀ ਲੰਘਾਉਣ ਨਾਲ ਉਸ ਦੀ ਰਕਾਬ ਵਿਚ ਬੱਲੀਆਂ ਫਸ ਗਈਆਂ ਕਣਕ ਦੀਆਂ, ਚਾਹੀਦਾ ਤਾਂ ਇਹ ਸੀ ਕਿ ਬੱਲੀਆਂ ਉਥੇ ਹੀ ਸੁੱਟ ਦਿੰਦਾ ਕਿ ਤੈਂ ਕੀ ਕਰਨੀਆਂ ਨੇ, ਅਮੀਰ ਬਣਨਾ ਹੈ ਬੱਲੀਆਂ ਤੇ ਦਾਣੇ ਲੈ ਕੇ?

ਸਾਡੇ ਬਾਪੂ ਜੀ ਨੇ ਜਿਸ ਦਿਨ ਸਾਡੇ ਘਰ ਸਾਗ ਬਣਨਾ ਤਾਂ ਉਨ੍ਹਾਂ ਨੇ ਕਹਿਣਾ ਕਿ ਦੱਸੋ ਭਾਈ! ਕਿਹੜੇ ਖੇਤ ਦਾ ਸਾਗ ਲਿਆਂਦਾ ਹੈ? ਤਾਂ ਘਰਦਿਆਂ ਨੇ ਕਹਿਣਾ ਕਿ ਬਾਪੂ ਜੀ! ਫਲਾਣੇ ਖੇਤ ਤੋਂ ਲਿਆਏ। ਉਨ੍ਹਾਂ ਨੇ ਫੇਰ ਪੁਛਣਾ ਕਿ ਕਿਸੇ ਦਾ ਤੋੜਿਆ ਤਾਂ ਨਹੀਂ ਹੈ। ਜੇ ਕਿਤੇ ਕਹਿ ਦੇਣ ਕਿ ਅਸੀਂ ਦੋ-ਕੁ ਗੰਦਣਾਂ ਤੋੜ ਲਈਆਂ ਤਾਂ ਉਹ ਰੋਟੀ ਨਹੀਂ ਸੀ

ਖਾਂਦੇ। ਕਹਿੰਦੇ ਕਿ ਨਾ ਭਾਈ! ਲੇਖਾ ਦੇਣਾ ਪੈ ਜਾਏਗਾ। ਐਨੀ-ਕੁ ਗੱਲ ਤੋਂ ਵੀ ਡਰਦੇ ਨੇ ਸਿਆਣੇ ਬੰਦੇ।

ਸੋ ਕਹਿਣ ਲੱਗੇ ਕਿ ਉਹ ਬੱਲੀਆ ਘਰ ਤੱਕ ਲੈ ਗਿਆ ਰਕਾਬ ਵਿਚ ਫਸੀਆਂ ਹੋਈਆਂ। ਉਸ ਦਾ ਵੀ ਬੋਹਲ (ਕਣਕ ਦਾ ਢੇਰ) ਲੱਗਿਆ ਹੋਇਆ ਸੀ, ਹੱਥ ਨਾਲ ਮਲੀਆਂ ਤੇ ਮਲ ਕੇ ਆਪਣੇ ਬੋਹਲ ਦੇ ਵਿਚ ਹੀ ਦਾਣੇ ਸੁਟ ਦਿੱਤੇ। ਕਿੰਨੇ-ਕੁ ਦਾਣੇ ਹੋਣਗੇ? ਦੋ ਸੌ ਚਾਰ ਸੌ ਦਾਣਾ ਹੋਏਗਾ ਜੇ ਕਿਤੇ ਪੂਰਾ ਹੀ ਫਸ ਗਿਆ ਪੈਰ ਵਿਚ। ਕਹਿੰਦੇ ਉਹ ਲੇਖਾ ਦੇਣ ਵਾਸਤੇ ਆਹ ਕਿਸਾਨ ਜਿਨ੍ਹਾਂ ਦੇ ਦਾਣੇ ਸਨ ਉਸ ਦਾ ਬੈਲ ਬਣ ਕੇ ਲੇਖਾ ਦਿੱਤਾ। ਸੋ ਅੱਗੇ ਹਿਸਾਬ-ਕਿਤਾਬ ਇੰਜ ਚਲਦਾ ਹੈ, ਕੋਈ ਬਚ ਨਹੀਂ ਸਕਦਾ। ਇਸੇ ਜਨਮ ਦੇ ਅੰਦਰ ਇਰਾਦਾ ਕਰੋ ਕਿ ਵਾਹਿਗੁਰੂ ਨੂੰ ਮਿਲਣਾ ਹੈ। ਵਾਹਿਗੁਰੂ ਨੂੰ ਮਿਲਣਾ ਔਖੇ ਤੋਂ ਔਖਾ ਹੈ, ਵਾਹਿਗੁਰੂ ਨੂੰ ਮਿਲਣਾ ਸੌਖੇ ਤੋਂ ਸੌਖਾ ਹੈ। ਜੇ ਕੀੜੀ ਕਹੇ ਕਿ ਇਕ ਜਲੇਬੀ ਓਹ ਗੁਰਦੁਆਰੇ ਦੇ ਕੋਲ ਸਫੈਦੇ ਦੇ ਉਤੇ ਪਈ ਹੈ। ਉਸ ਨੂੰ ਤਾਂ ਬਹੁਤ ਔਖਾ ਹੈ ਇਥੋਂ ਚੱਲਣਾ ਹੈ ਕਦੋਂ ਪਹੁੰਚੇਗੀ, ਪਾਣੀ ਹੋਇਆ ਅੱਗੇ ਤਾਂ ਔਖਾ ਹੈ, ਨਾਲੀਆਂ ਪਾਰ ਕਰਨੀਆਂ ਨੇ, ਪਤਾ ਨਹੀਂ ਮਰ ਹੀ ਜਾਵੇ ਰਾਹ ਵਿਚ। ਦੂਜਾ ਇਥੋਂ ਪੰਛੀ ਨੂੰ ਸੁਗੰਧੀ ਆਈ, ਉਡਾਰੀ ਮਾਰੀ ਤੇ ਜਾ ਕੇ ਫਟਾਫਟ ਖਾ ਲਈ।

ਸੋ ਇਹ ਦੋ ਰਸਤੇ ਮਹਾਰਾਜ ਜੀ ਨੇ ਦੱਸੇ ਨੇ। ਬੜੀ ਭਾਰੀ ਕਿਰਪਾ ਕਰੀ ਹੈ ਸਾਡੇ ਉਤੇ। ਮੈਂ ਬੇਨਤੀ ਕਰੀ ਸੀ ਕਿ ਗੁਰੂ ਨਾਨਕ ਸਾਹਿਬ ਏਹ ਦੇਵਤਿਆਂ ਨੂੰ ਮੰਨਣ ਵਾਲੇ ਗੁਰੂ ਨਹੀਂ ਸਨ, ਦੇਵਤੇ ਤਾਂ ਆ ਕੇ ਉਨ੍ਹਾਂ ਦੀ ਪ੍ਰਕਰਮਾ ਕਰਦੇ ਸਨ। ਗੁਰੂ ਨਾਨਕ ਸਾਹਿਬ ਤਾਂ ਬਹੁਤ ਵੱਡੇ ਨੇ, ਜਿਨ੍ਹਾਂ ਨੇ ਪ੍ਰਮੇਸ਼ਰ ਦੇਖ ਲਿਆ, ਸਾਰਿਆਂ ਦੇ ਅੰਦਰ। ਕਹਿੰਦੇ ਸ਼ਿਵ ਜੀ ਮਹਾਰਾਜ ਆਪਣਾ ਆਸਣ ਛੱਡ ਕੇ ਉਸ ਨੂੰ ਟੋਲ੍ਹਦੇ ਫਿਰਦੇ ਨੇ ਕਿ ਕਿਥੇ ਹੈ? ਬਾਣੀ ਵਿਚ ਆਉਂਦਾ ਹੈ –

***ਬ੍ਰਹਮਗਿਆਨੀ ਕਉ ਖੋਜਹਿ ਮਹੇਸੁਰ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥***

***ਪੰਨਾ – 273***

ਮਨੁਖ ਦੀ ਪਦਵੀ ਦੇਵਤਿਆਂ ਤੋਂ ਉਤੇ ਹੈ। ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਤੋਂ ਉਤੇ ਲੰਘ ਜਾਂਦਾ ਹੈ। ਆਹ ਮੌਕਾ ਮਿਲਿਆ ਹੋਇਆ ਹੈ ਸਾਨੂੰ ਜੇ ਤਾਂ ਫਾਇਦਾ ਉਠਾ ਗਏ। ਫੇਰ ਤਾਂ ਭਾਈ ਜਿੱਤ ਗਏ। ਜੇ ਨਾ ਕਰਿਆ ਫੇਰ ਹਾਰ ਗਏ, ਕਹਿੰਦੇ ਜੁਆਰੀ ਦੋਹੇ ਹੱਥ ਝਾੜ ਕੇ ਤੁਰ ਪਿਆ। ਹੁਣ ਜਿੱਤਿਆ ਕਿਵੇਂ ਜਾਂਦਾ ਹੈ? ਸਾਡਾ ਕੰਮ ਹੈ ਦੱਸਣਾ, ਇਕੱਠ ਕਰਨੇ, ਰੌਲਾ ਪਾਉਣਾ ਕਿ ਇਉਂ ਹੋ ਜਾਏਗਾ ਤੁਸੀਂ ਆਹ ਕੰਮ ਕਰ ਲਓ, ਸੁਖਾਲੇ ਹੋ ਜਾਓਗੇ। ਪਹਿਲਾਂ ਤਾਂ ਇਹ ਹੈ ਕਿ ਸਤਿਸੰਗ 'ਚ ਆਉਂਦੇ ਹੋ, ਕਰੋੜਾਂ ਜੱਗਾਂ ਦਾ ਫਲ ਸੁਣ ਕੇ ਤੇ ਗਾ ਕੇ ਮਿਲ ਗਿਆ, ਆਉਂਦੇ ਹੋ ਪੈਦਲ ਤੁਰ ਕੇ ਜਾਂ ਗੱਡੀਆਂ ਵਿਚ, ਉਸ ਦਾ ਤੁਹਾਨੂੰ ਅਸ਼ਵਮੇਧ ਜੱਗ ਦਾ ਫਲ ਮਿਲ ਗਿਆ ਹਰ ਕਦਮ ਦਾ, ਇਸ ਦਾ ਫਾਇਦਾ ਹੀ ਫਾਇਦਾ ਹੈ, ਲਾਹਾ ਹੀ ਲਾਹਾ ਹੈ। ਗੁਰੂ ਮਹਾਰਾਜ ਜੀ ਕਹਿੰਦੇ ਨੇ ਕਿ ਦੋ ਕਰਮ ਕਰ ਲੈ ਤੂੰ-

***ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥***
***ਪੰਨਾ – 642***

ਕਿ ਸਾਧੂ ਦੀ ਸੰਗਤ ਕਰ। ਜੇ ਆਪਾਂ ਕਹਿ ਦਿੰਦੇ ਕਿ ਸਾਧ ਸੰਗਤ ਜੀ! ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ॥ ਉਹ ਸਾਧ ਵਿਚ ਬੈਠੇ ਹੁੰਦੇ ਨੇ, ਉਨ੍ਹਾਂ ਕਰਕੇ ਸਾਰੇ ਹੀ ਸਾਧੂ ਬਣੇ ਹੁੰਦੇ ਨੇ ਪਰ ਸਾਧੂ ਤੋਂ ਬਗੈਰ ਸਤਿਸੰਗ ਨਹੀਂ ਹੋਇਆ ਕਰਦਾ। 'ਸਤਿ' ਦੇ ਨਾਲ ਜੁੜਨਾ ਹੈ, ਮਾਇਆਧਾਰੀ ਜੋੜ ਨਹੀਂ ਸਕਦਾ। ਉਸ ਦੇ ਵਿਚ ਤਾਕਤ ਹੀ ਨਹੀਂ ਹੈ ਕਿ ਉਹ 'ਸਤਿ' ਨਾਲ ਜੋੜ ਦੇਵੇ। ਹੁਣ ਮਹਾਰਾਜ ਜੀ ਕਹਿੰਦੇ ਕਿ ਸਾਰਿਆਂ ਤੋਂ ਵੱਡਾ ਕਰਮ ਇਹ ਹੈ

***ਕਹੁ ਨਾਨਕ ਤਿਸੁ ਭਇਓ ਪਰਾਪਤਿ***
***ਜਿਸੁ ਪੁਰਬ ਲਿਖੇ ਕਾ ਲਹਨਾ॥ ਪੰਨਾ – 642***

ਕਿੰਨੇ ਕਰੋੜ ਹਿੰਦੋਸਤਾਨ ਦੀ ਆਬਾਦੀ ਹੈ ਤੇ ਤੁਸੀਂ ਕਿੰਨੀ ਖੇਚਲ ਸਹਿ ਕੇ ਇਥੇ ਪਹੁੰਚੇ ਹੋ, ਕੋਈ ਕਰਮ ਹੈ ਵੱਡਾ ਭਾਰਾ ਜਿਹੜਾ ਤੁਹਾਨੂੰ ਇਥੇ ਲੈ ਆਇਆ। ਅੱਗੇ ਹੈ ਕਿ ਤੁਹਾਡਾ ਸਮਾਂ ਅਸੀਂ ਖਰਾਬ ਕਰ ਦੇਈਏ ਤਾਂ ਅਸੀਂ ਦੋਸ਼ੀ ਹਾਂ ਉਰਲੀਆਂ-ਪਰਲੀਆਂ ਮਾਰ ਕੇ ਹੀ ਸਮਾਂ ਪੂਰਾ ਕਰ ਦੇਈਏ, ਜੇ ਅਸੀਂ ਪਤੇ ਦੀ ਗੱਲ ਕਰਦੇ ਹਾਂ, ਕੁਝ ਸਿਖਾਉਂਦੇ ਹਾਂ ਤਾਂ ਇਹ ਸਾਡਾ ਫਰਜ਼ ਹੈ –

***ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ***
***ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ਪੰਨਾ – 306***

ਸੋ ਮਹਾਰਾਜ ਜੀ ਕਹਿੰਦੇ ਕਿ ਇਕੋ ਕੰਮ ਨਾਲ ਛੁਟਕਾਰਾ ਹੈ ਤੇਰਾ। ਉਹ ਹੈ ਤੂੰ ਪ੍ਰਮੇਸ਼ਰ ਦਾ ਨਾਮ ਜਪ, ਹੋਰ ਕੋਈ ਤਰੀਕਾ ਹੀ ਨਹੀਂ ਤੇਰੇ ਛੁਟਣ ਦਾ। ਪ੍ਰਮੇਸ਼ਰ ਦਾ ਨਾਮ ਜੱਪਣ ਵਾਸਤੇ ਰਹਿਤਾਂ ਹੁੰਦੀਆਂ ਨੇ। ਸਭ ਤੋਂ ਵੱਡੀ ਰਹਿਤ ਹੈ ਗੁਰੂ ਧਾਰਨ ਕਰਨਾ, ਨਾਮ ਜਪਣ ਵਾਲੇ ਨਾਲ 100% ਪਿਆਰ ਪਾਉਣਾ। ਮੈਂ ਪਰਸੋਂ ਬੇਨਤੀ ਕਰੀ ਸੀ ਕਿ ਸਰੀਰ ਦੀ ਹਾਲਤ ਇਹੋ ਜਿਹੀ ਹੈ ਕਿ ਇਕ ਪਾਸੇ ਤਾਂ ਤੁਸੀ ਸਾਰੇ ਹੋ, ਪਿਆਰ ਹੈ ਤੁਹਾਡੇ ਹਿਰਦੇ ਵਿਚ ਬੇਅੰਤ, ਪਰਦੇਸਾਂ ਵਿਚ ਬੈਠੇ ਉਡੀਕਦੇ ਹੋ ਤੇ ਦੂਜੇ ਪਾਸੇ ਮੇਰੇ ਮਹਿਬੂਬ ਨੇ, ਮੇਰੇ ਪਿਆਰੇ ਨੇ, ਜਿਨ੍ਹਾਂ ਨੂੰ ਮੈਂ ਭੁਲਦਾ ਹੀ ਨਹੀਂ। ਹੁਣ ਵੀ ਰੋ ਪੈਂਦਾ ਹਾਂ ਯਾਦ ਕਰਕੇ ਗਿਆਨ ਹੁੰਦੇ ਹੋਏ, ਮੈਂ ਰੋ ਪੈਂਦਾ ਹਾਂ, ਬੈਰਾਗ ਆ ਜਾਂਦਾ ਹੈ ਕਿ ਕਦੋਂ ਫੇਰ ਇਕੱਠੇ ਹੋਵਾਂਗੇ? ਅਜੇ ਕਿੰਨਾ-ਕੁ ਸਮਾਂ ਹੋਰ ਲਾਉਣਾ ਹੈ। ਉਹ ਪਿਆਰ ਆਉਂਦਾ ਹੈ। ਸੋ ਜੇ ਪਿਆਰ ਪੈ ਜਾਵੇ ਕਿਸੇ ਮਹਾਂਪੁਰਸ਼ ਨਾਲ-ਬ੍ਰਹਮ ਨੇਸਤੀ, ਬ੍ਰਹਮ ਸਰੋਤ੍ਰੀ-ਬ੍ਰਹਮ ਬਕਤਾ ਨਾਲ ਐਵੇਂ ਹੀ ਨਹੀਂ ਕਿਸੇ ਪਖੰਡੀ ਦੇ ਨਾਲ ਪਿਆਰ ਪਾਉਣਾ। ਉਸ ਪਿਆਰ ਦੇ ਨਾਲ ਨਾਮ ਜਪ ਹੁੰਦਾ ਹੈ ਹੋਰ ਕੋਈ ਤਰੀਕਾ ਨਹੀਂ ਹੈ। ਉਸ ਦਾ ਸਰੂਰ ਚੜ੍ਹ ਜਾਂਦਾ ਹੈ, ਜੇ ਕਿਤੇ ਉਸ ਦਾ ਵਜੂਦ ਅੰਦਰ ਆ ਜਾਵੇ ਜਿਸ ਨੂੰ ਧਿਆਨ ਕਹਿੰਦੇ ਨੇ, ਫੇਰ ਤਾਂ ਗੱਲ ਹੀ ਬਹੁਤ ਵੱਡੀ ਬਣ ਜਾਂਦੀ ਹੈ। ਸੋ ਇਹ ਰਹਿਤਾਂ ਨੇ ਸਾਰੀਆਂ ਤੇ ਮੈਂ ਇਹ ਕਿਤਾਬ ਲਿਖ ਦਿੱਤੀ 'ਸੁਰਤਿ ਸ਼ਬਦ ਮਾਰਗ।' ਵੈਸੇ ਤਾਂ ਸਾਰੀਆਂ ਹੀ ਵਧੀਆ ਨੇ ਤੇ ਤੀਹ ਦੇ ਕਰੀਬ ਹੋ ਗਈਆਂ ਨੇ। ਇਨ੍ਹਾਂ ਨੂੰ ਪੜ੍ਹੋ, ਪੜ੍ਹੋ ਹੀ ਨਾ ਵਿਚਾਰੋ, ਵਿਚਾਰ ਕੇ ਅਮਲ ਕਰੋ ਸੋ

ਰਸਤਾ ਲੱਭ ਜਾਏਗਾ। ਉਸ ਪੁਸਤਕ ਦੇ ਵਿਚ ਲਿਖਿਆ ਹੋਇਆ ਹੈ ਸਾਰਾ, ਤਜ਼ਰਬੇ ਲਿਖੇ ਹੋਏ ਨੇ ਆਪਣੇ ਕਿ ਕਿਵੇਂ ਨਾਮ ਜਪ ਹੁੰਦਾ ਹੈ, ਕਿਸ ਤਰ੍ਹਾਂ ਜਪੋ, ਕਿਹੜਾ ਰਸਤਾ ਠੀਕ ਹੈ? ਸਾਰਿਆਂ ਨਾਲੋਂ ਵਧੀਆ ਰਸਤਾ ਨਾਮ ਜਪਣ ਦਾ ਹੈ ਪਰ ਇਹ ਜੱਪਣ ਦੇ ਵਾਸਤੇ ਨਾਮ ਲੈਣਾ ਪੈਂਦਾ ਹੈ। ਗੁਰੂ ਘਰ ਦੇ ਅੰਦਰ ਪੰਜ ਪਿਆਰੇ ਨਾਮ ਦਿੰਦੇ ਨੇ ਤੇ ਜਿਥੇ ਪੰਜ ਨੇ ਉਥੇ ਗੁਰੂ ਸਾਹਿਬ ਦਾ ਬਚਨ ਹੈ ਕਿ ਮੈਂ ਹੋਵਾਂਗਾ। ਕਈ ਕਹਿੰਦੇ ਨੇ ਕਿ ਜੀ! ਇਹ ਤਾਂ ਜਲੇ ਹੋਏ ਬਲਬ ਨੇ, ਇਨ੍ਹਾਂ ਵਿਚ ਤਾਂ ਰੋਸ਼ਨੀ ਨਹੀਂ ਤੇ ਕਰਨੀ-ਕਮਾਈ ਵਾਲੇ ਚਾਹੀਦੇ ਨੇ। ਜੇ ਤੁਹਾਡੇ ਅੰਦਰ ਨਿਸਚਾ ਹੈ ਕਿ ਗੁਰੂ ਸਾਹਿਬ ਨੇ ਕਿਹਾ ਹੈ ਕਿ ਪੰਜਾਂ ਵਿਚ ਮੈਂ ਹੋਵਾਂਗਾ, ਉਸ ਨਿਸਚੇ ਨਾਲ ਹੀ ਤਰ ਜਾਣਗੇ, ਆਪਾਂ ਨੇ ਕੀ ਲੈਣਾ ਹੈ ਕਿਸੇ ਤੋਂ, ਅਸੀਂ ਤਾਂ ਨਾਮ ਲੈਣਾ ਹੈ ਤੇ ਨਾਮ ਦੇਣ ਵਾਲਾ ਹੈ 'ਗੁਰੂ ਗ੍ਰੰਥ ਸਾਹਿਬ।' ਇਹ ਗੁਰੂ ਗ੍ਰੰਥ ਸਾਹਿਬ ਜੀ ਦੇ ਪਿਆਰੇ ਖੜ੍ਹੇ ਨੇ ਪੰਜ, ਉਨ੍ਹਾਂ ਤੋਂ ਆਪਾਂ ਨਾਮ ਲੈਂਦੇ ਹਾਂ, ਮੰਤਰ ਲੈ ਲਿਆ, ਇਕ ਤਾਂ ਲੈ ਲਿਆ ਮੂਲਮੰਤਰ '੧ੴ ਤੋਂ ਨਾਨਕ ਹੋਸੀ ਭੀ ਸਚੁ॥੧॥' ਤੱਕ ਦੂਜਾ ਲੈ ਲਿਆ 'ਗੁਰ ਮੰਤਰ'। ਇਹ ਦੋਵੇਂ ਆਪਣਾ ਆਪਣਾ ਕੰਮ ਕਰਦੇ ਨੇ। ਜਿੰਨਾ ਚਿਰ ਗੁਰਮੰਤਰ ਨਹੀਂ ਚਲਦਾ, ਮੂਲਮੰਤਰ ਦੇ ਪਾਠ ਕਰੀ ਜਾਓ ਤੁਸੀਂ ਚਾਲੀ-ਪੰਜਾਹ ਲੱਖ ਕਰ ਦਿਓ, ਕਰੋੜ ਕਰ ਦਿਓ। ਉਸ ਦੇ ਨਾਲ ਰਵਾਂ ਹੋ ਜਾਏਗਾ ਜਿਵੇਂ ਸੜਕ ਰਵਾਂ ਹੋ ਜਾਂਦੀ ਹੈ। ਜਦੋਂ ਤੁਸੀਂ ਫੇਰ ਵਾਹਿਗੁਰੂ ਵਾਹਿਗੁਰੂ ਕਹੋਂਗੇ ਜ਼ਿੰਦਗੀ ਭਰ ਨਹੀਂ ਭੁਲੇਗਾ। ਫੇਰ ਨਾਮ ਜਦੋਂ ਅੰਦਰ ਆ ਜਾਏਗਾ ਫੇਰ ਇਹ ਰਾਹ ਖੋਲ੍ਹਦਾ ਹੈ ਤੇ ਰਾਹ ਖੋਲ੍ਹਦਾ-ਖੋਲ੍ਹਦਾ ਉਥੇ ਲੈ ਜਾਏਗਾ ਜਿਥੇ ਪ੍ਰਮੇਸ਼ਰ ਦੇ ਦਰਸ਼ਨ ਹੁੰਦੇ ਨੇ, ਸਾਰੇ ਪ੍ਰਮੇਸ਼ਰ ਹੀ ਪ੍ਰਮੇਸ਼ਰ ਦਿਸਦਾ ਹੈ, ਦੂਜਾ ਨਹੀਂ ਦੇਖਦੇ। ਇਹ ਦ੍ਰਿਸ਼ਟੀ ਹੈ ਬ੍ਰਹਮ ਗਿਆਨੀ ਦੀ-

***ਮਨਿ ਸਾਚਾ ਮੁਖਿ ਸਾਚਾ ਸੋਇ॥***
***ਅਵਰੁ ਨ ਪੇਖੈ ਏਕਸੁ ਬਿਨੁ ਕੋਇ॥***
***ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥***

***ਪੰਨਾ - 272***

ਏਸ ਤਰ੍ਹਾਂ ਦੇ ਨਾਲ ਹਰ ਸਾਲ ਮੈਂ ਮੁਹਾਰਨੀ ਕਹਾਉਂਦਾ ਹਾਂ ਕਿ ਇਉਂ ਨਾਮ ਜਪ ਲਓ। ਆਪਣਾ ਨਹੀਂ ਹੁੰਦਾ ਮਿਲਾਪ, ਸਾਲ ਬਾਅਦ ਆਪਾਂ ਮਿਲਦੇ ਹਾਂ ਜਾਂ ਤਾਂ ਇਉਂ ਕਰੀਏ ਕਿ ਤੁਸੀਂ ਆਪਣੇ ਕਾਰੋਬਾਰ ਵੀ ਕਰੋ ਤੇ ਥੋੜ੍ਹੀਆਂ ਤੋਂ ਥੋੜ੍ਹੀਆਂ ਛੇ ਮਾਲਾਂ ਬੈਠੇ ਕੇ ਕਰ ਲਓ ਵਾਹਿਗੁਰੂ ਦੀਆਂ ਪੱਕੀਆਂ, 648 ਵਾਲੀ ਮਾਲਾ ਫੇਰ ਲਓ ਤੇ ਵਾਹਿਗੁਰੂ ਵਾਹਿਗੁਰੂ ਕਰੀ ਜਾਓ, ਫੇਰ ਇਸ ਨੂੰ ਵਧਾ ਲਓ। ਰਸ ਆ ਜਾਏਗਾ ਜੀਭ ਦੇ ਉਤੇ, ਭਰ ਜਾਏਗੀ ਜੀਭ ਰਸ ਦੇ ਨਾਲ, ਫੇਰ ਸੁਖਾਲਾ ਹੋ ਜਾਂਦਾ ਹੈ ਨਾਮ ਜਪਣਾ। ਪਰ ਇਸ ਦੇ ਵਿਚ ਨੁਕਸ ਵੀ ਹੈ, ਛੋਟੀ ਤੋਂ ਛੋਟੀ ਗੱਲ ਤੇ ਪਾਸੇ ਹਟ ਜਾਂਦੇ ਹਾਂ, ਮਾੜ੍ਹੀ-ਜਿਹੀ ਗੱਲ ਤੇ ਜੇ ਤੁਸੀਂ ਰੋਟੀ ਵੀ ਖਾ ਲਈ ਕਿਸੇ ਦੀ -

***ਜਾ ਕੀ ਰਹਿਤ ਨਾ ਜਾਣੀਐ ਗੁਰਬਾਨੀ ਨਹੀ ਗੀਤ॥***
***ਤਿਸ ਦੇ ਹਥਹੁ ਖਾਧਿਆ ਵਿਸਰੈ ਹਰਿ ਕੀ ਪਰੀਤ॥***

ਸੋ ਉਸ ਦੇ ਹੱਥ ਦਾ ਖਾਧਾ ਹੋਇਆ ਵਾਹਿਗੁਰੂ ਦਾ ਨਾਮ ਟੁੱਟ ਜਾਏਗਾ। ਫੇਰ ਕਰੇ ਕੀ? ਸਾਡੇ ਕੋਲ ਇਕ ਤਰੀਕਾ ਹੈ, ਉਹ ਹੈ ਅਰਦਾਸ। ਅਰਦਾਸ ਕਰੋ ਅੰਨ ਨੂੰ ਅੱਗੇ ਰੱਖ ਕੇ, ਮੂਲਮੰਤਰ ਦੇ ਪੰਜ ਪਾਠ ਕਰ ਲਓ, ਅੰਦਰ ਹੀ ਅੰਦਰ ਕਰ ਲਓ ਚੁੱਪ ਕਰਕੇ ਤੇ ਫੇਰ ਕਹੋ ਕਿ ਹੇ ਸੱਚੇ ਪਾਤਿਸ਼ਾਹ! ਇਹ ਤੇਰਾ ਦਿੱਤਾ ਹੋਇਆ ਹੈ, ਇਹ ਫਲਾਣੇ ਸਿੰਘ ਦਾ ਨਹੀਂ ਅਸੀਂ ਖਾ ਰਹੇ, ਇਸ ਅੰਨ ਨੂੰ ਸ਼ੁਧ ਕਰ ਦੇ, ਕਿਤੇ ਮੇਰੀ ਨਾਮ ਦੀ ਰੁਚੀ ਨਾ ਟੁੱਟ ਜਾਵੇ। ਐਨੀ ਸਾਵਧਾਨਤਾ ਵਰਤਣੀ ਪੈਂਦੀ ਹੈ। ਇਕ ਵਾਰੀ ਝੂਠ ਬੋਲ ਪਓ, ਮੇਰਾ ਤਾਂ ਖਿਆਲ ਹੈ ਕਿ ਸਾਲ ਭਰ ਨਹੀਂ ਨਾਮ ਮੁੜ ਕੇ ਆਉਂਦਾ, ਤਰਲੇ ਲੈਂਦਾ ਹੈ। ਇਕ ਵਾਰੀ ਵੈਰ ਕਰ ਲਓ, ਨਾਮ ਨਹੀਂ ਨੇੜੇ ਆਏਗਾ। ਈਰਖਾ ਕਰ ਲਵੇ ਤਾਂ ਨਾਮ ਨਹੀਂ ਜਪ ਹੋਏਗਾ। ਇਸ ਕਰਕੇ ਅੰਦਰਲੀਆਂ ਰਹਿਤਾਂ ਰੱਖਣੀਆਂ ਪੈਂਦੀਆਂ ਨੇ। ਜਦੋਂ ਆਪਾਂ ਅੰਦਰਲੀਆਂ ਰਹਿਤਾਂ ਰੱਖਾਂਗੇ, ਸਾਵਧਾਨ ਰਹਾਂਗੇ ਫੇਰ ਨਾਮ ਚਲ ਪੈਂਦਾ ਹੈ। ਵੈਸੇ ਨਾਮ ਤਾਂ ਸਾਰੀ ਦੁਨੀਆਂ ਜਪਦੀ ਹੈ ਪਰ ਉਸ ਦਾ ਫਲ ਕਿਉਂ ਨਹੀਂ ਮਿਲਦਾ? ਕਹਿੰਦੇ ਨੇ ਕਿ ਇਕ ਵਾਰੀ ਵਾਹਿਗੁਰੂ ਕਹੇ ਤੋਂ ਹੀ ਇਉਂ ਹੋ ਜਾਂਦਾ ਹੈ। ਓਹ ਫਲ ਕਿਉ ਨਹੀਂ ਮਿਲਦਾ ਕਿਉਂਕਿ ਵਾਹਿਗੁਰੂ ਨੂੰ ਪਛਾਣ ਕੇ ਨਹੀਂ ਨਾਮ ਜਪਦੇ। ਅਸੀਂ ਧਾਰਨਾ ਪੜ੍ਹਦੇ ਹੁੰਦੇ ਹਾਂ ਕਿ "ਭਾਵੇਂ ਪੜ੍ਹ ਲੈ ਨਮਾਜ ਪੂਜਾ ਕਰ ਲੈ, ਪਰ ਰੱਬ ਨੂੰ ਪਛਾਣ ਕੇ ਕਰੀਂ।" ਐਵੇਂ ਨਾ ਖਪੀਂ, ਪਛਾਣ, ਰੱਬ ਤੇਰੇ ਨਾਲ ਹੈ, ਹਰ ਥਾਂ ਤੇਰੇ ਨਾਲ ਹੈ। ਚਲੋ ਰੱਬ ਤਾਂ ਆਪਾਂ ਨੂੰ ਦਿਸਦਾ ਨਹੀਂ ਹੈ, ਸਾਡਾ ਵਾਹ ਗੁਰੂ ਨਾਲ ਹੈ। ਉਹ ਤਾਂ ਗਿਆਨੀਆਂ ਦੀ ਗੱਲ ਹੈ ਤੇ ਪਿਆਰ ਵਾਲਿਆਂ ਦੀ ਗੱਲ ਗੁਰੂ ਨਾਲ ਹੁੰਦੀ ਹੈ। ਸੋ ਗੁਰੂ ਨਾਨਕ ਸਾਹਿਬ ਨੂੰ ਹਾਜ਼ਰ-ਨਾਜ਼ਰ ਰੱਖ ਲਿਆ ਕਰੋ। ਕੋਈ ਵੀ ਕੰਮ ਕਰਨਾ ਹੈ ਜੇ ਪ੍ਰਸ਼ਾਦਾ ਛਕਣਾ ਹੈ ਤਾਂ ਕਹੋ ਕਿ ਮਹਾਰਾਜ! ਪਹਿਲਾਂ ਤੁਸੀਂ ਭੋਗ ਲਾਓ, ਜੇ ਧੰਨੇ ਵਾਂਗੇ ਨਹੀਂ ਖਲਾ ਸਕਦੇ ਤਾਂ ਘਟੋ ਘਟ ਕਹਿ ਤਾਂ ਦਿੱਤਾ ਹਿਰਦੇ ਨਾਲ, ਦਿਲ ਨਾਲ ਤਾਂ ਉਹ ਅੰਨ ਸ਼ੁਧ ਹੋ ਜਾਏਗਾ, ਗੁਰੂ ਦੀ ਦ੍ਰਿਸ਼ਟੀ ਪੈ ਜਾਏਗੀ।

ਸੋ ਗੁਰੂ ਨਾਲ ਪਿਆਰ ਕਰੋ। ਜਦੋਂ ਗੁਰੂ ਨਾਲ ਪਿਆਰ ਕਰਕੇ ਨਾਮ ਜਪਾਂਗੇ ਤਾਂ ਤੁਹਾਡੀ ਬਿਰਤੀ ਉਸੇ ਵੇਲੇ ਟਿਕ ਜਾਏਗੀ, ਉਸੇ ਵੇਲੇ ਨਾਮ ਚੱਲ ਪਏਗਾ। ਸੋ ਏਸ ਤਰ੍ਹਾਂ ਨਾਮ ਜਪਦੇ ਜਪਦੇ ਨਾਮ ਆਪਣੇ ਆਪ ਹੀ ਚੜ੍ਹਾਈ ਚੜ੍ਹਾ ਦਿੰਦਾ ਹੈ, ਚੜ੍ਹਦੇ ਹੀ ਜਾਈਦਾ ਹੈ। ਸੋ ਏਸ ਕੰਮ ਲਈ ਆਪਾਂ ਆਏ ਹਾਂ ਸੰਸਾਰ ਦੇ ਅੰਦਰ। ਇਹ ਕੋਈ ਪੱਥਰ ਨਹੀਂ ਢੋਣੇ। ਜੇ ਹਲ ਚਲਾਉਂਦੇ ਹਾਂ ਤਾਂ ਵਾਹਿਗੁਰੂ-ਵਾਹਿਗੁਰੂ, ਟਿਊਬਵੈਲ ਚਲਾਉਂਦੇ ਹਾਂ ਤਾਂ ਵਾਹਿਗੁਰੂ ਵਾਹਿਗੁਰੂ, ਜੇ ਟਰੈਕਟਰ ਚਲਾਉਂਦੇ ਹਾਂ ਤਾਂ ਵਾਹਿਗੁਰੂ ਵਾਹਿਗੁਰੂ। ਮੈਂ ਰਾਤ ਨੂੰ ਟਰੈਕਟਰ ਚਲਾਉਂਦਾ ਹੁੰਦਾ ਸੀ, ਸਾਰੇ ਸੌਂ ਜਾਂਦੇ ਸਨ ਡਰਾਇਵਰ, ਥੱਕੇ ਹੁੰਦੇ ਸਨ, ਉਹ ਵੀ ਵਿਚਾਰੇ ਕੀ ਕਰਨ। ਧਾਨਾਂ 'ਚ ਟਰੈਕਟਰ ਖੜ੍ਹਾ ਕਰਨਾ ਤੇ ਚਰ੍ਹੀ 'ਚ ਵੜ ਕੇ ਸੌਂ ਜਾਂਦੇ। ਟਰੈਕਟਰ ਚਲਦਾ ਰੱਖਣਾ, ਡੀਜ਼ਲ ਜ਼ਿਆਦਾ ਲੱਗਣਾ ਤੇ ਵਹਾਈ ਘੱਟ ਹੋਣੀ। ਤੁਹਾਡੇ ਬੀਜੀ ਕਹਿੰਦੇ ਕਿ ਤੁਸੀਂ ਕਿਉਂ ਜਾਂਦੇ ਹੋ? ਤੁਸੀਂ ਆਪ ਟਰੈਕਟਰ ਕਿਉਂ ਚਲਾਉਂਦੇ ਹੋ? ਮੈਂ ਕਿਹਾ ਕਿ ਲੱਗਿਆ ਰਹਿੰਦਾ ਹਾਂ ਤਾਂ ਵਾਹਿਗੁਰੂ ਵਾਹਿਗੁਰੂ ਸਾਰੀ ਰਾਤ ਹੋਈ ਜਾਂਦਾ ਹੈ। ਮੇਰੀ ਵਹਾਈ ਵੀ ਜ਼ਿਆਦਾ ਹੁੰਦੀ, ਸਵਾ ਦੋ ਏਕੜ ਤੇ ਸੀ ਐਵਰੇਜ, ਨੌਕਰਾਂ

ਦੀ ਸਾਡੇ ਡਰਾਇਵਰਾਂ ਦੀ ਹੋਣੀ ਨਾ। ਮੈਂ ਕਿਹਾ ਕਿ ਮੈਂ ਨਾਲੇ ਤਾਂ ਤੇਲ ਬਚਾਉਂਦਾ ਹਾਂ, ਨਾਲੇ ਸਾਰੀ ਰਾਤ ਵਾਹਿਗੁਰੂ ਵਾਹਿਗੁਰੂ ਹੁੰਦਾ ਹੈ।

ਸੋ ਸਾਧ ਸੰਗਤ ਜੀ! ਮੇਰੀ ਬੇਨਤੀ ਹੈ ਬੀਬੀਆਂ ਨੂੰ ਵੀ, ਭਾਈਆਂ ਨੂੰ ਵੀ ਨਾਮ ਜਪੋ, ਪੰਜ ਬਾਣੀਆਂ ਦਾ ਪਾਠ ਕਰੋ ਤੇ ਨਾਮ ਜ਼ਰੂਰ ਜਪੋ। ਪੁਰਾਣੇ ਜ਼ਮਾਨਿਆਂ 'ਚ ਜਦੋਂ ਅਸੀਂ ਸੌਣ ਲਗਦੇ ਸੀ ਤਾਂ, ਹੁਣ ਗਈਆਂ-ਆਈਆਂ ਗੱਲਾਂ, ਸਾਰੇ ਹੀ ਆਪਣੇ ਆਪਣੇ ਮੰਜਿਆਂ ਤੇ ਮਾਲਾਂ ਲਈ ਬੈਠੇ ਹੁੰਦੇ ਜਿਸ ਨੂੰ ਨੀਂਦ ਆਈ ਜਾਣੀ ਪਈ ਜਾਣਾ। ਸਵੇਰੇ ਵੀ ਜਪਣਾ, ਸ਼ਾਮ ਨੂੰ ਵੀ ਜਪਣਾ ਤੇ ਪੁਰਾਣੇ ਸਿੱਖ ਏਸੇ ਕਰਕੇ ਤਕੜੇ ਸਨ। ਐਨੇ ਦੁਖ ਸਹਿ ਗਏ।

ਸੋ ਨਾਮ ਜਪੋ। ਅੱਜ ਕੱਲ੍ਹ ਹੈ ਮਾਇਆ ਦਾ ਚਮਤਕਾਰ ਤੇ ਏਸ ਚਮਤਕਾਰ 'ਚੋਂ ਬਚ ਕੇ ਬੰਦਗੀ ਕਰੋ। ਜਿੰਨਾ ਲਾਹਾ ਖੱਟ ਸਕਦੇ ਹੋ ਖੱਟ ਲਓ। ਬਾਕੀ ਮੈਂ ਇਕ ਗੱਲ ਰੋਜ਼ ਹੀ ਕਹਿੰਦਾ ਹਾਂ ਸਾਰੇ ਦਿਵਾਨਾਂ ਵਿਚ ਕਿ ਜੇ ਗੁਰੂ ਵਾਲਾ ਬਣ ਕੇ ਮੁੜ ਕੇ ਕੁਰਹਿਤ ਨਹੀਂ ਕਰੀ, ਮੁੜ ਕੇ ਨਿੰਦਿਆ ਨਹੀਂ ਕਰੀ, ਚੁਗਲੀ ਨਹੀਂ ਕਰੀ, ਈਰਖਾ ਨਹੀਂ ਕਰੀ, ਮਹਾਰਾਜ ਜੀ ਨਾਮ ਦਿੰਦੇ ਹੀ ਤਾਂ ਨੇ ਜੇ ਛੋੜ ਦਿੰਦਾ ਹੈ ਸਾਰੇ ਗੁਨਾਹ। ਉਹ ਸਿੱਖ ਕਦੇ ਵੀ ਧਰਮਰਾਜ ਦੇ ਨਹੀਂ ਜਾਏਗਾ। ਉਹ ਸਿੱਧਾ ਜਾਏਗਾ ਗੁਰੂ ਨਾਨਕ ਪਾਤਿਸ਼ਾਹ ਦੇ ਲੋਕ ਵਿਚ।

ਬਾਬਾ ਸਾਹਿਬ ਸਿੰਘ ਜੀ ਦੇ ਇਕ ਬੀਬੀ ਸੇਵਾ ਕਰਦੀ ਸੀ ਲੰਗਰ ਵਿਚ, ਉਹ ਭਾਗ ਸਿੰਘ ਲਾਂਗਰੀ ਦੀ ਮਾਤਾ ਸੀ। ਬਾਬਾ ਜੀ ਨੂੰ ਕਿਹਾ ਕਿ ਬਾਬਾ ਜੀ! ਚੜ੍ਹਾਈ ਕਰ ਗਈ ਬੀਬੀ। ਸੰਤ ਅੰਤਰ ਧਿਆਨ ਹੋ ਕੇ ਦੇਖਦੇ ਨੇ ਕਿ ਕਿਧਰਲੇ ਪਾਸੇ ਨੂੰ ਜਾ ਰਹੀ ਹੈ। ਸੰਤਾਂ ਨੇ ਦੇਖ ਲਿਆ। ਕਹਿੰਦੇ ਕਿ ਭਾਈ! ਇਸ ਦੇ ਸਰੀਰ ਦਾ ਸਸਕਾਰ ਨਾ ਕਰਿਓ। ਉਹ ਜੀਉਂਦੀ ਹੋ ਗਈ। ਬਾਬਾ ਜੀ ਕੋਲ ਆ ਗਈ ਤਾਂ ਬਾਬਾ ਜੀ ਕਹਿੰਦੇ ਕਿ ਮਾਤਾ ਦੱਸ ਕੀ ਹੋਇਆ? ਕਹਿੰਦੀ ਕਿ ਮਹਾਰਾਜ! ਮੈਨੂੰ ਧਰਮਰਾਜ ਦੀ ਕਚਹਿਰੀ ਵਿਚ ਲੈ ਗਏ। ਮੇਰਾ ਨਾਉ ਕੱਢਣ ਲੱਗੇ ਤਾਂ ਮੇਰਾ ਨਾਉ ਹੀ ਨਾ ਨਿਕਲਿਆ। ਧਰਮਰਾਜ ਘਬਰਾ ਗਿਆ ਕਿ ਗੁਰੂ ਨਾਨਕ ਸਾਹਿਬ ਦੇ ਜਾਣ ਵਾਲੀ ਇਹ ਬੀਬੀ। ਮੇਰੇ ਕੋਲ ਤਾਂ ਪਾਪੀ ਆਉਂਦੇ ਨੇ, ਪੁੰਨੀ ਆਉਂਦੇ ਨੇ ਜਾਂ ਜਿਹੜੇ ਜੀਵਨ ਗਲਤ ਜੀਉਂਦੇ ਨੇ ਕਿ ਉਹ ਆਉਂਦੇ ਨੇ। ਪੁੰਨੀ ਤਾਂ ਆਉਂਦੇ ਨੇ ਉਹ ਫਲ ਮੰਗਦੇ ਨੇ, ਫਲ ਧਰਮਰਾਜ ਕੋਲ ਹੈ। ਗੁਰੂ ਦੇ ਸਿੱਖ ਨਹੀਂ ਜਾਂਦੇ ਗੁਰੂ ਕਾ ਸਿਖ ਸਿੱਧਾ ਹੀ ਗੁਰੂ ਕੋਲ ਜਾਂਦਾ ਹੈ। ਕਹਿੰਦੀ ਕਿ ਜਿਸ ਵਕਤ ਬਾਬਾ ਜੀ! ਉਨ੍ਹਾਂ ਨੂੰ ਆਹ ਪਤਾ ਲੱਗਿਆ ਤਾਂ ਉਨ੍ਹਾਂ ਨੇ ਤਾਂ ਮੇਰੀ ਸੇਵਾ ਸ਼ੁਰੂ ਕਰ ਦਿੱਤੀ। ਪਹਿਲਾਂ ਤਾਂ ਮੈਂ ਸੁੰਨੀ-ਮੁੰਨੀ ਬੈਠੀ ਸੀ। ਬੜੀ ਸੇਵਾ ਕਰੀ, ਕਦੇ ਕੁਝ ਲਿਆਉਂਦੇ ਨੇ ਕਦੇ ਕੁਝ। ਬਾਬਾ ਜੀ ਕਹਿਣ ਲੱਗੇ ਕਿ ਸਾਧ ਸੰਗਤ ਜੀ! ਬਾਣੀ ਯਾਦ ਹੈ? -

***ਸਾਧਸੰਗਿ ਧਰਮ ਰਾਇ ਕਰੇ ਸੇਵਾ॥ ਪੰਨਾ - 271***

ਜਿਨ੍ਹਾਂ ਨੇ ਸਾਧੂਆਂ ਦਾ, ਥੋੜ੍ਹਾ-ਜਿਹਾ ਸੰਗ ਵੀ ਕਰ ਲਿਆ ਉਸ ਦੀ ਸੇਵਾ ਧਰਮਰਾਜ ਨੇ ਕਰਨੀ ਹੈ। ਸੋ ਮੈਂ ਤਾਂ ਇਸ ਵਿਸ਼ਵਾਸ ਵਿਚ ਹਾਂ ਕਿ ਗੁਰੂ ਧਾਰਨ ਕਰਕੇ ਜਿਸ ਨੇ ਗੁਨਾਹ ਨਹੀਂ ਕੋਈ ਕਰਿਆ, ਕੁਰਹਿਤਾਂ ਨਹੀਂ ਕਰੀਆਂ, ਮਾੜੇ ਕੰਮ ਨਹੀਂ ਕਰੇ ਤੇ ਗੁਰਮਤਿ ਤੋਂ ਉਲਟ ਕੰਮ ਨਹੀਂ ਕਰੇ ਉਹ ਸਿੱਧਾ ਗੁਰੂ ਨਾਨਕ ਦੀ ਦਰਗਾਹ ਵਿਚ ਜਾਏਗਾ। ਫੇਰ ਸਾਡੇ ਵਾਸਤੇ ਮਰਨਾ ਕੀ ਹੋਇਆ? ਰਾਤ ਨੂੰ ਨੀਂਦ ਆ ਗਈ ਜਦੋਂ ਜਾਗੇ ਤਾਂ ਹੋਰ ਤਰ੍ਹਾਂ ਸਰੀਰ ਸੀ, ਕੱਪੜਾ ਬਦਲਣ ਵਾਂਗ ਹੋ ਜਾਏਗਾ, ਮੌਤ ਤੰਗ ਨਹੀਂ ਕਰੇਗੀ। ਸੋ ਇਹ ਰਸਤਾ ਹੈ ਗੁਰਸਿਖਾਂ ਦਾ, ਨਾਮ ਤਾਂ ਸ਼ੁਰੂ ਹੁੰਦਾ ਹੈ।

ਸੋ ਐਨੀ ਕੁ ਮੈਂ ਅੱਜ ਬੇਨਤੀ ਕਰਦਾ ਹਾਂ।

***ਵਾਹਿਗੁਰੂ ਜੀ ਕਾ ਖਾਲਸਾ॥***

***ਵਾਹਿਗੁਰੂ ਜੀ ਕੀ ਫਤਹਿ॥***

## ਮਿਤੀ 2.10.2001 ਨੂੰ ਪ੍ਰਾਪਤ ਹੋਏ ਬਚਨ

ਸਾਧ ਸੰਗਤ ਜੀ! ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਕਿਹੜੇ ਅੱਖਰ ਹਨ, ਜਿਨ੍ਹਾਂ ਨਾਲ ਮੈਂ ਅਕਾਲ-ਪੁਰਖ ਦਾ ਧੰਨਵਾਦ ਕਰਾਂ ਕਿਉਂਕਿ ਪਿਛਲੇ ਸਾਲ ਵੀ ਸੰਗਤ ਦੇ ਰੂਪ ਵਿਚ, ਸਾਰੇ ਪੰਡਾਲ ਵਿਚ ਜਿਥੇ ਤੱਕ ਵੀ ਅਵਾਜ਼ ਗੂੰਜਦੀ ਸੀ ਉਥੇ ਤੱਕ ਆਪਣਾ ਰੂਪ ਦਿਖਾ ਦਿੱਤਾ ਸੀ। ਉਹ ਰੂਪ ਇਹ ਹੈ ਕਿ -

***ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥***
***(ਜਾਪ ਸਾਹਿਬ)***

ਉਹ ਪਿਆਰ ਦਾ ਰੂਪ ਧਾਰ ਕੇ ਬੈਠਾ ਹੈ ਤੇ ਕੋਈ ਹਿਰਦਾ ਐਸਾ ਨਹੀਂ ਸੀ ਜਿਸ ਦੇ ਅੰਦਰ ਪਿਆਰ ਨਾ ਆਇਆ ਹੋਵੇ। ਇਹ ਇਨ੍ਹਾਂ ਦਾ ਕਰਿਸ਼ਮਾ ਸੀ ਇਕ ਬੜਾ ਜਬਰਦਸਤ, ਮੈਥੋਂ ਵੀ ਸਹਿਆ ਨਾ ਗਿਆ। ਸੰਤ ਸਾਧੂ ਸਿੰਘ ਜੀ ਵੀ, ਵੇਦ ਭਾਰਤੀ ਜੀ ਵੀ ਬੈਠੇ ਸਨ, ਉਹ ਵੀ ਉਠ ਕੇ ਆ ਗਏ ਇਕ ਦਮ ਕਿਉਂਕਿ ਭੇਤੀ ਸਨ, ਇਨ੍ਹਾਂ ਗੱਲਾਂ ਦੇ। ਜਦੋਂ ਅਸੀਂ ਵਾਹਿਗੁਰੂ ਦੇ ਨੇੜੇ ਪਹੁੰਚਦੇ ਹਾਂ, ਉਥੇ ਚੜ੍ਹਾਈ ਚੜ੍ਹਨੀ ਪੈਂਦੀ ਹੈ। ਪਹਿਲੇ ਜੋ ਮਾਰਗ ਸਨ, ਉਹ ਬਹੁਤ ਔਖੇ ਸਨ ਪਰ ਬੜਾ ਵਧੀਆ ਸੀ ਕਿਉਂਕਿ ਵੱਖਰੇ ਵੱਖਰੇ ਰਾਗ ਸੁਣਨੇ, ਵੱਖਰੀਆਂ-ਵੱਖਰੀਆਂ ਰੋਸ਼ਨੀਆਂ ਦੇਖਣੀਆਂ, ਵੱਖਰੇ-ਵੱਖਰੇ ਫੁੱਲ ਦੇਖਣੇ ਅੰਦਰ, ਵੱਖਰੇ-ਵੱਖਰੇ ਅੱਖਰ ਦੇਖਣੇ, ਉਹ ਰੀੜ੍ਹ ਦੀ ਹੱਡੀ ਤੋਂ ਸ਼ੁਰੂ ਹੁੰਦੇ ਸਨ। ਸਾਰੇ ਨਹੀਂ ਸੀ ਕਰ ਸਕਦੇ, ਬੜੇ ਹੀ ਮੁਸ਼ਕਲ ਸਨ। ਸਭ ਤੋਂ ਪਹਿਲਾਂ ਇਕ ਸ਼ਕਤੀ ਹੈ ਸਾਡੇ ਅੰਦਰ, ਉਸ ਨੂੰ 'ਕੁੰਡਲਨੀ ਸ਼ਕਤੀ' ਕਹਿੰਦੇ ਨੇ। ਉਹ ਜਾਗਰਤ ਕਰਨੀ ਪੈਂਦੀ ਹੈ। ਜਾਗਰਤ ਕਰਨ ਵਾਸਤੇ ਸਾਧਨ ਕਰਨਾ ਪੈਂਦਾ ਹੈ। ਉਹ ਪ੍ਰਾਣਾਯਾਮ ਕਹਾਉਂਦਾ ਹੈ। ਐਵੇਂ ਨਹੀਂ ਸੀ ਗੁਰੂ ਨਾਨਕ ਸਾਹਿਬ ਗਏ ਪਹਾੜਾਂ ਤੇ, ਅਰਾਮ ਨਾਲ ਬੈਠ ਜਾਂਦੇ, ਸਿੱਧਾਂ ਕੋਲ ਗਏ, ਵੱਡੇ ਵੱਡੇ ਸਾਧੂਆਂ ਕੋਲ ਗਏ, ਪੀਰਾਂ-ਫਕੀਰਾਂ ਕੋਲ ਗਏ। ਪੀਰਾਂ ਦੀ ਭਗਤੀ ਵਿਚ ਕੋਈ ਕਮੀ ਨਹੀਂ ਸੀ ਪਰ ਇਕ ਨੁਕਸ ਆ ਗਿਆ ਸੀ। ਉਹ ਸ਼ਕਤੀਆਂ

ਦਿਖਾਉਣ ਲੱਗ ਗਏ ਸਨ। ਸਿੱਧਾਂ ਦਾ ਜੋ ਗੋਰਖਨਾਥ ਹੈ ਉਸ ਦੀ ਵੀ ਸਾਧਨਾ ਵਿਚ ਕਮੀ ਕੋਈ ਨਹੀਂ ਸੀ ਪਰ ਉਹ ਵੀ ਸ਼ਕਤੀਆਂ ਨਾਲ ਉਡ ਕੇ ਜਾਂਦੇ, ਹਵਾਈ-ਜਹਾਜ਼ ਵਾਂਗ, ਜਿਵੇਂ ਹੈਲੀਕੋਪਟਰ ਤੇ ਜਾਈਦਾ ਹੈ, ਜਦੋਂ ਗੁਰੂ ਨਾਨਕ ਸਾਹਿਬ ਪੈਦਲ ਆਉਂਦੇ ਦੇਖੇ, ਉਸ ਨੇ ਕਿਹਾ ਕਿ ਕਿਹੜੀ ਸ਼ਕਤੀ ਹੈ ਜਿਹੜੀ ਤੈਨੂੰ ਇਥੇ ਲੈ ਆਈ। ਅਸੀਂ ਤਾਂ ਉਡ ਕੇ ਆ ਕੇ ਬਹਿ ਜਾਂਦੇ ਹਾਂ ਪਹਾੜਾਂ ਤੇ ਪੰਛੀਆਂ ਵਾਂਗੂ ਇਹ ਚਮਤਕਾਰਾ ਹੈ ਇਕ ਜ਼ਿੰਦਗੀ ਵਿਚ ਕਿਉਂਕਿ ਇਹ ਕੁਦਰਤੀ ਆਉਂਦੇ ਨੇ। ਜਦੋਂ ਮਨ ਇਕਾਗਰ ਹੋ ਜਾਏਗਾ ਉਸ ਵੇਲੇ ਸ਼ਕਤੀ ਨੇ ਪੈਦਾ ਹੋਣਾ ਹੀ ਹੋਣਾ ਹੈ, ਚਾਹੇ ਕਿਸੇ ਤਰੀਕੇ ਨਾਲ ਵੀ ਮਨ ਇਕਾਗਰ ਕਰ ਲਓ। ਵੱਖਰੀਆਂ-ਵੱਖਰੀਆਂ ਸ਼ਕਤੀਆਂ, ਵੱਖਰੇ-ਵੱਖਰੇ ਸਾਧਨ ਆ ਗਏ। ਵਾਹਿਗੁਰੂ ਦਾ ਪਿਆਰ ਤਾਂ ਪਾਸੇ ਰਹਿ ਗਿਆ, ਸ਼ਕਤੀਆਂ ਨਾਲ ਪਿਆਰ ਪੈ ਗਿਆ। ਸੰਤ ਦੀ ਨਿਸ਼ਾਨੀ ਹੀ ਇਹੀ ਹੋ ਗਈ ਕਿ ਸੰਤ ਨੇ ਜੀ ਮੇਰੀ ਇਹ ਗੱਲ ਬੁਝ ਲਈ, ਉਹ ਜੀ, ਅਲੋਪ ਹੋ ਗਏ ਬੈਠੇ ਬੈਠੇ, ਉਨ੍ਹਾਂ ਨੇ ਸੱਪ ਦਾ ਰੂਪ ਧਾਰ ਲਿਆ, ਮੈਨੂੰ ਸਾਰੀਆਂ ਕਹਾਣੀਆਂ ਦਾ ਪਤਾ ਹੈ, ਉਹ ਜੀ, ਸ਼ੇਰ ਬਣ ਗਏ। ਬੇਅੰਤ ਨੇ, ਕੋਈ ਕਹਿੰਦਾ ਕਿ ਹਿਰਨ ਬਣ ਗਏ। ਐਸਾ ਵੀ ਮੈਂ ਪੜ੍ਹਿਆ ਹੈ ਬਾਬਾ ਬੀਰਮ ਦਾਸ ਬਾਰੇ ਕਿ ਕਈ ਵਾਰੀ ਉਹ ਹਿਰਨਾਂ ਦੀ ਡਾਰ ਵਿਚ ਚਲੇ ਜਾਂਦੇ ਸਨ। ਸ਼ਕਤੀ ਨੇ ਤਾਂ ਕੁਦਰਤੀ ਪੈਦਾ ਹੋਣਾ ਹੈ ਪਰ ਕਾਹਲੇ ਪੈ ਜਾਂਦੇ ਸਨ ਕਿ ਸ਼ਕਤੀ ਪੈਦਾ ਕਰੀਏ, ਸਮਾਂ ਬੀਤ ਜਾਂਦਾ ਸੀ। ਸ਼ਕਤੀ ਹੈ ਮਾਇਆ, ਚਾਹੇ ਤੁਹਾਡੇ ਕੋਲ ਪੈਸੇ ਦੀ ਸ਼ਕਤੀ ਹੈ, ਚਾਹੇ ਵੋਟਾਂ ਦੀ ਸ਼ਕਤੀ ਹੈ, ਚਾਹੇ ਵਿਦਿਆ ਦੀ ਸ਼ਕਤੀ ਹੈ, ਚਾਹੇ ਸਰੀਰ ਦੀ ਸ਼ਕਤੀ ਹੈ। ਉਸ ਨੂੰ ਹਾਸਲ ਕਰਨ ਨੂੰ ਬੜੀ ਦੇਰ ਲਗਦੀ ਹੈ। ਜਿਹੜਾ ਮਾਰਗ ਸੀ ਵਾਹਿਗੁਰੂ ਨੂੰ ਮਿਲਣ ਦਾ ਉਹ ਰਹਿ ਗਿਆ ਕਿਨਾਰੇ -

***ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਹਮਣ ਮਉਲਾਣੇ॥***

***ਭਾਈ ਗੁਰਦਾਸ ਜੀ ਦੀ ਵਾਰ 1/21***

ਰੱਦ ਕਰ ਦਿੱਤੇ ਦੋਹੇ ਮਹਾਰਾਜ ਜੀ ਨੇ, ਮਲਾਣੇ ਵੀ ਤੇ ਬ੍ਰਾਹਮਣ ਵੀ। ਉਹ ਕਹਿੰਦੇ ਕਿ ਤੁਸੀਂ ਤਾਂ ਸਮਝ ਹੀ ਨਹੀਂ ਸਕੇ ਪ੍ਰਮੇਸ਼ਰ ਦੀ ਗੱਲ। ਸੋ ਇਹ ਜਿਹੜਾ ਗੁਰੂ ਮਹਾਰਾਜ ਜੀ ਨੇ ਸਾਨੂੰ ਮਾਰਗ ਦਿੱਤਾ ਹੈ ਉਹ ਪਿਆਰ ਦਾ ਮਾਰਗ ਹੈ। ਪਿਆਰ ਪੈਦਾ ਹੁੰਦਾ ਹੈ ਹੌਲੀ-ਹੌਲੀ ਪਰ ਕੁਝ ਕਰਨਾ ਪੈਂਦਾ ਹੈ ਉਸਦੇ ਵਾਸਤੇ। ਤੁਸੀਂ ਬੜੀ ਦੂਰ ਦੂਰ ਤੋਂ ਆਏ ਹੋ। ਅੱਜ ਡਾਕਟਰ ਆਏ ਹੋਏ ਸੀ P.G.I ਦੇ ਵੱਡੇ ਡਾਇਰੈਕਟਰ, ਜਿਹੜਾ ਮੇਰਾ ਇਲਾਜ ਕਰਦਾ ਹੈ ਡਾਕਟਰ, ਉਹ ਵੀ ਨਾਲ ਸੀ ਐਸ.ਪੀ. ਸ਼ਰਮਾ ਹੋਰ ਵੀ ਡਾਕਟਰਾਂ ਦੀ ਟੀਮ ਆਈ ਹੋਈ ਸੀ। ਮੈਂ ਕਿਹਾ, "ਡਾਕਟਰ ਸਾਹਿਬ! ਦੇਖ ਲਓ, ਮੈਂ ਕੇਬਨ ਵਿਚ ਬੈਠਾ ਹਾਂ ਕਿ ਕਿਸੇ ਦਾ ਸਾਹ ਨਾ ਲਗ ਜਾਵੇ।"

ਉਹ ਕਹਿਣ ਲੱਗੇ ਕਿ ਤੁਸੀਂ ਤਾਂ ਬਹੁਤ ਵਧੀਆ ਕਰਿਆ। ਸਰੀਰ ਦੀ ਤੰਦਰੁਸਤੀ ਜ਼ਰੂਰੀ ਹੈ ਸਾਧ ਸੰਗਤ ਜੀ! ਨਾਮ ਦੇ ਰਸਤੇ ਤੇ ਚੱਲਣ ਵਾਸਤੇ ਜੇ ਸਰੀਰ ਹੀ ਨਾ ਚੱਲੇ ਤਾਂ ਬੜਾ ਮੁਸ਼ਕਲ ਹੈ। ਹੁਣ ਤੁਸੀਂ ਕਿਥੋਂ ਕਿਥੋਂ ਆਏ ਹੋ, ਕਿੰਨੀ ਖੇਚਲ ਸਹੀ ਹੈ। ਮੈਂ ਕੱਲ੍ਹ ਕਿਹਾ ਸੀ ਕਿ N.R.I (ਵਿਦੇਸ਼ਾਂ ਵਿਚ ਰਹਿਣ ਵਾਲੇ ਪ੍ਰੇਮੀ) ਇਕ ਕਰੋੜ ਰੁਪਈਆ ਖਰਚ ਕੇ ਇਥੇ ਪਹੁੰਚੇ ਨੇ। ਬਹੁਤ ਵੱਡੀ ਗੱਲ ਹੈ ਐਨਾ ਧਨ ਖਰਚ ਲੈਣਾ ਤੇ ਚਾਰ ਦਿਨ ਰਹਿਣਾ ਹੈ, ਕਿੰਨਾ ਕੁ ਯਾਦ ਰਹਿ ਜਾਏਗਾ।

ਸੋ ਤੱਤ ਦੀ ਗੱਲ ਇਹ ਹੈ ਕਿ ਇਨ੍ਹਾਂ ਰਸਤਿਆਂ ਨੂੰ ਜੋ ਪਹਿਲੇ ਸਨ ਕਿ ਕੁੰਡਲਨੀ ਜਾਗਰਤ ਕਰਨੀ, ਹੁਣ ਵੀ ਚਲਦਾ ਹੈ ਇਹ। ਇਕ ਦੂਜੇ ਨਾਲ ਅਨਜਾਣ ਬੰਦੇ ਗੱਲ ਕਰਦੇ ਨੇ, ਉਹ ਵੀ ਕਹਿੰਦਾ ਕਿ ਮੈਂ ਕੁੰਡਲਨੀ ਜਾਗਰਤ ਕਰਨੀ ਹੈ। ਕੁੰਡਲਨੀ ਜਾਗਰਤ ਕਰਨ ਵਾਸਤੇ ਪ੍ਰਾਣਾਯਾਮ ਦੀ ਲੋੜ ਹੈ। ਪ੍ਰਾਣਾਯਾਮ 42 ਵਾਰੀ ਵਾਹਿਗੁਰੂ ਵਾਹਿਗੁਰੂ ਕਹਿ ਕੇ, ਸਾਹ ਰੋਕ ਕੇ ਅੰਦਰ 84 ਵਾਰ ਵਾਹਿਗੁਰੂ ਵਾਹਿਗੁਰੂ ਕਹੋ ਤੇ ਫੇਰ ਸਾਹ ਛੱਡਦੇ ਹੋਏ 42 ਵਾਰੀ ਵਾਹਿਗੁਰੂ ਵਾਹਿਗੁਰੂ ਫੇਰ ਕਹੋ। ਹੁਣ ਤਾਂ ਕਿਸੇ ਵਿਚ ਤਾਕਤ ਹੀ ਨਹੀਂ ਦਿਮਾਗ ਕਮਲਾ ਹੋ ਜਾਏਗਾ ਥੋੜ੍ਹੇ ਦਿਨਾਂ ਵਿਚ। ਸੋ ਮਾਰਗ ਕਾਹਦਾ ਹੈ ਇਹ ਜਿਸਨੇ ਕਮਲਾ ਹੀ ਕਰ ਦਿੱਤਾ। ਇਸ ਕਰਕੇ ਪਹਿਲੀ ਪੌੜੀ ਹੀ ਨਹੀਂ ਚੜ੍ਹ ਹੁੰਦਾ, ਕੁੰਡਲਨੀ ਹੀ ਨਹੀਂ ਜਾਗਦੀ। ਫੇਰ ਅੱਗੇ ਮੂਲਾਧਾਰ ਚੱਕਰ ਆਉਂਦਾ ਸੀ। ਉਥੇ ਚਾਰ ਪੰਖੜੀਆਂ ਦਾ ਫੁੱਲ ਤੇ ਹਲਕੇ ਜਿਹੇ ਗੁਲਾਬੀ ਰੰਗ ਦੀ ਰੋਸ਼ਨੀ ਹੁੰਦੀ ਹੈ, ਪੰਜ ਛੇ ਅੱਖਰ ਸਨ ਵਰਣ ਮਾਲਾ ਦੇ ੳ, ਅ, ੲ, ਸ ਆਦਿ ਉਸ ਤੋਂ ਅੱਗੇ ਸਵਾਦਿਸ਼ਠਾਨ ਚੱਕਰ ਆਉਂਦਾ ਸੀ ਫੇਰ ਮਣੀਪੂਰਕ ਚੱਕਰ। ਉਸ ਤੋਂ ਅੱਗੇ ਅਨਾਹਦ ਚੱਕਰ ਆ ਜਾਂਦਾ ਸੀ, ਗਲ ਕੋਲ ਵਿਸ਼ੁਧ ਚੱਕਰ ਤੇ ਦੋਏ ਅੱਖਾਂ ਤੇ ਨੱਕ ਦੀ ਜੜ੍ਹ ਵਿਚ ਆਗਿਆ ਚੱਕਰ। ਇਨ੍ਹਾਂ ਦੇ ਵਿਚ ਹੀ ਸਾਰੀ ਜ਼ਿੰਦਗੀ ਲੰਘ ਜਾਂਦੀ ਸੀ। ਕੰਮ ਐਨਾ ਤੋੜ ਹੋ ਗਿਆ ਕਿ ਕਿਸੇ ਆਦਮੀ ਨੂੰ ਵਿਹਲ ਹੀ ਨਹੀਂ, ਟਿਕ ਕੇ ਨਾਮ ਜਪਣ ਦੀ ਬਹੁਤ ਮੁਸ਼ਕਲ ਹੋ ਗਈ। ਉਧਾਰ ਕਿਵੇਂ ਹੋਏਗਾ? ਅਸੀਂ ਕਹਿੰਦੇ ਹਾਂ ਕਿ ਸਤਿਸੰਗ ਕਰੋ। ਸਤਿਸੰਗ ਵਿਚ ਵੀ ਨਾਮ ਦੀ ਗੱਲ ਚਲਦੀ ਹੈ ਕਿ ਨਾਮ ਜਪੋ, ਮਹਾਤਮਾ ਦੀ ਸੰਗਤ ਕਰੋ, ਮਹਾਤਮਾ ਵੀ ਨਾਮ ਦੀ ਗੱਲ ਕਰਦੇ ਨੇ -

***ਨਾਨਕ ਕੈ ਘਰਿ ਕੇਵਲ ਨਾਮੁ॥ ਪੰਨਾ - 1136***

ਫੇਰ ਕੋਈ ਤਰੀਕਾ ਹੈ ਜਿਸ ਦੇ ਨਾਲ ਅਸੀਂ ਸੁਖਾਲੇ ਹੀ ਪਾਰ ਹੋ ਜਾਈਏ? ਉਸ ਦੇ ਵਾਸਤੇ ਸਾਧ ਸੰਗਤ ਜੀ ਦ੍ਰਿੜ ਇਰਾਦੇ ਦੀ ਲੋੜ ਹੈ, ਫੈਸਲਾ ਕਰਨ ਦੀ ਲੋੜ ਹੈ ਕਿ ਮੈਂ ਸੰਸਾਰ ਸਾਗਰ ਤੋਂ ਲੰਘਣਾ ਹੀ ਲੰਘਣਾ ਹੈ। ਕਿਤੇ ਮੇਰਾ ਜਨਮ ਨਾ ਲੰਘ ਜਾਵੇ। ਗੱਲ ਮੇਰੀ ਸਮਝੋ ਧਿਆਨ ਦੇ ਨਾਲ ਬੀਬੀਆਂ ਵੀ ਤੇ ਭਾਈ ਵੀ। ਫੇਰ ਕੋਈ ਤਰੀਕਾ ਹੈ? ਅਮਰੀਕਾ ਵਿਚ ਮੈਂ ਦੇਖ ਕੇ ਆਇਆ, ਆਪਣੇ ਹੀ ਘਰ ਦੇਖਿਆ। ਸਾਡਾ ਛੋਟਾ ਲੜਕਾ ਉਸ ਦੇ ਕੋਲ ਮੈਂ ਸੱਤ-ਕੁ ਦਿਨ ਰਿਹਾ ਸੀ। ਉਹ ਸਵੇਰੇ ਸਾਝਰੇ ਹੀ ਸੂਰਜ ਵੀ ਨਹੀਂ ਚੜ੍ਹਦਾ, ਦੋ ਬੱਚੇ ਨੇ ਉਸ ਦੇ ਤੇ ਉਨ੍ਹਾਂ ਸੁੱਤਿਆਂ ਨੂੰ ਹੀ ਚੁੱਕ ਕੇ ਲੈ ਜਾਣਾ ਕੰਬਲ 'ਚ ਵਲ੍ਹੇਟ ਕੇ ਗੱਡੀ ਵਿਚ ਪਾ ਲੈਣੇ ਤੇ ਅੱਗੇ ਜਾ ਕੇ baby centre (ਬੱਚਿਆਂ ਦੇ ਕੇਂਦਰ) ਤੇ ਲਾਹ ਦੇਣੇ। ਉਥੋਂ ਦੋਹਾਂ ਨੇ ਕੰਮ ਤੇ ਚਲੇ ਜਾਣਾ (ਘਰਵਾਲੀ ਸਮੇਤ)। ਉਹ baby centre ਵਾਲਿਆਂ ਨੇ ਖਾਣਾ ਪੀਣਾ ਦੇਣਾ, ਆਪਣਾ culture (ਸਭਿਆਚਾਰ) ਸਿਖਾਉਣਾ ਤੇ ਇਸੇ ਤਰ੍ਹਾਂ ਸ਼ਾਮ ਨੂੰ ਹੋਣਾ। ਜਦੋਂ ਮਾਂ ਪਿਓ ਨੇ ਆਉਣਾ ਤਾਂ ਬੱਚੇ ਸੌਂ ਜਾਂਦੇ ਸਨ। ਕਿਤੇ

ਸ਼ਨਿਚਰਵਾਰ ਨੂੰ ਮੇਲ ਹੁੰਦਾ ਬੱਚਿਆਂ ਦਾ ਆਪਣੇ ਮਾਂ ਪਿਓ ਨਾਲ। ਉਹ ਸੁੱਤੇ ਨੇ ਤਾਂ ਉਹ ਜਾਗਦੇ ਨੇ ਜੇ ਉਹ ਜਾਗਦੇ ਨੇ ਤਾਂ ਬੱਚੇ ਸੁੱਤੇ ਨੇ। ਦੱਸੋ ਇਹੋ ਜਿਹੀ ਜ਼ਿੰਦਗੀ ਵਿਚ ਜੇ ਮੈਂ ਕਹਾਂ ਕਿ ਤੁਸੀਂ ਨਾਮ ਜਪ ਲਓ ਤਾਂ ਜਪ ਲੈਣਗੇ? ਕਿਹੜਾ ਵੇਲਾ ਹੈ ਜਿਹੜੇ ਵੇਲੇ ਨਾਮ ਜਪ ਲੈਣਗੇ? ਸਤਿਸੰਗ ਦਾ ਉਨ੍ਹਾਂ ਕੋਲ ਕੋਈ ਸਮਾਂ ਨਹੀਂ। ਐਤਵਾਰ ਨੂੰ ਗੁਰਦੁਆਰੇ ਜਾਂਦੇ ਨੇ। ਉਥੇ ਰਾਗੀ ਆਏ ਹੁੰਦੇ ਨੇ, ਕੋਈ ਕਥਾਕਾਰ ਆਇਆ ਹੁੰਦਾ ਹੈ, ਕੋਈ ਸੰਤ ਆਇਆ ਹੁੰਦਾ ਹੈ। ਉਨ੍ਹਾਂ ਕੋਲ ਗਿਣੇ ਮਿਥੇ ਵਿਸ਼ੇ ਹੁੰਦੇ ਨੇ ਜਿਹੜੇ ਜੇਬ ਵਿਚੋਂ ਪੈਸੇ ਛੇਤੀ ਕਢਾ ਲੈਣ, ਉਹ ਵੀ ਕਿਸੇ ਰਸਤੇ ਤੇ ਨਹੀਂ ਪਾਉਂਦੇ ਕਿ ਕੋਈ ਵਿਧੀਪੂਰਵਕ, ਸਿਧਾਂਤਿਕ। ਰਾਹ ਤੇ ਪਾਓ ਕਿ ਇਨ੍ਹਾਂ ਨੇ ਤਰਨਾ ਹੈ, ਐਡੀ ਦੂਰ ਅਸੀਂ ਵੀ ਆਏ ਹਾਂ। ਇਨ੍ਹਾਂ ਦਾ ਕੀ ਬਣੇਗਾ? ਗੁਰਦੁਆਰੇ ਗਏ, ਕੀਰਤਨ ਸੁਣ ਲਿਆ, ਐਨੇ-ਕੁ ਨਾਲ ਕੁਝ ਨਹੀਂ ਬਣਨਾ ਸਾਧ ਸੰਗਤ ਜੀ! ਅੰਦਰ ਸਫਰ ਤੈਅ ਕਰਨਾ ਪੈਂਦਾ ਹੈ, ਅੰਦਰ ਦਾਖਲ ਹੋਣਾ ਪੈਂਦਾ ਹੈ। ਫੇਰ ਕੋਈ ਤਰੀਕਾ ਹੈ? ਜਿਸਦੇ ਨਾਲ ਅਸੀਂ ਅੰਦਰ ਦਾਖਲ ਹੋ ਸਕਦੇ ਹਾਂ? ਉਹ ਜਿਹੜਾ ਤਰੀਕਾ ਹੈ ਉਸ ਨੂੰ 'ਨਾਮ ਮਾਰਗ' ਕਹਿੰਦੇ ਨੇ, 'ਆਤਮ ਮਾਰਗ' ਵੀ ਕਹਿੰਦੇ ਨੇ। ਨਾਮ ਮਾਰਗ ਬਾਰੇ ਗੁਰੂ ਦਸਵੇਂ ਪਾਤਸ਼ਾਹ ਜੀ ਪਾਸ ਮਾਤਾ ਜੀਤੋ ਜੀ ਆਏ ਕਿ ਸੱਚੇ ਪਾਤਿਸ਼ਾਹ! ਤੁਸੀਂ ਸਾਰਿਆਂ ਨੂੰ ਰਾਹ ਦਸਦੇ ਹੋ ਮੈਨੂੰ ਵੀ ਰਾਹ ਦੱਸੋ। ਸ਼ੌਂਕ ਸੀ ਮੰਨ ਵਿਚ। ਮਹਾਰਾਜ ਜੀ ਨੇ ਰਾਹ ਦਸਿਆ ਸੁਖਾਲਾ ਜਿਹਾ। ਉਸਦੇ ਬਾਰੇ ਮੈਂ ਸਾਰਾ ਤਾਂ ਕਹਿ ਨਹੀਂ ਸਕਦਾ, 300 ਸਫੇ ਦੀ ਇਕ ਕਿਤਾਬ ਹੈ। ਕਿਤਾਬ ਬਣਾ ਦਿੱਤੀ ਅਸੀਂ ਇਸ ਕਰਕੇ ਇਹ ਦੀਵਾਨ ਲੱਗੇ ਸਨ ਇਹ ਦੀਵਾਨਾਂ ਦੀਆਂ ਗੱਲਾਂ ਨੇ। ਉਦੋਂ ਮੈਂ ਚਾਰ ਘੰਟੇ ਵੀ ਦੀਵਾਨ ਲਾਉਂਦਾ ਸੀ, ਤਿੰਨ ਵੀ ਲਾਉਂਦਾ ਸੀ, ਉਤਰ ਪ੍ਰਦੇਸ਼ ਵਿਚ ਪੰਜ ਘੰਟੇ ਵੀ ਲਾਉਂਦਾ ਸੀ। ਇਨ੍ਹਾਂ ਨੇ ਮੈਨੂੰ ਦੱਸਣਾ ਭਾਈ ਲਖਬੀਰ ਸਿੰਘ ਹੋਰਾਂ ਨੇ ਕਿ ਜੀ! ਸੂਰਜ ਛਿਪ ਗਿਆ ਹੈ ਤੇ ਆਪਾਂ ਜਾਣਾ ਹੈ 30-30 ਮੀਲ, ਸਾਇਕਲਾਂ ਤੇ ਜਾਂਦੇ ਸੀ ਕਈ, ਬਹੁਤ ਮੁਸ਼ਕਲ ਸੀ। ਉਹ ਦੀਵਾਨ ਰਿਕਾਰਡ ਨਾ ਹੋ ਸਕੇ ਤੇ ਇਹ ਦੀਵਾਨ ਅਸੀਂ ਰਿਕਾਰਡ ਕਰ ਲਏ ਤੇ ਉਸ ਤੋਂ ਜਿਹੜੀ ਪਹਿਲੀ ਪੁਸਤਕ ਬਣੀ ਉਸ ਦਾ ਨਾਂ ਹੈ 'ਸੁਰਤਿ ਸਬਦ ਮਾਰਗ'। ਜੇ ਕਿਸੇ ਨੂੰ ਸ਼ੌਂਕ ਹੈ ਉਸ ਨੂੰ ਹੌਲੀ ਹੌਲੀ ਪੜ੍ਹੋ। ਸਾਡੇ ਨਾਲ ਉਸ ਦਾ ਮਨ ਦੇ ਵਿਚ ਟਕਰਾਓ ਹੋਏਗਾ ਹਰ ਗੱਲ ਦੇ ਉਤੇ। ਉਹ ਬਿਲਕੁਲ purified (ਸ਼ੁਧ, ਸੋਧਿਆ ਹੋਇਆ) ਜੀਵਨ ਚਾਹੁੰਦੀ ਹੈ, ਸਾਫ ਸੁਥਰਾ ਜੀਵਨ। ਆਦਮੀ ਲਾਲਚੀ ਹੈ, ਸੁਭਾਅ ਬਣ ਚੁਕਿਆ ਹੈ ਉਸ ਦਾ, ਕੋਈ ਚੀਜ਼ਾਂ ਦੋ ਚਾਰ ਆ ਗਈਆਂ ਕਿ ਉਹ ਵੰਡਣੀਆਂ ਨੇ, ਵੰਡ ਦਿਓ ਤਾਂ ਕਹਿੰਦਾ ਮੈਂ ਵੰਡ ਦਿਆਂਗਾ। ਇਕ ਦੋ ਵੰਡ ਦਏਗਾ ਤੇ ਬਾਕੀ ਰੱਖ ਲਏਗਾ ਕਿਉਂਕਿ ਸੁਭਾਅ ਲਾਲਚੀ ਹੈ। ਜਨਮਾਂ-ਜਨਮਾਂਤਰਾਂ ਦੇ ਸੰਸਕਾਰਾਂ ਨਾਲ ਆਪਣੇ ਇਹ ਸੁਭਾਅ ਬਣ ਚੁੱਕੇ ਨੇ। ਹੁਣ ਸੁਭਾਅ ਕਿਵੇਂ ਤੋੜੇ? ਬਦਲ ਨਹੀਂ ਸਕਦਾ ਸੁਭਾਅ ਨੂੰ, ਸੁਭਾਅ ਦੇ ਵਸ ਹੀ ਆਦਮੀ ਕਰਮ ਕਰਦਾ ਹੈ। ਕਰਮ ਕਰਦਾ ਹੈ ਤਾਂ ਫਸਦਾ ਹੈ। ਉਸ ਪੁਸਤਕ ਵਿਚ ਦਸ ਯਮ ਨੇ ਤੇ ਦਸ ਨਿਯਮ ਨੇ ਪਰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਤਾਂ ਸੌ ਸੌ ਆਉਂਦਾ ਹੈ ਜੇ ਉਸ ਦੀ ਧਿਆਨ ਨਾਲ ਕਮਾਈ ਕਰੀਏ। ਪਹਿਲਾਂ ਰਹਿਤ ਰੱਖਣੀ ਪੈਂਦੀ ਹੈ। ਪੰਜ ਪਿਆਰਿਆਂ ਦੀ ਰਹਿਤ ਬੜੀ ਸੌਖੀ ਰਹਿਤ ਹੈ। ਕਕਾਰਾਂ ਨੂੰ ਸਰੀਰ ਤੋਂ ਪਾਸੇ ਨਹੀਂ ਕਰਨਾ ਤੇ ਇਹ ਇਹ ਚੀਜ਼ਾਂ ਕਰਨੀਆਂ ਨੇ, ਬਾਣੀ ਪੜ੍ਹਨੀ ਹੈ ਪਰ ਦੂਜੀਆਂ ਵਿਚ ਥੋੜ੍ਹਾ ਸੰਘਰਸ਼ ਕਰਨਾ ਪੈਂਦਾ ਹੈ। ਉਸ ਸੰਘਰਸ਼ ਵਿਚ ਕੁਝ ਕਰਨਹਿਤ ਹੈ, ਕੁਝ ਗੱਲਾਂ ਵਿਵਰਜਿਤ ਨੇ। ਜਿਹੜਾ ਕਰਨਹਿਤ ਹੈ ਕਿ ਕਰੋ, ਉਹ ਤਾਂ ਕਰੋ ਤੇ ਜਿਹੜਾ ਗੱਲਾਂ ਵਿਵਰਜਿਤ ਹੈ ਕਿ 'ਨਾ ਕਰੋ' ਉਨ੍ਹਾਂ ਨੂੰ ਸਖਤੀ ਦੇ ਨਾਲ ਦਬਾਉਣਾ ਪੈਂਦਾ ਹੈ। ਫੇਰ ਹੈ ਕਿ ਨਾਮ ਹੁਣ ਕਿਵੇਂ ਜਪੀਏ? ਪੰਜ ਪਿਆਰਿਆਂ ਤੋਂ ਨਾਮ ਲੈ ਲਿਆ। ਹੁਣ ਇਸ ਦੇ ਵਿਚ ਇਕ ਬੜਾ ਜਬਰਦਸਤ ਅੜਿੱਕਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦਾ ਅਸੀਂ ਸਤਿਕਾਰ ਤਾਂ ਕਰਦੇ ਹਾਂ ਸਿਰ ਤੋਂ ਵੱਧ, ਮਰਨ ਮਾਰਨ ਨੂੰ ਤਿਆਰ ਹੋ ਜਾਂਦੇ ਹਾਂ ਜੇ ਕੋਈ ਬੇ-ਅਦਬੀ ਕਰ ਦੇਵੇ ਪਰ ਬਚਨ ਮੰਨਣ ਨੂੰ ਤਿਆਰ ਨਹੀਂ ਹਾਂ। ਗੁਰੂ ਦੀ ਬਾਤ ਹੈ ਕਿ ਜੇ ਬਚਨ ਮੰਨ ਲਓ ਤਾਂ ਇਸ ਸਤਿਸੰਗ ਵਿਚ ਹੀ ਆਇਆਂ ਦਾ ਤੁਹਾਡਾ ਉਧਾਰ ਹੋ ਕੇ ਜਨਮ ਮਰਨ ਤੋਂ ਛੁਟਕਾਰਾ ਮਿਲ ਜਾਏਗਾ। ਐਨਾ ਹੀ ਸਮਾਂ ਲਗਦਾ ਹੈ ਤੇ ਮਹਾਰਾਜ ਜੀ ਨੇ ਨਾਲ ਮਹਿਮਾ ਦੱਸੀ ਹੈ -

***ਮੰਨੇ ਕੀ ਗਤਿ ਕਹੀ ਨ ਜਾਇ॥ ਪੰਨਾ - 3***

ਕਿ ਇਸ ਦੀ ਐਨੀ ਮਹਿਮਾ ਹੈ ਕਿ ਕਹਿ ਨਹੀਂ ਸਕਦੇ -

***ਜੇ ਕੋ ਕਹੈ ਪਿਛੈ ਪਛੁਤਾਇ॥***
***ਕਾਗਦਿ ਕਲਮ ਨ ਲਿਖਣਹਾਰੁ॥***
***ਮੰਨੇ ਕਾ ਬਹਿ ਕਰਨਿ ਵੀਚਾਰੁ॥ ਪੰਨਾ - 3***

ਮੰਨਣ ਵਾਲੇ ਦੀ ਬਹੁਤ ਮਹਿਮਾ ਹੈ। ਜੇ ਮੰਨ ਲਈਏ, ਚਾਰੇ ਸਾਧਨ ਨੇ, ਬਹੁਤੇ ਔਖੇ ਨਹੀਂ ਹਨ, ਸੁਣਨਾ ਹੈ, ਮੰਨਣਾ ਹੈ ਫੇਰ ਉਸ ਦਾ ਨਿਧਿਆਸਣ ਹੈ ਤੇ ਫੇਰ ਪ੍ਰਾਪਤੀ ਹੈ। ਕਿਸੇ ਲੰਮੇ-ਚੌੜੇ ਚੱਕਰ ਵਿਚ ਨਹੀਂ ਪਾਇਆ ਮਹਾਰਾਜ ਜੀ ਨੇ ਸਾਨੂੰ। ਸੁਣਨ ਤੇ ਮੰਨਣ ਦੀ ਗੱਲ ਨਹੀਂ ਆਉਂਦੀ ਕਿ ਕਿਸ ਤਰ੍ਹਾਂ ਸੁਣਿਆ ਜਾਵੇ ਤੇ ਕਿਵੇਂ ਮੰਨਿਆ ਜਾਵੇ ਜੇ ਮਨ ਮੰਨ ਜਾਵੇ, ਪੁਰਾਣੇ ਸੰਸਕਾਰ ਤੇਜ਼ ਹੋਣ ਤਾਂ ਜਿਸ ਵਕਤ ੧ਓ (ਇਕ ਓਅੰਕਾਰ) ਕਹਿੰਦਾ ਹੈ ਉਸੇ ਵਕਤ ਉਸ ਦਾ ਛੁਟਕਾਰਾ ਹੋ ਜਾਵੇ। ਏਕੰਕਾਰ ਆਪ ਹੀ ਫੈਲਿਆ ਹੈ ਤੇ ਮਹਾਰਾਜ ਜੀ ਨੇ ਅੱਗੇ ਹੋਰ ਲਾ ਦਿੱਤੀ -

***ਆਦਿ ਸਚੁ ਜੁਗਾਦਿ ਸਚੁ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ਪੰਨਾ - 1***

ਪਹਿਲਾਂ ਵੀ ਵਾਹਿਗੁਰੂ ਸੱਚ ਸੀ। ਜਦੋਂ ਸੰਸਾਰ ਦਾ ਪਸਾਰਾ ਹੋਇਆ, ਵੱਖਰੇ-ਵੱਖਰੇ ਰੂਪ ਨਜ਼ਰ ਆਉਣ ਲੱਗੇ, ਵੱਖਰੀ ਵੱਖਰੀ ਪ੍ਰਾਕਿਰਤੀ (ਸੁਭਾਅ) ਨਜ਼ਰ ਆਉਣ ਲੱਗੀ, ਇਹ ਵੀ ਉਸੇ ਦਾ ਹੀ ਰੂਪ ਸੀ, ਬਾਹਰੋਂ ਨਹੀਂ ਸੀ ਆਇਆ ਕਿਤੋਂ। ਹੁਣ ਵੀ ਉਸੇ ਦਾ ਹੀ ਰੂਪ ਹੈ। ਤੁਸੀਂ ਵਾਹਿਗੁਰੂ ਦ੍ਰਿਸ਼ਟੀ ਕਰਕੇ ਦੇਖੋ ਤਾਂ ਹੁਣੇ ਹੀ ਗਿਆਨ ਹੋ ਜਾਂਦਾ ਹੈ ਜੇ ਗੁਰੂ ਮਹਾਰਾਜ ਜੀ ਦੀ ਗੱਲ ਮੰਨ ਲੇਈਏ -

***ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ॥ ਪੰਨਾ - 922***

ਗੱਲ ਤਾਂ ਸੁਣ ਲਈ ਕਿ ਇਕੋ ਹੀ ਤੁਕ ਹੈ। ਜਦੋਂ 'ਹਰਿ ਬਿਨ ਅਵਰ ਨ ਦੇਖਹੁ ਕੋਈ॥' ਫੇਰ ਉਹ universal man (ਸਰਵ ਸਾਝਾਂ ਇਨਸਾਨ) ਬਣ ਜਾਂਦਾ ਹੈ, ਇਕ ਤੁਕ ਨਾਲ ਹੀ। ਫੇਰ ਆਪਨਾ ਘਰ ਵਗੈਰਾ ਨਹੀਂ ਹੈ ਕਿ ਮੇਰਾ ਘਰ ਹੋਰ ਹੈ ਸਗੋਂ ਉਹ ਤਾਂ ਸੰਸਾਰ ਦਾ ਸਾਂਝਾ ਬੰਦਾ ਬਣ ਜਾਂਦਾ ਹੈ।

***ਫਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥***
***ਪੰਨਾ – 1383***

ਇਕੋ ਤੁਕ ਹੈ ਇਹ –

***............ ਹਰਿ ਬਿਨੁ ਅਵਰੁ ਨ ਦੇਖਹੁ ਕੋਈ॥***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥***
***ਏਹ ਵਿਸੁ ਸੰਸਾਰ ਤੁਮ ਦੇਖਦੇ ...............॥***
***ਪੰਨਾ – 922***

ਆਹ ਜਿਹੜਾ ਸੰਸਾਰ ਦੇਖ ਰਹੇ ਹੋ। ਹੁਣ ਇਕ ਪਾਸੇ ਆ ਗਈ ਸਾਡੀ ਅਕਲ ਤੇ ਦੂਜੇ ਪਾਸੇ ਗੁਰੂ ਦਾ ਹੁਕਮ। ਗੁਰੂ ਨੂੰ ਅਸੀਂ ਤਨ, ਮਨ, ਧਨ ਦੇ ਕੇ ਗੁਰੂ ਧਾਰ ਲਿਆ। ਉਹ ਕਹਿੰਦਾ ਪਹਿਲਾਂ ਸਾਰਾ ਕੁਝ ਮੈਨੂੰ ਦੇ ਦੇ, ਆਪਣੇ ਕੋਲ ਕੁਝ ਨਾ ਰੱਖ ਤੇ ਮੇਰਾ ਹੁਕਮ ਮੰਨ ਲੈ। ਫੇਰ ਕੀ ਹੋਏਗਾ? ਕਹਿੰਦੇ, 'ਪਾਈਐ॥' ਵਾਹਿਗੁਰੂ ਮਿਲ ਜਾਏਗਾ ਪਰ ਇਸ ਦੇ ਬਾਰੇ ਸ਼ੌਕ ਹੋਣਾ ਚਾਹੀਦਾ ਹੈ, ਦ੍ਰਿੜ੍ਹ ਲਗਨ ਹੋਣੀ ਚਾਹੀਦੀ ਹੈ। ਹੁਣ ਆਹ ਇਕ ਤੁਕ ਦੀ ਕਮਾਈ ਨਹੀਂ ਹੁੰਦੀ, ਸੁਣ ਤਾਂ ਲਈ ਪਰ ਮੰਨ ਨਹੀਂ ਸਕਦੇ। ਮਹਾਰਾਜ ਜੀ ਕਹਿੰਦੇ ਕਿ ਮੰਨਣਾ ਔਖਾ ਤਾਂ ਹੈ ਕਿਉਂਕਿ ਤੁਹਾਨੂੰ ਸਤਿਗੁਰੂ ਨਹੀਂ ਮਿਲਿਆ ਪੂਰਾ, ਕੋਈ ਸਾਧੂ ਸੰਤ ਨਹੀਂ ਮਿਲਿਆ ਕਰਨੀ ਕਮਾਈ ਵਾਲਾ। ਜੇ ਮਿਲ ਜਾਂਦਾ ਤਾਂ ਤੁਹਾਨੂੰ 'ਦਿਬ-ਦ੍ਰਿਸ਼ਟਿ' ਮਿਲ ਜਾਂਦੀ। 'ਦਿਬ-ਦ੍ਰਿਸ਼ਟਿ' ਇਹ ਹੁੰਦੀ ਹੈ, ਇਕ ਤਾਂ ਆਹ ਅੱਖ ਹੈ। ਜੇ ਹਨ੍ਹੇਰਾ ਹੋ ਜਾਵੇ ਤਾਂ ਦੇਖ ਨਹੀਂ ਸਕਦੀ ਇਹ ਰੋਸ਼ਨੀ ਦੀ ਅੱਖ ਹੈ। ਦੂਜੀ 'ਦਿਬ-ਦ੍ਰਿਸ਼ਟਿ' ਹੈ ਚਾਹੇ ਹਨ੍ਹੇਰਾ ਹੈ, ਚਾਹੇ ਚਾਨਣਾ ਹੈ ਉਸ ਨੂੰ ਸਭ ਕੁਝ ਦਿਹਦਾ ਹੈ। ਸੂਖਮ ਤੇ ਸੂਖਮ ਤੱਕ ਦਿਸਦਾ ਹੈ। ਮਹਾਰਾਜ ਜੀ ਕਹਿੰਦੇ ਕਿ ਇਹ ਦਿਬ-ਦ੍ਰਿਸਟਿ ਨਾ ਮਿਲਣ ਕਰਕੇ ਤੁਸੀਂ ਸਾਡਾ ਬਚਨ ਨਹੀਂ ਮੰਨਦੇ। ਹੁਣ ਸਾਧਨ ਪੱਖ ਆ ਗਿਆ ਇਥੇ, ਗੱਲ ਤਾਂ ਮਹਾਰਾਜ ਜੀ ਨੇ ਸਮਝਾ ਦਿੱਤੀ ਕਿ ਇਹ ਸਾਰਾ ਜਿੰਨਾ ਤੂੰ ਦੇਖਦਾ ਹੈਂ ਨਾਂਹ! ਇਹ ਪ੍ਰਮੇਸ਼ਰ ਹੀ ਹੈ। ਪ੍ਰਮੇਸ਼ਰ ਕਰਕੇ ਨਾ ਦੇਖ, ਇਹ ਪ੍ਰਮੇਸ਼ਰ ਹੀ ਹੈ, ਹੋਰ ਨਹੀਂ ਕੋਈ ਹੈ ਇਥੇ। ਜੇ ਤਾਂ ਮਨ ਮੰਨ ਜਾਵੇ ਇਥੇ ਹੀ ਫੇਰ ਤਾਂ ਨਾ ਕੋਈ ਜਮਦੂਤ, ਨਾ ਕੋਈ ਜਨਮ, ਨਾ ਕੋਈ ਮਰਨ, ਨਾ ਕੋਈ ਕਰਮ, ਕਿਤੇ ਨਹੀਂ ਫਸਦਾ ਆਦਮੀ, ਸੁਤੰਤਰ ਹੋ ਜਾਂਦੀ ਹੈ ਰੂਹ। ਮਿੱਟੀ ਵਗੈਰਾ ਅੱਡ ਹੋ ਜਾਂਦੀ ਹੈ ਤੇ ਰੂਹ ਰੂਹ ਵਿਚ ਮਿਲ ਜਾਂਦੀ ਹੈ। ਜੇ ਨਾ ਹੋਵੇ ਤਾਂ ਨਹੀਂ ਹੁੰਦਾ। ਹੁਣ ਆਪਾਂ ਸਾਰੇ ਹੀ ਫਸੇ ਹੋਏ ਹਾਂ। ਕੋਈ ਹੋਏਗਾ ਮਹਾਂਪੁਰਸ਼ ਨਿਕਲਿਆ ਹੋਇਆ। ਉਸ ਦੇ ਵਾਸਤੇ ਸਾਧਨ ਕਰਨਾ ਪੈਂਦਾ ਹੈ। ਸਾਧਨ ਮਹਾਰਾਜ ਜੀ ਨੇ ਸਾਡੀ ਪ੍ਰਾਕਿਰਤੀ ਦੇ ਮੁਤਾਬਕ, ਪਰਸਥਿਤੀਆਂ ਦੇ ਮੁਤਾਬਕ ਰੱਖ ਦਿੱਤਾ। ਉਹ ਜਿਹੜੀ ਪੁਸਤਕ ਹੈ ਉਸ ਦੇ ਵਿਚ ਸਾਰਾ ਵਿਚਾਰ ਕਰਿਆ ਹੋਇਆ ਹੈ। ਇਕ ਕਿਤਾਬ ਨਹੀਂ ਤੀਹ ਦੇ ਕਰੀਬ ਹੋ ਗਈਆਂ ਨੇ। ਉਹ ਵਧਦੀਆਂ ਹੀ ਜਾਂਦੀਆਂ ਨੇ। ਜਦੋਂ ਸਰੀਰ ਸਹੀ ਹੋ ਜਾਂਦਾ ਹੈ ਮੈਂ ਲਿਖਾ ਦਿੰਦਾ ਹਾਂ। ਉਹ ਵਧਦੀਆਂ ਹੀ ਜਾਂਦੀਆਂ ਨੇ ਗੁਰੂ ਗ੍ਰੰਥ ਸਾਹਿਬ ਦੀ ਤਾਲੀਮ ਮੁਕ ਨਹੀਂ ਸਕਦੀ ਕਦੇ ਵੀ। ਇਹ ਤਾਂ ਨਵੇਂ ਤੋਂ ਨਵਾਂ ਅਨੁਭਵ ਆਉਂਦਾ ਹੈ।

ਸੋ ਉਸ ਦੇ ਮੁਤਾਬਕ ਮਹਾਰਾਜ ਜੀ ਨੇ ਸੁਖਾਲਾ ਜਿਹਾ ਰਾਹ ਮਾਤਾ ਜੀ ਨੂੰ ਦੱਸ ਦਿੱਤਾ। ਮਾਤਾ ਜੀ ਇਕ ਦਿਨ ਅੰਮ੍ਰਿਤ ਵੇਲੇ ਉਠ ਕੇ ਆਏ।

ਮਹਾਰਾਜ ਜੀ ਕਹਿੰਦੇ, "ਕੀ ਗੱਲ ਤੁਸੀਂ ਆਏ ਹੋ?"

ਮਾਤਾ ਜੀ ਕਹਿੰਦੇ, "ਮਹਾਰਾਜ! ਮੈਨੂੰ ਤਾਂ ਭਿਆਨਕ ਦ੍ਰਿਸ਼ ਦਿਸ ਰਹੇ ਨੇ ਕਿ ਆਨੰਦਪੁਰ ਸਾਹਿਬ ਤੋਂ ਕੂਚ ਕਰ ਰਹੇ ਹਾਂ, ਬਹੁਤ ਭਿਆਨਕ ਯੁਧ ਹੋ ਰਿਹਾ ਹੈ। ਬੇਅੰਤ ਸਿੰਘ ਸਰਸੇ ਦੇ ਕੰਢੇ ਤੇ ਲੜ ਕੇ ਸ਼ਹੀਦ ਹੋ ਗਏ। ਚਾਲੀ ਸਿੰਘਾਂ ਦੇ ਨਾਲ ਤੁਸੀਂ ਜਾ ਰਹੇ ਹੋ।"

ਜੋ ਕੁਝ ਹੋਣਾ ਸੀ ਮਾਤਾ ਜੀ ਨੇ ਸਾਰਾ ਹੀ ਦੱਸ ਦਿੱਤਾ।

ਮਹਾਰਾਜ ਜੀ ਕਹਿੰਦੇ, "ਕੀ ਚਾਹੁੰਦੇ ਹੋ ਤੁਸੀਂ?"

ਮਾਤਾ ਜੀ ਕਹਿਣ ਲੱਗੇ, "ਇਹ ਹੋਵੇ ਨਾ।"

ਕਹਿੰਦੇ, "ਫੇਰ ਇਹ ਤਾਂ ਅਕਾਲ ਪੁਰਖ ਦਾ ਹੁਕਮ ਮੇਟਣਾ ਹੈ। ਇਹ ਤਾਂ ਕਲਮ ਵਗ ਚੁੱਕੀ ਹੈ ਤੇ ਇਹ ਇਵੇਂ ਹੀ ਹੋਣਾ ਹੈ।"

ਮਾਤਾ ਜੀ ਕਹਿਣ ਲੱਗੇ, "ਮਹਾਰਾਜ! ਫੇਰ ਸਾਹਿਬਜ਼ਾਦੇ ਤਾਂ ਬਚਾ ਲਓ। ਬਾਹਰ ਭੇਜ ਦੇਈਏ ਦੂਰ, ਅਸਾਮ ਵੱਲ ਆਪਣੀ ਸਿੱਖੀ ਹੈ, ਆਸਾਮ ਦਾ ਰਾਜਾ ਆਪਣਾ ਸਿੱਖ ਹੈ ਉਥੇ ਸਾਹਿਬਜਾਦੇ ਤੇ ਮਾਤਾ ਜੀ ਨੂੰ ਭੇਜ ਦਿਓ ਤੇ ਸਾਨੂੰ ਵੀ ਸੁਰਖਿਅਤ ਥਾਂ ਤੇ ਭੇਜ ਦਿਓ।"

ਮਹਾਰਾਜ ਜੀ ਕਹਿੰਦੇ, "ਹੋਰ ਥੋੜ੍ਹਾ ਜਿਹਾ ਉੱਚਾ ਚਲੋ।" ਦ੍ਰਿਸ਼ਟੀ ਬਖਸ਼ ਦਿੱਤੀ।

ਕੀ ਦੇਖਦੇ ਨੇ ਕਿ ਅਕਾਲ ਪੁਰਖ ਦੀ ਦਰਗਾਹ ਵਿਚ ਚਾਰੇ ਸਾਹਿਬਜਾਦੇ ਬੈਠੇ ਨੇ।

ਮਹਾਰਾਜ ਜੀ ਕਹਿਣ ਲੱਗੇ, "ਆਹ ਸਰੀਰ ਤਾਂ ਛੁਟਣੇ ਹੀ ਨੇ, ਆਹ! ਅਮਰਾਪਦ ਮਿਲ ਜਾਏਗਾ ਵਾਹਿਗੁਰੂ ਦਾ ਹੁਕਮ ਮੰਨ ਕੇ।"

ਮਾਤਾ ਜੀ ਕਹਿੰਦੇ, "ਮੈਥੋਂ ਦੇਖਿਆ ਨਹੀਂ ਜਾਂਦਾ।"

ਮਹਾਰਾਜ ਜੀ ਕਹਿੰਦੇ, "ਤੁਸੀਂ ਸਰੀਰ ਛੱਡ ਦਿਓ। ਤੁਹਾਨੂੰ ਕੋਈ ਦੋਸ਼ ਨਹੀਂ ਲਗਦਾ ਸਰੀਰ ਛੱਡਣ ਤੇ।"

***ਗੁਰਮੁਖਿ ਆਵੈ ਜਾਇ ਨਿਸੰਗੁ॥*** ***ਪੰਨਾ – 932***

ਸਮਾਧੀ ਲਾਈ ਤੇ ਸਰੀਰ ਤੋਂ ਬਾਹਰ ਹੋ ਗਏ।

ਸੋ ਏਸ ਤਰ੍ਹਾਂ ਦੇ ਨਾਲ ਜਿਹੜਾ ਨਾਮ ਮਾਰਗ ਹੈ ਇਸ ਦੇ ਵਾਸਤੇ ਤਿਆਰੀ ਜਬਰਦਸਤ ਕਰਨੀ ਚਾਹੀਦੀ ਹੈ। ਇੰਜ ਨਹੀਂ ਕਿ ਅੰਮ੍ਰਿਤ ਛਕ ਲੈ, ਅੰਮ੍ਰਿਤ ਛੱਕ ਲੈ। ਨਾਂਹ! ਇਹ ਕੋਈ ਕੰਮ ਨਹੀਂ ਸਾਰਦੀ ਗੱਲ, ਸਗੋਂ ਪਤਿਤ ਹੋ ਜਾਂਦਾ ਹੈ

ਗੁਰੂ ਤੋਂ ਬੇਮੁਖ ਹੋ ਜਾਂਦਾ ਹੈ। ਉਸ ਦੇ ਨਾਲੋਂ ਤਾਂ ਜੇ ਅਜੇ ਅੰਮ੍ਰਿਤ ਨਹੀਂ ਛਕਿਆ ਤਾਂ ਤਿਆਰੀ ਵਿਚ ਤਾਂ ਹੈ।

ਸੋ ਪੰਜ ਪਿਆਰਿਆਂ ਤੋਂ ਨਾਮ ਲੈ ਕੇ ਵਿਧਾਨ ਇਹ ਹੈ ਕਿ ਢਾਈ ਘੰਟੇ ਦਾ ਸਮਾਂ ਕੱਢੋ। ਜਿਸ ਦੇ ਵਿਚ ਰਸਨਾ ਸਾਡੀ ਜੂਠੀ ਹੋਈ ਪਈ ਹੈ, ਉਸ ਨੂੰ ਮਾਂਜਣਾ ਪੈਣਾ ਹੈ -

***ਭਰੀਐ ਮਤਿ ਪਾਪਾ ਕੈ ਸੰਗਿ॥***
***ਓਹੁ ਧੋਪੈ ਨਾਵੈ ਕੈ ਰੰਗਿ॥*** ***ਪੰਨਾ - 4***

ਉਹ ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ ਚਾਹੇ ਮਾਲਾ ਦੇ ਨਾਲ ਕਰੋ, ਚਾਹੇ ਜ਼ੁਬਾਨ ਦੇ ਨਾਲ ਕਰੋ। ਪਹਿਲਾਂ-ਪਹਿਲਾਂ ਤਾਂ ਇਹ ਲੱਗੇਗਾ ਖੁਸ਼ਕ ਪਰ ਥੋੜ੍ਹੀ ਦੇਰ ਬਾਅਦ ਹੀ ਜੀਭ ਉਤੇ ਰਸ ਆਉਣਾ ਸ਼ੁਰੂ ਹੋ ਜਾਏਗਾ। ਜਦੋਂ ਰਸ ਆ ਗਿਆ ਫੇਰ ਜੀਅ ਕਰਦਾ ਹੈ ਕਿ ਹੁਣ ਨਾ ਹਟੀਏ।

ਛੋਟਾ ਸੀ ਮੈਂ ਕੋਈ ਹੋਵਾਂਗਾ ਸਤਾਰਵੇ ਸਾਲ ਵਿਚ। ਇਕ ਓਵਰਸੀਅਰ ਮੈਨੂੰ ਕਹਿਣ ਲੱਗਿਆ ਕਿ ਮੇਰੇ ਟੋਟਲ ਤੂੰ ਦੇ ਦਿਆ ਕਰ, ਪੜ੍ਹਿਆ-ਲਿਖਿਆ ਤੂੰ ਹੈ। ਮੈਂ ਟੋਟਲ ਦੇਣ ਚਲੇ ਜਾਣਾ। ਨਹਿਰੀ ਸੀ ਉਹ, ਜਿੰਨਾ ਪਾਣੀ ਲੱਗਣਾ ਉਸ ਸਾਰੇ ਟੋਟਲ (ਹਿਸਾਬ-ਕਿਤਾਬ) ਦੇਣੇ। ਗਿਣਨਾ, ਪੈਸੇ ਬਣਾਉਣੇ ਉਸਦੇ। ਉਹ ਮੇਰੇ ਮੂੰਹ ਵਲ ਦੇਖ ਲਿਆ ਕਰੇ ਥੋੜ੍ਹੀ ਦੇਰ ਬਾਅਦ। ਰੱਖ ਦਿੱਤੀ ਕਲਮ ਉਸ ਨੇ ਤੇ ਮੈਨੂੰ ਕਹਿਣ ਲੱਗਿਆ ਕਿ ਇਕ ਗੱਲ ਸਮਝ ਨਹੀਂ ਆਉਂਦੀ ਮੈਨੂੰ ਕਿ ਉਂਝ ਤੂੰ ਚੰਗਾ ਭਲਾ ਹੈ ਪਰ ਜਦੋਂ ਤੂੰ ਟੋਟਲ ਦਿੰਦਾ ਹੈ ਤਾਂ ਤੇਰੇ ਬੁੱਲ੍ਹ ਕਿਉਂ ਹਿੱਲੀ ਜਾਂਦੇ ਨੇ। ਮੈਂ ਟਾਲ ਦਿੱਤੀ ਕਿ ਓਵਰਸੀਅਰ ਸਾਹਿਬ! ਟੋਟਲ ਤਾਂ ਹੀ ਦੇ ਹੋਏਗਾ ਜਦੋਂ ਬੁੱਲ੍ਹ ਹਿਲਣਗੇ - ਦੋ ਅਰ ਦੋ ਚਾਰ ਅਰ ਦੋ ਛੇ।

ਕਹਿੰਦਾ, "ਨਹੀਂ! ਗੱਲ ਕੋਈ ਹੋਰ ਹੈ।"

ਮੈਂ ਕਿਹਾ, "ਗੱਲ ਇਹ ਹੈ ਕਿ ਨਾਮ ਜਪਣ ਦੇ ਨਾਲ ਨਾਮ ਅੰਦਰ ਚਲਿਆ ਗਿਆ। ਇਹ ਕੰਮ ਹੈ ਦਿਮਾਗ ਦਾ, ਹਿਸਾਬ-ਕਿਤਾਬ, ਜੋੜ ਦੇਣਾ ਸਰੀਰ ਦਾ ਕੰਮ ਨਹੀਂ ਹੈ। ਜਦੋਂ brain (ਦਿਮਾਗ) ਵਰਤਣਾ ਹੈ ਤਾਂ ਉਥੇ ਨਾਮ ਦਾ ਟਕਰਾਅ ਹੁੰਦਾ ਹੈ। ਉਹ ਫੇਰ ਮੈਂ ਥੋੜ੍ਹਾ ਹੇਠਾਂ ਲਿਆ ਕੇ ਵਾਹਿਗੁਰੂ-ਵਾਹਿਗੁਰੂ ਕਰੀ ਜਾਂਦਾ ਹਾਂ ਤੇ ਉਤੇ ਤੇਰੇ ਜੋੜ ਦੇ ਦਿੰਦਾ ਹਾਂ।"

ਇਹ ਅਵਸਥਾਵਾਂ ਨੇ, ਹੌਲੀ-ਹੌਲੀ ਆਉਂਦੀਆਂ ਨੇ, ਜਨਮ-ਦਰ-ਜਨਮ ਵੀ ਲੱਗ ਸਕਦੇ ਨੇ। ਫੇਰ ਸੁਆਸ ਦਾ ਨਾਮ ਹੋਇਆ ਕਰਦਾ ਹੈ। ਸੁਆਸ ਦੇ ਨਾਮ ਨੂੰ ਬੜੀ ਮਹੱਤਤਾ ਯੋਗੀਆਂ ਨੇ ਵੀ ਦਿੱਤੀ ਹੈ, ਸਾਰਿਆਂ ਨੇ ਹੀ ਦਿੱਤੀ ਹੈ। ਗੁਰੂ ਮਹਾਰਾਜ ਜੀ ਵੀ ਕਹਿੰਦੇ ਨੇ-

***ਸਾਸਿ ਸਾਸਿ ਸਿਮਰਹੁ ਗੋਬਿੰਦ॥*** ***ਪੰਨਾ - 295***

***ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥***
***ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥***
***ਪੰਨਾ - 319***

ਮੈਂ ਇਥੋਂ ਸ਼ੁਰੂ ਕਰਾਉਂਦਾ ਹੁੰਦਾ ਸੰਗਤ ਨੂੰ ਕਿ ਪਹਿਲਾਂ ਤਾਂ ਆਪ ਕਰ ਲਓ, ਫੇਰ ਅੱਗੇ ਪੌੜੀ ਦਾ ਡੰਡਾ ਚੜ੍ਹਾਉਣਾ ਹੈ, ਉਹ ਤੁਸੀਂ ਚੜ੍ਹਨਾ ਸਿਖ ਲਓ। ਉਸ ਦੇ ਬਾਰੇ ਅਮਰੀਕਾ ਦੇ ਵਿਚ, ਬੈਠੇ ਨੇ ਆਪਣੇ ਸਿੰਘ, ਐਵੇਂ ਤਾਂ ਨਹੀਂ ਆ ਗਏ, ਨਾਮ ਦੇ ਖਿੱਚੇ ਹੋਏ ਆਏ ਨੇ। ਇਹ ਐਤਵਾਰ ਵਾਲੇ ਦਿਨ ਕੋਈ ਸੌ ਮੀਲ ਤੋਂ ਆ ਰਿਹਾ ਹੈ, ਕੋਈ ਪੰਜਾਹ ਮੀਲ ਤੋਂ ਆ ਰਿਹਾ ਹੈ। ਅੰਮ੍ਰਿਤ ਵੇਲੇ ਫੇਰ ਇਹ ਨਾਮ ਜਪਦੇ ਨੇ ਇਕੱਠੇ ਹੋ ਕੇ, ਛੇ ਦਿਨ ਇਹ ਇਕੱਲੇ ਇਕੱਲੇ ਨਾਮ ਜਪਦੇ ਨੇ। ਕਨੇਡਾ ਦੇ ਵਿਚ ਬੀਬੀ ਹੈ ਅਵਤਾਰ ਸਿੰਘ ਦੀ ਮਾਤਾ, ਉਸ ਦੇ ਘਰ ਇਕੱਠੇ ਹੋ ਜਾਂਦੇ ਨੇ ਸਿੰਘ ਸਾਰੇ। ਉਹ ਨਾਮ ਜਪਦੇ ਨੇ ਫੇਰ ਸੁਆਸ ਦਾ। ਉਹ ਕਹਿੰਦੇ ਕਿ ਸਾਡਾ ਅਭਿਆਸ ਹੋ ਜਾਂਦਾ ਹੈ ਤੇ ਸੱਤ ਦਿਨਾਂ ਵਾਸਤੇ ਚਾਬੀ ਲੱਗ ਜਾਂਦੀ ਹੈ। ਇਵੇਂ-ਜਿਵੇਂ ਬੈਡ ਫੋਰਡ (ਇੰਗਲੈਂਡ) ਦੇ ਅੰਦਰ ਇਕੱਠੇ ਹੋ ਕੇ ਬੀਬੀਆਂ ਤੇ ਭਾਈ ਨਾਮ ਜਪਦੇ ਨੇ।

ਮੈਂ ਇਥੇ ਕਈ ਵਾਰੀ ਦੱਸ ਚੁਕਿਆ ਹਾਂ। ਕਈ ਸੰਤ ਕਹਿ ਦਿੰਦੇ ਨੇ ਕਿ ਤੇਰੇ ਪੱਲੇ ਕੀ ਰਹੇਗਾ? ਇਹ ਤਾਂ ਦਸੀਦਾ ਨਹੀਂ ਹੁੰਦਾ, ਦੱਸਣਾ ਚਾਹੀਦਾ ਹੀ ਨਹੀਂ, ਨਹੀਂ ਤਾਂ ਤੁਹਾਡਾ ਵੀ ਜਾਂਦਾ ਰਹੇਗਾ ਸਾਰਾ ਕੁਝ। ਜੇ ਮੈ ਬਣ ਕੇ ਨਾ ਦੱਸਾਂ। ਮੇਰੇ ਕੋਲ ਇਕ ਤਰੀਕਾ ਹੈ। ਉਹ ਇਹ ਹੈ ਕਿ ਮਹਾਰਾਜ ਜੀ ਜਦੋਂ ਇੰਗਲੈਂਡ ਗਏ ਨੇ ਆਖਰੀ ਵਾਰੀ ਤਾਂ ਮੈਨੂੰ ਕਹਿੰਦੇ ਕਿ ਤੂੰ ਨਾਮ ਦੇ ਦਿਆ ਕਰ। ਮੈਂ ਕਿਹਾ ਕਿ ਮਹਾਰਾਜ! ਬਹੁਤ ਔਖਾ ਹੈ। ਜਦੋਂ ਕੋਈ ਫੈਸਲਾ ਨਾ ਹੋ ਸਕਿਆ ਤੇ ਮੈਂ ਉਠ ਕੇ ਬਾਹਰ ਜਾਣ ਲੱਗਿਆ ਤਾਂ ਮੈਨੂੰ ਕਹਿਣ ਲੱਗੇ ਕਿ ਉਰੇ ਆ। ਮੈਂ ਨੇੜੇ ਆ ਗਿਆ।

ਕਹਿੰਦੇ, "ਤੂੰ ਆਪਣਾ ਸਰੀਰ ਦੇ ਦਿਆ ਕਰੇਂਗਾ?"

ਮੈਂ ਕਿਹਾ, "ਮਹਾਰਾਜ! ਸਰੀਰ ਤਾਂ ਮੈਂ ਸਮਝਿਆ ਹੀ ਨਹੀਂ ਆਪਣਾ। ਤੁਹਾਡੀ ਅਮਾਨਤ ਹੈ, ਤੁਹਾਡੇ ਕੋਲ ਹੈ ਜਿਵੇਂ ਵਰਤਣਾ ਹੈ ਵਰਤ ਲਓ।"

ਕਹਿੰਦੇ, "ਫੇਰ ਝਗੜਾ ਕਿਹੜਾ ਰਹਿ ਗਿਆ।"

ਹੁਣ ਮੇਰਾ ਨਾਮ ਤਾਂ ਗਿਆ ਨਾ। ਮੈਂ ਮਹਾਰਾਜ ਨੂੰ ਯਾਦ ਕਰਿਆ ਸਰੀਰ ਦੇ ਦਿੱਤਾ। ਉਹ ਤੁਹਾਨੂੰ ਨਾਮ ਜਪਾਉਣ ਲੱਗ ਗਏ। ਸਰੀਰ ਚਾਹੇ ਮੇਰਾ ਹੀ ਹੈ ਪਰ ਮੈਂ ਨਹੀਂ ਕੁਝ ਕਰਦਾ। ਸੋ ਥੋੜ੍ਹਾ ਚਿਰ ਆਪਾਂ ਦਸ ਮਿੰਟ ਆਪਣੇ ਖਿਆਲਾਂ ਨੂੰ ਸੰਕੋਚੋ। ਚੌਂਕੜਾ ਮਾਰੋ ਤੇ ਰੀੜ੍ਹ ਦੀ ਹੱਡੀ $90^0$ (ਦਰਜੇ) ਤੇ ਕਰ ਲਓ, ਦੋਹੇ ਗੋਡਿਆਂ ਤੇ ਬਾਹਾਂ ਅੱਡ-ਅੱਡ ਰੱਖ ਲਓ, ਨੇਤਰ ਬੰਦ ਕਰ ਲਓ। ਪਹਿਲਾਂ ਤਾਂ ਅੱਧਾ ਮਿੰਟ ਦੇਖੋ ਕਿ ਸਾਹ ਆ ਰਿਹਾ ਹੈ ਮੈਨੂੰ ਕਿਉਂਕਿ ਸਾਨੂੰ ਤਾਂ ਇਹੀ ਨਹੀਂ ਪਤਾ ਕਿ ਸਾਹ ਆਉਂਦਾ ਹੈ ਜਾਂ ਨਹੀਂ ਆਉਂਦਾ। ਜੇ ਕਹੇ ਕਿ ਜੇ ਆਉਂਦਾ ਹੈ ਤਾਂ ਹੀ ਜੀਉਂਦੇ ਹਾਂ, ਨਹੀਂ ਉਹ ਤਾਂ ਗੱਲ ਵੱਖਰੀ ਹੈ ਕਿ ਪਤਾ ਰਹੇ ਕਿ ਹਵਾ ਅੰਦਰ ਜਾ ਰਹੀ ਹੈ, energy (ਊਰਜਾ) ਅੰਦਰ ਜਾ ਰਹੀ ਹੈ। ਇਹ ਹਵਾ ਤਾਂ ਹੁੰਦੀ ਨਹੀਂ ਪ੍ਰਾਣ, ਇਹ ਤਾਂ energy (ਊਰਜਾ, ਸ਼ਕਤੀ) ਹੁੰਦੀ ਹੈ ਕਿ ਊਰਜਾ ਜਾ ਰਹੀ ਹੈ ਮੇਰੇ ਅੰਦਰ। ਬਹੁਤਾ ਜੋਰ ਨਹੀਂ ਲਾਉਣਾ ਉਹ ਛੇਤੀ ਹੀ ਮੁੜ ਆਉਂਦੀ ਹੈ। ਕੱਲ੍ਹ ਸਾਡੀ ਲੜਕੀ ਨੇ ਇਥੇ ਜਪਾਇਆ, ਉਹ ਮੈਨੂੰ ਬੜਾ ਚੰਗਾ ਲੱਗਿਆ ਕਿਉਂਕਿ

ਮੇਰਾ ਬੋਲ ਚਲਦਾ ਨਹੀਂ ਹੈ ਤੇ ਮੈਂ ਉਸੇ ਨੂੰ ਕਹਿੰਦਾ ਹਾਂ ਕਿ ਬੇਟਾ! ਘੜੀ ਰੱਖ ਲੈ ਤੇ ਦਸ ਮਿੰਟ ਨਾਮ ਜਪਾ ਦੇ, ਜਪਾਈਂ ਮਹਾਰਾਜ ਜੀ ਦਾ ਧਿਆਨ ਧਰ ਕੇ ਕਿ ਸਾਡੇ ਮਹਾਂਪੁਰਸ਼ ਬੋਲ ਰਹੇ ਨੇ ਤੇ ਇਸ ਦਾ ਫਲ ਹੋਏਗਾ। ਫੇਰ ਤੇ ਏਸ ਤਰ੍ਹਾਂ ਤੁਸੀਂ ਬੈਠੋ। ਬਾਕੀ ਦੇ ਬਚਨ ਮੈਂ ਫੇਰ ਕਰਾਂਗਾ ਤੇ ਇਹ ਜਾ ਕੇ ਉਥੇ ਨਾਮ ਜਪਾਵੇ। ਸਾਰੇ ਸਾਵਧਾਨ ਹੋ ਕੇ ਬੈਠੋ। ਗਰਦਨ ਨੀਵੀਂ ਨਹੀਂ ਕਰਨੀ ਫੇਰ ਨੀਂਦ ਆ ਜਾਂਦੀ ਹੈ, 90° (ਦਰਜੇ) ਤੇ ਰਹਿਣਾ ਪੈਂਦਾ ਹੈ ਇਸ ਦੇ ਵਿਚ ਸਾਵਧਾਨ।

ਸਾਧ ਸੰਗਤ ਜੀ! ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਆਪਾਂ ਸਾਰਿਆਂ ਨੇ ਪਾਪਾ ਜੀ ਦੇ ਕਹਿਣ ਵਾਂਗੂ, ਬਾਬਾ ਜੀ ਦੇ ਕਹਿਣ ਦੇ ਅਨੁਸਾਰ ਇਕ ਵਾਰੀ ਫੇਰ ਦਸ ਮਿੰਟ ਦਾ ਜਾਪ ਕਰਨਾ ਹੈ।

ਵਾ.............ਹਿ............. ਗੁ............. ਰੂ.............

ਵਾ.............ਹਿ............. ਗੁ............. ਰੂ.............

ਵਾ..........ਹਿ............. ਗੁ............. ਰੂ.............

ਵਾ.............ਹਿ............. ਗੁ............. ਰੂ.............

ਵਾ.............ਹਿ............. ਗੁ............. ਰੂ.............

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਇਹ ਜਿਹੜਾ ਮੰਤਰ ਹੈ ਇਸ ਦੇ ਨਾਲ ਬਹੁਤ ਧਿਆਨ ਰੱਖਣ ਦੀ ਇਹ ਲੋੜ ਹੈ ਕਿ ਵਾਹਿਗੁਰੂ ਮੇਰੇ ਅੰਦਰ ਬਾਹਰ ਹੈ–

***ਸੋ ਅੰਤਰਿ ਸੋ ਬਾਹਰਿ ਅਨੰਤ॥***
***ਘਟਿ ਘਟਿ ਬਿਆਪਿ ਰਹਿਆ ਭਗਵੰਤ॥***
***ਧਰਨਿ ਮਾਹਿ ਆਕਾਸ ਪਇਆਲ॥***
***ਸਰਬ ਲੋਕ ਪੂਰਨ ਪ੍ਰਤਿਪਾਲ॥*** ***ਪੰਨਾ – 293***

ਉਸ ਵਾਹਿਗੁਰੂ ਦਾ ਨਾਮ ਏਸ ਤਰ੍ਹਾਂ ਜਪਣਾ ਹੈ। ਖਾਲੀ ਨਹੀਂ ਜਪਣਾ, ਖਾਲੀ ਫੇਰ ਗੀਤ ਬਣ ਜਾਏਗਾ। ਸੋ ਜਿਹੜੀ ਸੰਗਤ ਬਣ ਸਕਦੀ ਹੈ ਪੰਜ ਸਿੰਘ, ਦਸ ਸਿੰਘ, ਪੰਜ ਬੀਬੀਆਂ, ਬੱਚੇ। ਉਹ ਏਸ ਤਰ੍ਹਾਂ ਨਾਮ ਜਪਿਆ ਕਰੋ ਇਕੱਠੇ ਹੋ ਕੇ। ਪੰਜ ਦਸ ਵਾਰੀ ਉਚੀ ਬੋਲ ਕੇ ਜਪੋ, ਫੇਰ ਚੁੱਪ ਕਰਕੇ ਜਪੋ। ਜੇ ਵਾਹਿਗੁਰੂ ਦਾ ਧਿਆਨ ਨਹੀਂ ਆਉਂਦਾ ਤਾਂ ਗੁਰੂ ਨਾਨਕ ਸਾਹਿਬ ਦਾ ਧਿਆਨ ਧਰੋ। ਗੁਰੂ ਨਾਨਕ ਸਾਹਿਬ ਅੰਗ–ਸੰਗ ਨੇ –

***ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥*** ***ਪੰਨਾ – 394***

ਸੋ ਏਸ ਤਰ੍ਹਾਂ ਨਾਮ ਜਪ ਕੇ ਆਪਣਾ ਤੋਸਾ ਬੰਨ੍ਹਣਾ ਹੈ ਦਰਗਾਹ ਦਾ। ਤੋੜਨਾ ਨਹੀਂ ਹੈ। ਟੁੱਟੇਗਾ ਤਾਂ ਜੇ ਝੂਠ ਬੋਲ ਪਿਆ, ਜੇ ਕੋਈ ਛਲ ਕਰ ਲਿਆ, ਕਪਟ ਕਰ ਲਿਆ, ਵੈਰ ਭਾਵ ਬਣ ਜਾਏ ਕਿਸੇ ਨਾਲ, ਗਲਤ ਗੱਲ ਸੋਚ ਲਈ, ਮਾੜੀ ਚੀਜ਼ ਖਾ ਲਈ, ਫੇਰ ਟੁੱਟ ਜਾਏਗਾ, ਫੇਰ ਨਹੀਂ ਇਹ ਚਲਦਾ।

ਸੋ ਏਸ ਤਰ੍ਹਾਂ ਦੇ ਨਾਲ ਤੁਸੀਂ ਇੰਜ ਸਮਝੋ ਕਿ ਚੌਥੇ ਦਿਨ ਅਸੀਂ ਹੀਰੇ ਜਵਾਹਰਾਤ ਪਰਸ ਵਿਚ ਪਾਈ ਲੈ ਕੇ ਜਾ ਰਹੇ ਹਾਂ। ਜਦੋਂ ਵੀ ਸਮਾਂ ਮਿਲੇ, ਜਿਥੇ ਵੀ ਮਿਲੇ ਉਥੇ ਏਸ ਤਰ੍ਹਾਂ ਨਾਮ ਜਪੋ। ਜਪਦੇ ਜਪਦੇ ਹੌਲੀ ਹੌਲੀ ਤਰੱਕੀ ਹੁੰਦੀ ਹੈ। ਸਤਿਸੰਗ ਕਰਨਾ ਹੈ, ਵਾਹਿਗੁਰੂ ਦੂਰ ਨਹੀਂ ਹੈ ਵਾਹਿਗੁਰੂ ਅੰਦਰ ਹੀ ਹੈ ਲੇਕਿਨ ਇੰਜ ਮਿਲਦਾ ਨਹੀਂ, ਸਾਧਨ ਸੰਪੰਨ ਹੋ ਕੇ ਮਿਲਦਾ ਹੈ। ਸਾਧੂ ਬੰਦਗੀ ਕਰਨ ਵਾਲੇ ਪਖੰਡੀ ਨਹੀਂ, ਦਿਖਾਵੇ ਕਰਨ ਵਾਲੇ ਨਹੀਂ ਹੁੰਦੇ। ਸਾਧੂ ਦੀ ਇਹ ਨਿਸ਼ਾਨੀ ਹੁੰਦੀ ਹੈ ਕਿ ਉਹ ਆਪਣਾ ਕੁਝ ਵੀ ਨਹੀਂ ਰੱਖਦਾ, ਵੰਡ ਦਿੰਦਾ ਹੈ ਸਾਰਾ ਲੋਕਾਂ ਨੂੰ ਦੇ ਦਿੰਦਾ ਹੈ। ਲੋਕ ਉਸ ਨੂੰ ਦਿਸਦਾ ਨਹੀਂ ਹੈ ਕੋਈ –

***ਮਨਿ ਸਾਚਾ ਮੁਖਿ ਸਾਚਾ ਸੋਇ॥***
***ਅਵਰੁ ਨ ਪੇਖੈ ਏਕਸੁ ਬਿਨੁ ਕੋਇ॥***
***ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥***
***ਪੰਨਾ – 272***

ਤੁਸੀਂ ਹੁਣ ਜਾਣਾ ਹੈ ਸਾਰਿਆਂ ਨੇ। ਅਸੀਂ ਕਾਮਨਾ ਕਰਦੇ ਹਾਂ ਕਿ ਹੇ ਸੱਚੇ ਪਾਤਿਸ਼ਾਹ! ਜਿਸ ਤਰ੍ਹਾਂ ਤੂੰ ਲੈ ਕੇ ਆਇਆ ਹੈਂ ਇਸੇ ਤਰ੍ਹਾਂ ਘਰੀਂ ਪਹੁੰਚਾ ਦੇ, ਰਾਖੀ ਕਰ –

***ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ***
***ਬਹੁ ਭਾਂਤਿ ਬਚਾਵੈ॥*** ***ਤ੍ਵਪ੍ਰਸਾਦਿ ਸ੍ਵਯੇ***

ਸੋ ਉਸ ਦੇ ਭਰੋਸੇ ਤੇ ਤੁਸੀਂ ਟਰੱਕਾਂ ਤੇ ਜਾਣਾ ਹੈ, ਤੇਜੀ ਨਹੀਂ ਕਰਨੀ, ਅਰਾਮ ਦੇ ਨਾਲ ਜਾਣਾ ਹੈ। ਸਾਨੂੰ ਸੁਖ–ਸਾਂਦ ਭੇਜਦੇ ਰਹਿਓ ਕਿ ਅਸੀਂ ਪਹੁੰਚ ਗਏ, ਟੈਲੀਫੋਨ ਲੱਗੇ ਹੋਏ ਨੇ, ਨਹੀਂ ਤਾਂ ਫਿਕਰ ਹੋ ਜਾਂਦਾ ਹੈ ਸਾਨੂੰ।

ਸੋ ਏਸ ਤਰ੍ਹਾਂ ਵਾਹਿਗੁਰੂ ਕਰੇ ਫੇਰ ਤੁਸੀਂ ਸਤਿਸੰਗ ਵਿਚ ਆਵੋਂ, ਫੇਰ ਰਲ ਮਿਲ ਕੇ ਕੀਰਤਨ ਕਰੀਏ, ਵਾਹਿਗੁਰੂ ਜੀ ਦੀ ਵਿਚਾਰ ਕਰੀਏ। ਬਾਕੀ ਹੈ ਮੇਰੀ ਬਿਮਾਰੀ...., ਉਹ ਇਥੇ ਗੀਤ ਗਾਇਆ ਸੀ ਬੀਬੀਆਂ ਨੇ ਕਿ ਕੋਈ ਬਹਾਨਾ ਲਾ ਕੇ ਨਾ ਜਾਇਓ। ਮੈਂ ਬਹਾਨਾ ਹੀ ਲਾਇਆ ਸੀ। ਇਹ ਲਫੋਮਾ ਹੈ, ਗਲੈਂਡਜ਼ ਫੈਲ ਜਾਂਦੇ ਨੇ, ਸਾਡੇ ਬਾਪੂ ਜੀ ਦੇ ਵੀ ਫੈਲੇ ਹੋਏ ਸਨ, ਸਾਡੀ ਭਾਣਜੀ ਦੇ ਵੀ ਫੈਲੇ ਹੋਏ ਸਨ। ਪਹਿਲਾਂ ਤਾਂ ਕੋਈ ਦੇਖਦਾ ਨਹੀਂ ਸੀ ਪਰ ਹੁਣ ਦੇਖਣ ਲੱਗ ਗਏ ਕਿ ਇਨ੍ਹਾਂ ਵਿਚ ਕੀ ਹੈ। ਸੋ ਇਨ੍ਹਾਂ ਦਾ ਇਲਾਜ ਚੱਲ ਰਿਹਾ ਹੈ, ਡਾਕਟਰ ਇਥੇ ਆਏ ਸਨ ਸਭ ਤੋਂ ਵੱਡੇ ਡਾਕਟਰ P.G.I ਦਾ ਡਾਇਰੈਕਟਰ ਵੀ ਆਇਆ ਸੀ। ਉਥੇ ਬੈਠੇ ਰਹੇ, ਦੇਖਿਆ ਸਭ ਕੁਝ, ਉਨ੍ਹਾਂ ਨੇ ਦਵਾਈ–ਬੂਟੀ ਦੇ ਕੇ ਆਪਣਾ ਕੰਮ ਕਰੀ ਜਾਣਾ ਹੈ, ਇਸ ਦਾ ਫਿਕਰ ਨਾ ਕਰੋ। ਬਾਕੀ ਵਾਹਿਗੁਰੂ ਦਾ ਭਜਨ ਕਰੋ, ਪ੍ਰਸ਼ਾਦ ਪਾਣੀ ਛਕੋ। ਜਿਨ੍ਹਾਂ ਨੇ ਜਾਣਾ ਹੈ ਅਰਾਮ ਨਾਲ ਜਾਇਓ ਤੇ ਫਤਹਿ ਕਬੂਲ ਕਰੋ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਭਗਵਤ ਗੀਤਾ ਦੀ ਚਿਰ ਸਥਾਈ ਆਤਮ ਵਿਦਿਆ

## PERENNIAL PSYCHOLOGY OF THE BHAGVAD GITA

***ਮੂਲ ਲੇਖਕ - ਡਾ. ਸਵਾਮੀ ਰਾਮ ਜੀ***

***ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ***

*(ਲੜੀ ਜੋੜਨ ਲਈ ਦੇਖੋ, ਮਈ ਅੰਕ, ਪੰਨਾ - 64)*

67. ਜੋ ਤਪ ਤੋਂ ਰਹਿਤ ਹੈ ਜਾਂ ਭਗਤ ਨਹੀਂ ਹੈ ਜਾਂ ਇਸ ਦੇ ਸੁਣਨ ਦੀ ਇੱਛਾ ਹੀ ਨਹੀਂ ਰਖਦਾ ਜਾਂ ਮੇਰੀ ਨਿੰਦਿਆ ਕਰਦਾ ਹੈ, ਤੂੰ ਇਹ ਉਪਦੇਸ਼ ਕਦੀ ਨਾ ਸੁਣਾਈਂ।

68. ਜੋ ਮੇਰੀ ਭਗਤੀ ਕਰਕੇ ਮੇਰੇ ਭਗਤਾਂ ਨੂੰ ਇਹ ਪਰਮ ਗੁਪਤ ਗਿਆਨ ਸੁਣਾਵੇਗਾ, ਉਹ ਨਿਰਸੰਦੇਹ ਮੈਨੂੰ ਆ ਮਿਲੇਗਾ।

69. ਮਨੁੱਖਾਂ ਵਿਚੋਂ ਕੋਈ ਐਸਾ ਮਨੁੱਖ ਨਹੀਂ ਜੋ ਇਸ ਨਾਲੋਂ ਵੱਧ ਮੇਰੀ ਪਿਆਰੀ ਸੇਵਾ ਕਰ ਸਕੇ, ਨਾ ਹੀ ਮੈਨੂੰ ਇਸ ਲੋਕ ਵਿਚ ਉਸ ਨਾਲੋਂ ਵਧੀਕ ਕੋਈ ਪਿਆਰਾ ਹੈ ਤੇ ਨਾ ਹੀ ਹੋਵੇਗਾ।

70. ਜੋ ਸਾਡੇ ਇਸ ਪਰਮ ਸੰਬਾਧ ਨੂੰ ਪੜ੍ਹੇਗਾ, ਮੈਂ ਸਮਝਾਂਗਾ ਕਿ ਉਸ ਨੇ ਗਿਆਨ ਜੱਗ ਦੁਆਰਾ ਮੇਰੀ ਪੂਜਾ ਕੀਤੀ ਹੈ।

71. ਜਿਹੜਾ ਮਨੁੱਖ ਸ਼ਰਧਾ ਪੂਰਵਕ, ਦੋਸ਼ ਦ੍ਰਿਸ਼ਟੀ ਨੂੰ ਤਿਆਗ ਕੇ ਇਸ ਨੂੰ ਸੁਣੇਗਾ, ਉਹ ਭੀ ਪਾਪ ਤੋਂ ਛੁਟ ਕੇ ਪੁੰਨ ਕਰਮ ਕਰਨ ਵਾਲਿਆਂ ਦੇ ਅੱਛੇ ਲੋਕ ਨੂੰ ਪ੍ਰਾਪਤ ਹੋਵੇਗਾ।

ਮਹਾਂਪੁਰਖ ਆਪਣਾ ਗਿਆਨ ਆਪਣੇ ਪਿਆਰੇ ਭਗਤਾਂ ਨੂੰ ਦਿੰਦਾ ਹੈ। ਉਨ੍ਹਾਂ ਮਹਾਂਪੁਰਖਾਂ ਮਹਾਨ ਪਹੁੰਚੀਆਂ ਹੋਈਆਂ ਹਸਤੀਆਂ ਦਾ ਗਿਆਨ ਗੁਪਤ ਗਿਆਨ ਕਹਾਉਂਦਾ ਹੈ ਕਿਉਂਕਿ ਆਮ ਮਨੁੱਖ ਉਸ ਨੂੰ ਸਮਝ ਹੀ ਨਹੀਂ ਸਕਦਾ, ਲੈ ਹੀ ਨਹੀਂ ਸਕਦਾ, ਗੁਰੂ ਇਹ ਗਿਆਨ ਕੇਵਲ ਬਹੁਤ ਪਿਆਰੇ ਤੇ ਨੇੜੇ ਦੇ ਸ਼ਿਸ਼ਾਂ ਨੂੰ ਹੀ ਦਿੰਦਾ ਹੈ। ਦੂਸਰਿਆਂ ਨੂੰ ਇਹ ਗਿਆਨ ਦੇਣਾ ਜਿਹੜੇ ਇਸ ਨੂੰ ਸਮਝ ਨਹੀਂ ਸਕਦੇ, ਇਸ ਬਾਰੇ ਜਾਣਦੇ ਨਹੀਂ, ਬਿਲਕੁਲ ਬੇਅਰਥ ਹੀ ਹੋਵੇਗਾ। ਉਨ੍ਹਾਂ ਲਈ ਕੇਵਲ ਸਮਾਂ ਗੁਆਣ ਵਾਲੀ ਗੱਲ ਹੈ। ਰੂਹਾਨੀ ਮਾਰਗ ਦੀ ਗੱਲ ਉਨ੍ਹਾਂ ਨਾਲ ਕਰਨੀ ਬੇਅਰਥ ਹੈ ਜਿਹੜੇ ਇਸ ਨੂੰ ਜਾਣਦੇ ਹੀ ਨਹੀਂ। ਰੂਹਾਨੀ ਮਾਰਗ ਦੀਆਂ ਗੁਪਤ ਗੱਲਾਂ ਕੇਵਲ ਉਨ੍ਹਾਂ ਭਗਤਾਂ ਨੂੰ ਹੀ ਦੱਸੀਆਂ ਜਾਂਦੀਆਂ ਹਨ ਜਿਹੜੇ ਇਸ ਮਾਰਗ ਤੇ ਚਲ ਰਹੇ ਹੋਣ ਤੇ ਜਿਹੜੇ ਉਸ ਨੂੰ ਪ੍ਰਾਪਤ ਕਰਨ ਦੀ ਚੇਸ਼ਟਾ ਰਖਦੇ ਹੋਣ।

ਜਿਹੜੇ ਰੂਹਾਨੀ ਮਾਰਗ ਤੇ ਤੁਰਦਿਆਂ ਥੱਕ ਗਏ ਹਨ, ਜਿਹੜੇ ਹਾਲੇ ਵੀ ਭਟਕ ਰਹੇ ਹਨ, ਠੋਕਰਾਂ ਖਾ ਰਹੇ ਹਨ ਜਿਹੜੇ ਮਹਾਂਪੁਰਖ ਉਨ੍ਹਾਂ ਨੂੰ ਗਿਆਨ ਦਿੰਦੇ ਹਨ, ਸ਼ਰਧਾ ਬਖਸ਼ਦੇ ਹਨ, ਉਹ ਪ੍ਰਮਾਤਮਾ ਨੂੰ ਪਿਆਰੇ ਹੁੰਦੇ ਹਨ। ਇਹੋ ਜਿਹਾ ਗਿਆਨ ਗੁਰੂ ਤੇ ਸ਼ਿਸ਼ ਦੋਨਾਂ ਲਈ ਲਾਭਕਾਰੀ ਹੁੰਦਾ ਹੈ। ਸਭ ਤੋਂ ਉਤਮ ਕਿੱਤਾ ਅਧਿਆਪਕ ਦਾ ਹੈ, ਸਭ ਤੋਂ ਉਤਮ ਗਿਆਨ ਅਧਿਆਤਮਿਕ ਗਿਆਨ ਹੈ। ਸਭ ਤੋਂ ਉਤਮ ਮਾਰਗ ਭਗਤੀ ਮਾਰਗ ਹੈ ਜਿਸ ਵਿਚ ਪੂਰੀ ਸ਼ਰਧਾ ਹੈ, ਸਮਰਪਣ ਹੈ। ਸੋ ਜੋ ਗੁਰੂ ਅਧਿਆਤਮ ਗਿਆਨ ਦਿੰਦਾ ਹੈ ਉਹ ਸਭ ਤੋਂ ਉਤਮ ਗੁਰੂ ਹੈ। ਆਤਮ ਮਾਰਗ ਤੇ ਚਲਾਣਾ, ਆਤਮ ਮਾਰਗ ਤੇ ਤੋਰਨਾ ਸਭ ਤੋਂ ਸ੍ਰੇਸ਼ਟ ਕਰਮ ਹੈ ਤੇ ਵਾਹਿਗੁਰੂ ਨੂੰ ਭਾਉਂਦਾ ਹੈ। ਉਸ ਮਹਾਂਪੁਰਖ ਤੋਂ ਉਪਰ ਕੋਈ ਨਹੀਂ ਜੋ ਪ੍ਰੇਮ ਨਾਲ ਨਿਸੁਆਰਥ ਹੋ ਕੇ ਵਾਹਿਗੁਰੂ ਦਾ ਨਾਮ ਜਪਾਉਂਦਾ ਹੈ।

ਜਿਹੜਾ ਵੀ ਕ੍ਰਿਸ਼ਨ ਜੀ ਅਤੇ ਅਰਜਨ ਵਿਚ ਹੋਏ ਵਾਰਤਾਲਾਪ ਨੂੰ ਪੜ੍ਹਦਾ ਹੈ, ਅਭਿਆਸ ਕਰਦਾ ਹੈ ਅਤੇ ਉਸ ਨੂੰ ਅੱਗੇ ਵੰਡਦਾ ਹੈ, ਦਿੰਦਾ ਹੈ, ਪ੍ਰਚਾਰ ਕਰਦਾ ਹੈ, ਮਨ ਲਗਾ ਕੇ ਕਰਦਾ ਹੈ, ਉਹ ਸਭ ਤੋਂ ਉਤਮ ਭਗਤ ਹੈ। ਗੀਤਾ ਦੇ ਬਚਨ ਪੜ੍ਹ ਕੇ ਉਨ੍ਹਾਂ ਦਾ ਅਭਿਆਸ ਕਰਕੇ ਮਨੁੱਖ ਪ੍ਰਮਾਤਮਾ ਨੂੰ ਹੀ ਪ੍ਰਾਪਤ ਹੋ ਜਾਂਦਾ ਹੈ। ਜਿਹੜੇ ਗੀਤਾ ਦੇ ਪ੍ਰਵਚਨ ਸੁਣਦਾ ਹੈ ਅਤੇ ਉਸ ਤੇ ਕੋਈ ਕਿੰਤੂ ਪ੍ਰੰਤੂ ਨਹੀਂ ਕਰਦਾ, ਪੂਰੀ ਸ਼ਰਧਾ ਨਾਲ ਸੁਣਦਾ ਹੈ ਉਹ ਪਵਿੱਤਰ ਹੋ ਜਾਂਦਾ ਹੈ। ਉਸ ਮਨੁੱਖ ਦੇ ਸਾਰੇ ਪਾਪ ਧੋਤੇ ਜਾਂਦੇ ਹਨ। ਉਸ ਦੇ ਭੈ ਸਾਰੇ ਲੱਥ ਜਾਂਦੇ ਹਨ। ਜਿਹੜਾ ਮਨੁੱਖ ਉਨ੍ਹਾਂ ਪ੍ਰਵਚਨਾਂ ਨੂੰ ਮਨ, ਬੁੱਧ ਵਿਚ ਉਤਾਰ ਕੇ ਵਿਚਾਰ ਕਰਦਾ ਹੈ ਉਸ ਦੇ ਚੁਰਾਸੀ ਦੇ ਗੇੜ ਕੱਟੇ ਜਾਂਦੇ ਹਨ, ਉਹ ਸਦਾ ਲਈ ਮੁਕਤ ਹੋ ਜਾਂਦਾ ਹੈ ਤੇ ਆਤਮ ਮਾਰਗ ਦੀ ਸਿਖਰ ਤੇ ਪਹੁੰਚ ਜਾਂਦਾ ਹੈ। ਸਾਰੀਆਂ ਭੇਟਾਵਾਂ ਨਾਲੋਂ ਉਤਮ ਭੇਟਾ ਹੈ ਗੀਤਾ ਦਾ ਗਿਆਨ ਦੇਣਾ, ਇਹ ਸਰਵ ਸ੍ਰੇਸ਼ਟ ਭੇਟਾ ਹੈ। ਗੀਤਾ ਦਾ ਗਿਆਨ ਸਭ ਲਈ ਲਾਭਕਾਰੀ ਹੈ, ਹਰ ਸਮੇਂ ਲਾਭਕਾਰੀ ਹੈ।

72. ਹੇ ਪਾਰਥ! ਕੀ ਤੂੰ ਇਹ ਇਕ ਚਿੱਤ ਹੋ ਸਾਰਾ ਸੁਣਿਆ ਹੈ। ਹੇ ਧਨੰਜਯ! ਕੀ ਤੇਰਾ ਅਗਿਆਨ ਤੋਂ ਉਤਪੰਨ ਹੋਇਆ ਮੋਹ ਦੂਰ ਹੋ ਗਿਆ ਹੈ?

73. ਅਰਜਨ ਉਪਵਾਚ - ਹੇ ਅਚੁੱਤ! ਆਪ ਦੀ ਕ੍ਰਿਪਾ ਨਾਲ ਮੇਰਾ ਮੋਹ ਨਸ਼ਟ ਹੋ ਗਿਆ ਹੈ ਅਤੇ ਮੈਨੂੰ ਗਿਆਨ ਪ੍ਰਾਪਤ ਹੋ ਗਿਆ ਹੈ, ਮੇਰੇ ਸੰਸੇ ਦੂਰ ਹੋ ਗਏ ਹਨ, ਮੈਂ ਹੁਣ ਸਥਿਤ ਹੋ ਗਿਆ ਹਾਂ ਅਤੇ ਆਪ ਦੀ ਆਗਿਆ ਦਾ ਪਾਲਣ ਕਰਾਂਗਾ।

ਗੀਤਾ ਦੇ ਸਾਰੇ ਬਚਨਾਂ ਵਿਚ ਅਰਜਨ ਨੇ ਪ੍ਰਸ਼ਨ ਕੀਤੇ ਹਨ ਅਤੇ ਕ੍ਰਿਸ਼ਨ ਜੀ ਨੇ ਉਤਰ ਦਿਤੇ ਹਨ ਪਰ ਇਥੇ ਕ੍ਰਿਸ਼ਨ ਜੀ ਅਰਜਨ ਪ੍ਰਸ਼ਨ ਪੁਛਦੇ ਹਨ, ਕੀ ਤੇਰਾ ਮਾਇਆ ਜਾਲ ਉਪਰਾਮਤਾ ਖਤਮ ਹੋਈ? ਕੀ ਤੇਰਾ ਅਗਿਆਨ ਖਤਮ ਹੋਇਆ? ਜਿਹੜਾ ਗਿਆਨ ਮੈਂ ਤੈਨੂੰ ਦਿਤਾ ਹੈ ਕੀ ਉਸ ਨਾਲ ਤੇਰੇ ਸੰਸੇ ਨਵਿਰਤ ਹੋਏ, ਕੀ ਹਾਲੇ ਵੀ ਕੋਈ ਸੰਸੇ ਬਾਕੀ ਹੈ? ਅਰਜਨ ਉਤਰ ਦਿੰਦਾ ਹੈ, ਹੇ ਪ੍ਰਭੂ! ਮੇਰੇ ਸਾਰੇ ਸੰਸੇ ਨਵਿਰਤ ਹੋ ਗਏ ਹਨ, ਮੇਰੇ ਸਾਰੇ ਪ੍ਰਸ਼ਨਾਂ ਦਾ ਉਤਰ ਮਿਲ ਗਿਆ ਹੈ, ਆਪ ਜੀ ਦੀ ਸਿਖਿਆ ਨਾਲ, ਮੇਰਾ ਅਗਿਆਨ ਦੂਰ ਹੋ ਗਿਆ ਹੈ, ਹੁਣ ਮੇਰਾ ਕੋਈ ਸੰਸਾਰ ਬਾਕੀ ਨਹੀਂ ਹੈ ਤੇ ਮੈਨੂੰ ਡੀਊਟੀ ਕਰਨ ਵਿਚ ਵੀ ਕੋਈ ਦੁਬਿਧਾ ਨਹੀਂ ਰਹੀ, ਹੁਣ ਮੈਂ ਪੂਰੀ ਸੱਤਾ ਨਾਲ ਯੁੱਧ ਕਰਾਂਗਾ। ਆਪ ਜੀ ਨੇ ਮੈਨੂੰ ਪ੍ਰੇਰਨਾ

ਦਿਤੀ ਹੈ, ਇਸ ਨਾਲ ਮੇਰੀ ਸ਼ਕਤੀ ਮੁੜ ਕੇ ਮੇਰੇ ਅੰਦਰ ਆ ਗਈ ਹੈ, ਹੁਣ ਮੈਂ ਆਪਣੇ ਧਰਮ ਅਨੁਸਾਰ ਆਪਣੀ ਡੀਊਟੀ ਕਰਾਂਗਾ, ਜੁਗਤੀ ਨਾਲ ਕਰਾਂਗਾ, ਨਿਸੁਆਰਥ ਹੋ ਕੇ ਕਰਾਂਗਾ, ਮੋਹ ਤੋਂ ਮੁਕਤ ਹੋ ਕੇ ਕਰਾਂਗਾ।

ਜਿਹੜੇ ਮਨੁੱਖ ਅਰਜਨ ਦੀ ਤਰ੍ਹਾਂ ਉਪਰਾਮ ਹੋ ਜਾਂਦੇ ਹਨ, ਉਦਾਸ ਹੋ ਜਾਂਦੇ ਹਨ, ਉਹ ਆਪਣੇ ਸੁਭਾਅ ਨੂੰ ਭੁੱਲ ਜਾਂਦੇ ਹਨ, ਆਪਣੀ ਪ੍ਰਵਿਰਤੀ ਭੁੱਲ ਜਾਂਦੇ ਹਨ ਪਰ ਕ੍ਰਿਸ਼ਨ ਜੀ ਨੇ ਅਰਜਨ ਨੂੰ ਸੋਝੀ ਦਿਤੀ ਕਿ ਉਹ ਆਪਣਾ ਸੁਭਾਅ ਭੁੱਲ ਗਿਆ ਹੈ। ਹੁਣ ਅਰਜਨ ਨੂੰ ਸੋਝੀ ਆ ਗਈ ਹੈ, ਆਤਮ ਗਿਆਨ ਹੋ ਗਿਆ ਹੈ, ਹੁਣ ਉਹ ਆਪਣੇ ਆਪ ਨੂੰ ਸਭ ਦਾ ਹਿੱਸਾ ਤੇ ਸਭ ਨੂੰ ਆਪਣਾ ਹਿੱਸਾ ਸਮਝਦਾ ਹੈ।

74. ਸੰਜਯ ਉਪਵਾਚ - ਇਸ ਤਰ੍ਹਾਂ ਰੁਮਾਂਚਕਾਰੀ ਵਾਸਦੇਵ ਤੇ ਅਰਜਨ ਦੋਨੋਂ ਮਹਾਤਮਾਵਾਂ ਦੇ ਅਦਭੁੱਤ ਸੰਵਾਦ ਨੂੰ ਮੈਂ ਸੁਣਿਆ ਹੈ।

75. ਸ੍ਰੀ ਵਿਆਸ ਦੀ ਕ੍ਰਿਪਾ ਨਾਲ ਮੈਂ ਇਹ ਪਰਮ ਗੁਪਤ ਯੋਗ ਦਾ ਸੰਵਾਦ ਪ੍ਰਤੱਖ ਯੋਗੇਸ਼ੂਰ ਕ੍ਰਿਸ਼ਨ ਜੀ ਦੇ ਆਪਣੇ ਮੁਖਾਰਬਿੰਦ ਤੋਂ ਸੁਣਿਆ ਹੈ।

76. ਹੇ ਰਾਜਨ! ਕੇਸ਼ਵ ਅਤੇ ਅਰਜਨ ਦੇ ਇਸ ਅਦਭੁੱਤ ਅਤੇ ਪਵਿੱਤਰ ਸੰਵਾਦ ਨੂੰ ਬਾਰ ਬਾਰ ਸਿਮਰਨ ਕਰਕੇ ਬਾਰ ਬਾਰ ਪ੍ਰਸੰਨ ਹੁੰਦਾ ਹਾਂ।

77. ਹੇ ਰਾਜਨ! ਹਰੀ ਦੇ ਉਸ ਅਦਭੁੱਤ ਰੂਪ ਦਾ ਸਿਮਰਨ ਕਰਕੇ ਮੈਨੂੰ ਬੜਾ ਅਸਚਰਜ ਹੁੰਦਾ ਹੈ ਅਤੇ ਮੈਨੂੰ ਬਾਰ ਬਾਰ ਅਨੰਦ ਪ੍ਰਾਪਤ ਹੁੰਦਾ ਹੈ।

78. ਜਿਥੇ ਯੋਗੇਸ਼ੂਰ ਕ੍ਰਿਸ਼ਨ ਜੀ ਅਤੇ ਧਨੁੱਖਧਾਰੀ ਪਾਰਥ ਹਨ, ਮੇਰਾ ਨਿਸ਼ਚਾ ਹੈ ਕਿ ਉਥੇ ਹੀ ਲੱਛਮੀ, ਜਿੱਤ, ਵਿਭੂਤੀ, ਅਚਲਤਾ ਅਤੇ ਨੀਤੀ ਰਹਿੰਦੇ ਹਨ।

ਸੰਜਯ ਨੇ ਕ੍ਰਿਸ਼ਨ ਜੀ ਅਤੇ ਅਰਜਨ ਵਿਚ ਹੋਏ ਇਸ ਸਾਰੇ ਵਾਰਤਾਲਾਪ ਨੂੰ ਰਾਜਾ ਧ੍ਰਿਤਰਾਸ਼ਟਰ ਨੂੰ ਸੁਣਾਇਆ ਹੈ। ਇਸ ਵਾਰਤਾਲਾਪ ਨੂੰ ਲਿਖਤ ਰੂਪ ਵਿਚ ਵਿਆਸ ਜੀ ਨੇ ਦਿਤਾ ਹੈ, ਵਿਆਸ ਜੀ ਨੇ ਹੀ ਸੰਜੈ ਨੂੰ ਦਿਬਯ ਦ੍ਰਿਸ਼ਟੀ ਦਿਤੀ ਜਿਸ ਨਾਲ ਉਹ ਇਹ ਸਭ ਕੁਝ ਯੁੱਧ ਦੇ ਮੈਦਾਨ ਵਿਚ ਦੇਖ ਸਕਿਆ ਅਤੇ ਰਾਜਾ ਧ੍ਰਿਤਰਾਸ਼ਟਰ ਨੂੰ ਸੁਣਾ ਸਕਿਆ, ਸੰਜਯ ਦਸਦਾ ਹੈ, ਹੇ ਧ੍ਰਿਤਰਾਸ਼ਟਰ! ਮੈਂ ਉਤਮ ਗਿਆਨ ਸੁਣਿਆ ਹੈ ਤੇ ਦੇਖਿਆ ਹੈ, ਮੈਂ ਸੰਸਾਰ ਦਾ ਗਿਆਨ ਵਿਸ਼ਵ ਦਾ ਗਿਆਨ ਸੁਣਿਆ ਹੈ, ਮੈਂ ਉਹ ਵੀ ਸੁਣਿਆ ਹੈ ਜੋ ਯੋਗ ਦੇ ਗਿਆਨ ਤੋਂ ਵੀ ਪਰ੍ਹੇ ਦੀਆਂ ਗੱਲਾਂ ਹਨ, ਮੈਂ ਬਿਲਕੁਲ ਤੁਹਾਨੂੰ ਉਸ ਤਰ੍ਹਾਂ ਹੀ ਦੱਸ ਰਿਹਾ ਹਾਂ ਜਿਸ ਤਰ੍ਹਾਂ ਮੈਂ ਦੇਖ ਰਿਹਾ ਹਾਂ ਅਤੇ ਸੁਣ ਰਿਹਾ ਹਾਂ। ਹੁਣ ਵੀ ਜਦੋਂ ਮੈਂ ਬੈਠ ਕੇ ਇਸ ਦ੍ਰਿਸ਼ ਨੂੰ ਯਾਦ ਕਰਦਾ ਹਾਂ, ਮੇਰੇ ਲੂੰ-ਕੰਡੇ ਖੜ੍ਹੇ ਹੋ ਜਾਂਦੇ ਹਨ। ਮੈਂ ਪ੍ਰਮਾਤਮਾ ਦੇ ਦਰਸ਼ਨ ਬਹੁਤ ਅਨੰਦ ਵਿਚ ਕੀਤੇ ਹਨ, ਮੇਰੀਆਂ ਯਾਦਾਂ ਵੀ ਬਹੁਤ ਹੀ ਅਨੰਦਮਈ ਹਨ, ਅਤਿ ਅਨੰਦਮਈ ਅਨੁਭਵ ਹੈ ਮੇਰਾ। ਮੈਂ ਇਹ ਕਹਿ ਸਕਦਾ ਹਾਂ ਕਿ ਜਿਥੇ ਅਰਜਨ ਵਰਗੇ ਯੋਧਾ ਹੋਣਗੇ ਅਤੇ ਕ੍ਰਿਸ਼ਨ ਜੀ ਵਰਗੇ ਸੰਪੂਰਨ ਯੋਗੀ ਜਿਸ ਪਾਸੇ ਹੋਣਗੇ, ਉਨ੍ਹਾਂ ਦੀ ਸਦਾ ਹੀ ਵਿਜੈ ਹੋਵੇਗੀ।

ਕ੍ਰਿਸ਼ਨ ਜੀ ਅਤੇ ਅਰਜਨ ਵਿਚ ਹੋਏ ਬਚਨ ਸਾਨੂੰ ਜੀਵਨ ਦੀ ਬਹੁਤ ਡੂੰਘੀ ਫਿਲੌਸਫੀ ਦਿੰਦੇ ਹਨ ਅਤੇ ਜੀਵਨ ਵਿਚ ਇਸ ਫਿਲੌਸਫੀ ਨੂੰ ਕਿਵੇਂ ਵਰਤਿਆ ਜਾਵੇ, ਕਿਵੇਂ ਉਤਾਰਿਆ ਜਾਵੇ, ਇਹ ਵੀ ਦਸਦੇ ਹਨ। ਗੀਤਾ ਦੀ ਸਿਖਿਆ ਗੁਪਤ ਗਿਆਨ ਦੀ ਸਿਖਿਆ ਹੈ, ਉਸ ਇਕ ਦੀ ਪ੍ਰਾਪਤੀ ਦੀ ਸਿਖਿਆ ਹੈ, ਅਨੰਤ ਨੂੰ ਪ੍ਰਾਪਤੀ ਦੀ ਸਿਖਿਆ ਹੈ ਅਤੇ ਇਸ ਸਿਖਿਆ ਵਿਚ ਅਨੰਦ ਦਾ ਗਿਆਨ ਹੈ ਅਤੇ ਇਹ ਵੀ ਦੱਸਿਆ ਗਿਆ ਹੈ ਕਿ ਉਸ ਅਨੰਤ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ, ਉਸ ਨੂੰ ਪ੍ਰਾਪਤ ਕਰਨ ਦਾ ਗਿਆਨ ਕਿਵੇਂ ਪ੍ਰਾਪਤ ਹੋ ਸਕਦਾ ਹੈ। ਜਦੋਂ ਲਗਨ ਵਾਲੇ ਜਗਿਆਸੂ ਨੂੰ ਪੂਰਾ ਗੁਰੂ ਮਿਲ ਜਾਵੇ, ਪ੍ਰਾਪਤੀ ਅਵਸ਼ਕ ਹੋ ਜਾਂਦੀ ਹੈ।



---

(ਪੰਨਾ 6 ਦੀ ਬਾਕੀ)

***ਦੁਖੁ ਲਾਗਾ ਬਹੁ ਅਤਿ ਘਣਾ ਪੁਤੁ ਕਲਤੁ ਨ ਸਾਥਿ ਕੋਈ ਜਾਸਿ॥***
***ਲੋਕਾ ਵਿਚਿ ਮੁਹੁ ਕਾਲਾ ਹੋਆ ਅੰਦਰਿ ਉਭੇ ਸਾਸ॥***
***ਮਨਮੁਖਾ ਨੋ ਕੋ ਨ ਵਿਸਹੀ ਚੁਕਿ ਗਇਆ ਵੇਸਾਸੁ॥***
***ਪੰਨਾ - 643***

ਇਸ ਸਾਰੀ ਸਮੱਸਿਆ ਦਾ ਸਮਾਧਾਨ ਹੈ ਗੁਰੂ ਦੀ ਸ਼ਰਨ, ਗੁਰੂ ਤੋਂ ਸ਼ਬਦ ਦੀ ਸੋਝੀ, ਸ਼ਬਦ/ਨਾਮ ਤੋਂ ਅਸਲ ਆਤਮਕ ਸਰੂਪ ਦੀ ਸੋਝੀ -

***ਨਾਨਕ ਗੁਰਮੁਖਾ ਨੋ ਸੁਖੁ ਅਗਲਾ***
***ਜਿਨਾ ਅੰਤਰਿ ਨਾਮ ਨਿਵਾਸੁ।। ਪੰਨਾ - 643***

ਅੰਮ੍ਰਿਤ ਦਾ ਕੁੰਡ ਹਰੇਕ ਮਨੁੱਖ ਦੇ ਅੰਦਰ ਹੈ -

***ਘਰ ਹੀ ਮਹਿ ਅੰਮ੍ਰਿਤੁ ਭਰਪੂਰ ਹੈ***
***ਮਨਮੁਖਾ ਸਾਦੁ ਨ ਪਾਇਆ॥ ਪੰਨਾ - 644***

ਪਰ ਇਸ ਦੀ ਸੂਝ ਗੁਰੂ ਤੋਂ, ਗੁਰ ਸ਼ਬਦ ਤੋਂ ਮਿਲਦੀ ਹੈ -

***ਗੁਰਮੁਖਿ ਵਿਰਲੇ ਸੋਝੀ ਪਈ***
***ਤਿਨਾ ਅੰਦਰਿ ਬ੍ਰਹਮੁ ਦਿਖਾਇਆ॥ ਪੰਨਾ - 644***

'ਆਤਮ ਮਾਰਗ' ਦੇ ਪਾਂਧੀ ਵਡਭਾਗੀ ਹਨ ਜਿਨ੍ਹਾਂ ਨੂੰ ਗੁਰੂ ਸਬਦ ਰਾਹੀਂ ਇਹ ਸੋਝੀ ਬਖਸ਼ਿਸ਼ ਹੋ ਰਹੀ ਹੈ, ਮਹਾਂਪੁਰਸ਼ਾਂ ਦੀਆਂ ਲਿਖਤਾਂ ਐਸੀ ਜਗਿਆਸਾ ਪੈਦਾ ਕਰਦੀਆਂ ਹਨ, ਰਾਹ ਦਸਦੀਆਂ ਹਨ, ਮਾਰਗ ਦਰਸ਼ਨ ਕਰਦੀਆਂ ਹਨ ਅਤੇ ਸਾਨੂੰ 'ਬਉਰਾਨਿਆਂ' ਤੋਂ 'ਸੁਘੜ ਸਿਆਣੇ' ਬਣਨ ਵਿਚ ਸਹਾਇਕ ਸਿੱਧ ਹੋ ਰਹੀਆਂ ਹਨ। ਲੋੜ ਹੈ ਇਨ੍ਹਾਂ ਨੂੰ ਟਿਕ ਕੇ, ਮਨ ਲਾ ਕੇ ਪੜ੍ਹਿਆ ਜਾਵੇ। ਸਰਬੱਤ ਦੇ ਭਲੇ ਦੀ ਜਗਿਆਸਾ ਗੁਰੂ ਦਾ ਹੁਕਮ ਹੈ। ਦੂਜਿਆਂ ਨੂੰ 'ਆਤਮ ਮਾਰਗ' ਦਾ ਪਾਂਧੀ ਬਣਾਉਣਾ ਬਹੁਤ ਵੱਡੀ ਸੇਵਾ ਹੈ। ਮਹੀਨੇ ਵਿਚ ਇਕ ਮੈਂਬਰ ਅਤੇ ਸਾਲ ਵਿਚ ਇਕ ਲਾਈਫ-ਮੈਂਬਰ ਬਣਾਉਣ ਦਾ ਮਹਾਂਪੁਰਸ਼ਾਂ ਵਲੋਂ ਆਦੇਸ਼ ਹੋਇਆ ਹੈ। ਆਉ! ਇਸ ਆਗਿਆ ਦਾ ਪਾਲਨ ਕਰਕੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰੀਏ।

***ਡਾ. ਜਗਜੀਤ ਸਿੰਘ***



# ਜਪਉ ਜਿਨ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ

**(ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਨੂੰ ਸਮਰਪਤ ਜੋ ਇਸ ਵਰ੍ਹੇ 14 ਜੂਨ ਨੂੰ ਹੈ)**

***ਡਾ. ਜਗਜੀਤ ਸਿੰਘ***

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਸੱਚ, ਧਰਮ, ਨਿਆਂ ਅਤੇ ਮਨੁੱਖੀ ਅਧਿਕਾਰਾਂ ਦੀ ਰੱਖਿਆ ਅਤੇ ਆਜ਼ਾਦੀ ਲਈ ਕੀਤਾ ਮਹਾਨ ਬਲੀਦਾਨ ਸੀ। ਗੁਰੂ ਨਾਨਕ ਦੇਵ ਜੀ ਨੇ ਮਨੁੱਖਤਾ ਦੇ ਹਰ ਪ੍ਰਕਾਰ ਦੇ ਸੋਸ਼ਨ ਵਿਰੁੱਧ ਆਵਾਜ਼ ਬੁਲੰਦ ਕੀਤੀ ਤੇ ਸਰਬ ਮਨੁੱਖਤਾ ਨੂੰ ਰੱਬੀ ਪਿਆਰ, ਪਰਸਪਰ ਸੁਹਿਰਦਤਾ ਤੇ ਭਾਈਚਾਰਕ ਸਾਂਝ ਵਿਚ ਰਹਿਣ ਦੀ ਰਹਿਨੁਮਾਈ ਕੀਤੀ। ਸਮਾਜ ਦੀ ਵਰਣਾਂ, ਆਸ਼ਰਮਾਂ ਵਿਚ ਵੰਡ, ਊਚ ਨੀਚ ਦੇ ਵੈਰ ਵਿਰੋਧ ਤੇ ਵਿਤਕਰੇ, ਹਿੰਦੂ ਮੁਸਲਮਾਨਾਂ ਦੀ ਆਪਸੀ ਨਫਰਤ, ਈਰਖਾ ਅਤੇ ਹੁਕਮਰਾਨ ਸ਼੍ਰੇਣੀ ਦੇ ਗਰੀਬ ਜਨਤਾ ਉਪਰ ਜ਼ੁਲਮ ਨੇ ਆਮ ਲੋਕ ਮਨਾਂ ਵਿਚ ਹੀਨ ਭਾਵਨਾਵਾਂ ਪੈਦਾ ਕਰ ਦਿਤੀਆਂ ਸਨ। ਗੁਰੂ ਨਾਨਕ ਦੇਵ ਅਤੇ ਉਨ੍ਹਾਂ ਦੇ ਉਤਰਾਅਧਿਕਾਰੀ ਗੁਰੂ ਸਾਹਿਬਾਨ ਉਚੀ ਸੁਰਤਿ ਦੇ ਮਾਲਕ ਸਨ ਜੋ ਹਰ ਸਮੇਂ ਬ੍ਰਹਮਲੀਨ ਰਹਿੰਦੇ ਸਨ। ਗੁਰੂ ਸਾਹਿਬਾਨ 'ਭਈ ਗਿਲਾਨਿ ਜਗਤ ਵਿਚ' ਨੂੰ ਅੰਤ੍ਰੀਵ ਤੋਂ ਅਨੁਭਵ ਕਰਦੇ ਸਨ ਅਤੇ ਇਸ ਦੇ ਕਲਿਆਣ ਹਿਤ ਉਨ੍ਹਾਂ ਨੇ ਹਰ ਤਰ੍ਹਾਂ ਦੇ ਉਪਰਾਲੇ ਕੀਤੇ। ਪੰਜਵੇਂ ਪਾਤਸ਼ਾਹ ਤਕ ਇਨ੍ਹਾਂ ਉਪਰਾਲਿਆਂ ਨੇ ਇਕ ਲਹਿਰ ਦਾ ਰੂਪ ਧਾਰਨ ਕਰ ਲਿਆ ਸੀ, ਸੱਚ ਧਰਮ, ਨਿਆਂ, ਬਰਾਬਰੀ, ਸ੍ਵੈਮਾਨ ਅਤੇ ਧਾਰਮਿਕ ਨਿਸ਼ਚਿਆਂ ਦੀ ਆਜ਼ਾਦੀ ਦੀ ਲਹਿਰ ਜੋ ਹਰ ਮਨੁੱਖ ਨੂੰ ਬਰਾਬਰ ਦਾ ਮਨੁੱਖ ਮੰਨ ਕੇ ਸ੍ਵੈਮਾਨ ਅਤੇ ਅਣਖ ਨਾਲ ਜੀਉਣ ਦਾ ਹੱਕ ਬਖਸ਼ਦੀ ਸੀ। ਅਮਲੀ ਤੌਰ ਤੇ ਇਸ ਸਾਂਝੀਵਾਲਤਾ ਦੇ ਪ੍ਰਤੀਕ ਸਨ; ਇਕ ਪ੍ਰਮਾਤਮਾ ਦੀ ਭਗਤੀ, ਬਿਨਾਂ ਕਿਸੇ ਵਿਤਕਰੇ ਤੋਂ ਸਭਨਾਂ ਲਈ ਸਾਂਝੀ ਸੰਗਤ, ਸਾਂਝੀ ਪੰਗਤ, ਸਾਂਝਾ ਲੰਗਰ, ਸਾਂਝੇ ਖੂਹ ਅਤੇ ਬਉਲੀਆਂ, ਸਾਂਝੇ ਧਰਮ ਅਸਥਾਨ (ਜਿਵੇਂ ਹਰਿਮੰਦਰ ਸਾਹਿਬ ਦਰਬਾਰ ਸਾਹਿਬ) ਜਿਥੇ ਬਿਨਾਂ ਵਿਤਕਰੇ ਸਭ ਨੂੰ ਜੀ ਆਇਆਂ ਕਿਹਾ ਗਿਆ, ਸਾਂਝਾ ਧਰਮ ਗ੍ਰੰਥ (ਗੁਰੂ ਗ੍ਰੰਥ ਸਾਹਿਬ) ਜਿਸ ਵਿਚ ਹਿੰਦੂ ਭਗਤ, ਮੁਸਲਮਾਨ ਫਕੀਰ ਅਤੇ ਸਿੱਖ ਗੁਰੂ ਸਾਹਿਬਾਨ ਨੇ ਮਿਲ ਕੇ ਇਕ ਪ੍ਰਭੂ ਪਿਆਰ ਦੇ ਸੋਹਿਲੇ ਗਾਇਨ ਕੀਤੇ। ਲੋਕ ਮਨਾਂ ਉਤੇ ਇਸ ਪਿਆਰ ਦੀ ਸਾਂਝ ਪਾਉਂਦੀ ਲਹਿਰ ਦਾ ਬਹੁਤ ਪ੍ਰਭਾਵ ਪਿਆ। ਅਕਬਰ ਵਰਗੇ ਨੇਕ ਬਾਦਸ਼ਾਹਾਂ ਨੂੰ ਇਹ ਚੰਗਾ ਲੱਗਿਆ ਪਰ ਤੁਅੱਸਬੀ ਮੁਲਾਂ ਮੁਲਾਣਿਆਂ ਅਤੇ ਜਹਾਂਗੀਰ ਵਰਗੇ ਤੰਗਦਿਲ ਤੁਅਸਬੀ ਹੁਕਮਰਾਨਾ ਨੂੰ ਇਹ ਲਹਿਰ ਖਤਰਾ ਜਾਪੀ। ਕੂੜ ਨੂੰ ਸੱਚ ਤੋਂ ਸਦਾ ਹੀ ਡਰ ਲਗਦਾ ਹੈ ਕਿਉਂਕਿ ਸੱਚ ਦੇ ਪ੍ਰਗਟਾਅ ਨਾਲ ਕੂੜ ਦੀ ਕੰਧ ਟੁੱਟ ਜਾਂਦੀ ਹੈ, ਅਨ੍ਹੇਰਾ ਚਾਨਣ ਤੋਂ ਸਦਾ ਹੀ ਭੈਭੀਤ ਹੁੰਦਾ ਰਹਿੰਦਾ ਹੈ ਕਿਉਂਕਿ ਚਾਨਣ ਦੇ ਪ੍ਰਕਾਸ਼ ਵਿਚ ਅਨ੍ਹੇਰੇ ਦੀ ਹੋਂਦ ਹੀ ਖਤਮ ਹੋ ਜਾਂਦੀ ਹੈ, (ਕੂੜ ਅਮਾਵਸ ਸੱਚ ਚੰਦਰਮਾ ਦੀਸੈ ਨਾਹੀ ਕਹਿ ਚੜ੍ਹਿਆ) ਅਗਿਆਨਤਾ ਗਿਆਨ ਦਾ ਪਾਸਾਰ ਨਹੀਂ ਚਾਹੁੰਦੀ ਕਿਉਂਕਿ ਅਗਿਆਨਤਾ ਗਿਆਨ ਦੇ ਮੂਹਰੇ ਟਿਕ ਨਹੀਂ ਸਕਦੀ। ਐਸੀ ਦਸ਼ਾ ਹੀ ਮੁਗਲਾਂ ਸਾਮ੍ਹਣੇ ਸਿੱਖ ਲਹਿਰ ਦੀ ਸੀ। ਇਹ ਸ਼ਹਾਦਤ ਗੁਰੂ ਅਰਜਨ ਦੇਵ ਜੀ ਦੀ ਇਕ ਵਿਅਕਤੀ ਦੀ ਸ਼ਹਾਦਤ ਨਹੀਂ ਸੀ ਸਗੋਂ ਨਿਆਂ ਅਤੇ ਨੇਕੀ ਦਾ ਪੈਗਾਮ ਦਿੰਦੀ ਸਿੱਖ ਲਹਿਰ ਨੂੰ ਖਤਮ ਕਰਨ ਦਾ ਕੋਝਾ ਉਪਰਾਲਾ ਸੀ। ਗੁਰੂ ਜੀ ਸ਼ਹੀਦ ਹੋ ਗਏ ਪਰ ਲਹਿਰ ਖਤਮ ਨਾ ਹੋਈ ਸਗੋਂ ਹੋਰ ਮਜ਼ਬੂਤ ਹੋਈ, ਸੰਤ ਸਰੂਪ ਗੁਰਸਿੱਖਾਂ ਨੇ ਸੰਤ-ਸਿਪਾਹੀ ਦਾ ਰੂਪ ਧਾਰ ਲਿਆ, ਪੀਰੀ ਦੇ ਸੰਗ ਮੀਰੀ ਵੀ ਆ ਬਿਰਾਜੀ, ਭਗਤੀ ਤੋਂ ਸ਼ਕਤੀ ਪੈਦਾ ਹੋਈ, ਦੇਗ ਦੇ ਨਾਲ ਤੇਗ ਦਾ ਨਿਰਮਾਣ ਹੋਇਆ ਅਤੇ ਮਨੁੱਖਤਾ ਦੇ ਇਤਿਹਾਸ ਨੇ ਇਕ ਨਵੀਂ ਪੁਲਾਂਘ ਪੁੱਟੀ।

ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਦੇਵ ਜੀ, ਗੁਰੂ ਨਾਨਕ ਦੇਵ ਜੀ ਦੀ ਪੰਜਵੀਂ ਜੋਤਿ, ਗੁਰੂ ਰਾਮਦਾਸ ਜੀ ਅਤੇ ਬੀਬੀ ਭਾਨੀ ਦੇ ਗ੍ਰਹਿ 15 ਅਪ੍ਰੈਲ 1563 ਨੂੰ ਗੋਇੰਦਵਾਲ ਵਿਖੇ ਪ੍ਰਕਾਸ਼ਮਾਨ ਹੋਏ। ਗੁਰੂ ਘਰ ਵਿਚ ਪ੍ਰਗਟ ਹੋਣ ਕਾਰਨ ਆਪ ਜੀ ਨੂੰ ਜਨਮ ਤੋਂ ਹੀ ਆਤਮਿਕ ਗੁੜ੍ਹਤੀ ਪ੍ਰਾਪਤ ਸੀ-

***ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ॥***

***ਪੰਨਾ 1407***

ਗੁਰੂ ਅਮਰਦਾਸ ਜੀ ਨੇ ਅਸੀਸਾਂ ਵੀ ਦਿਤੀਆਂ ਅਤੇ ਭਵਿੱਖ ਬਾਣੀ ਕੀਤੀ, 'ਦੋਹਿਤਾ ਬਾਣੀ ਕਾ ਬੋਹਿਥਾ।' ਗੁਰੂ ਗ੍ਰੰਥ ਸਾਹਿਬ ਵਿਚ ਆਪ ਦੀ ਅੰਮ੍ਰਿਤਮਈ ਬਾਣੀ ਇਸ ਭਵਿੱਖ ਬਾਣੀ ਦੇ ਸਹੀ ਹੋਣ ਦਾ ਪ੍ਰਮਾਣ ਹੈ। ਆਪ ਜੀ ਨੂੰ ਹਰ ਪ੍ਰਕਾਰ ਦੀ ਵਿਦਿਆ ਦੇ ਵਿਚ ਨਿਪੁੰਨ ਕਰਨ ਵਿਚ ਆਪ ਜੀ ਦੇ ਨਾਨਾ ਜੀ ਗੁਰੂ ਅਮਰਦਾਸ, ਬਾਬਾ ਬੁੱਢਾ ਜੀ, ਪੰਡਿਤ ਬੇਣੀ ਜੀ, ਬਾਬਾ ਮੋਹਰੀ ਜੀ, ਬਾਬਾ ਮੋਹਨ ਜੀ, ਆਦਿ ਦਾ ਵਿਸ਼ੇਸ਼ ਹੱਥ ਹੈ। ਆਪਜੀ ਚਿਤਰਕਾਰੀ ਅਤੇ ਸ਼ਿਲਪ ਕਲਾ ਵਿਚ ਵੀ ਨਿਪੁੰਨ ਸਨ। ਘੋੜ ਸਵਾਰੀ ਅਤੇ ਨੇਜਾਬਾਜ਼ੀ ਦੇ ਆਪ ਜੀ ਮਾਹਿਰ ਸਨ। ਪਿਤਾ ਗੁਰੂ ਰਾਮਦਾਸ ਜੀ ਦੇ ਬਚਨਾਂ ਦਾ ਪੂਰੀ ਤਰ੍ਹਾਂ ਪਾਲਨ, ਸੇਵਾ ਅਤੇ ਪਰਉਪਕਾਰ ਆਪ ਜੀ ਦੇ ਜੀਵਨ ਦੇ ਅਮਲੀ ਪੱਖ ਸਨ। ਇਨ੍ਹਾਂ ਗੁਣਾਂ ਕਾਰਨ ਹੀ ਜੁਲਾਈ 1581 ਈ. ਨੂੰ ਗੁਰੂ ਰਾਮਦਾਸ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਕੁਝ ਮਹੀਨੇ ਪਹਿਲਾਂ ਹੀ ਆਪ ਜੀ ਨੂੰ ਗੁਰਿਆਈ ਗੱਦੀ ਬਖਸ਼ਿਸ਼ ਕੀਤੀ। ਵੱਡੇ ਭਰਾ ਪ੍ਰਿਥੀਚੰਦ ਨੇ ਆਪਣਾ ਹੱਕ ਜਿਤਲਾਇਆ, ਵਿਰੋਧ ਵੀ ਕੀਤਾ ਪਰ ਗੁਰੂ ਅਰਜਨ ਦੇਵ ਜੀ ਦੀ ਸਹਿਨਸ਼ੀਲਤਾ, ਸਬਰ ਅਤੇ ਸੁਹਿਰਦਤਾ ਅੱਗੇ ਉਸ ਦੀ ਪੇਸ਼ ਨਾ ਗਈ। ਪਿਤਾ ਗੁਰੂ ਨੇ ਪੁਤਰਾਂ ਨੂੰ ਗੁਰਗੱਦੀ ਦੀਆਂ ਜ਼ਿੰਮੇਵਾਰੀਆਂ ਅਤੇ ਵਡਿਆਈਆਂ ਦੱਸੀਆਂ ਅਤੇ ਇਸ ਪ੍ਰਤੀ ਇਕ ਸ਼ਬਦ ਵਿਚ ਫੁਰਮਾਨ ਵੀ ਕੀਤਾ -

***ਕਾਹੇ ਪੂਤ ਝਗਰਤ ਹਉ ਸੰਗਿ ਬਾਪ॥***

*ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥*
***ਪੰਨਾ – 1200***

ਪਹਿਲੀ ਸਤੰਬਰ 1581 ਨੂੰ ਗੁਰੂ ਰਾਮਦਾਸ ਜੀ ਜੋਤੀ ਜੋਤਿ ਸਮਾ ਗਏ ਅਤੇ ਦਸਤਾਰ ਬੰਦੀ ਉਪਰੰਤ ਆਪ ਜੀ ਅੰਮ੍ਰਿਤਸਰ ਆ ਗਏ ਅਤੇ ਸਾਰੀਆਂ ਜ਼ਿੰਮੇਵਾਰੀਆਂ ਸੰਭਾਲ ਲਈਆਂ। ਪ੍ਰਿਥੀਚੰਦ ਦੀ ਮੁਖਾਲਫਤ ਦੇ ਬਾਵਜੂਦ ਸਿੱਖ ਸੰਗਤਾਂ ਨੇ ਆਪ ਜੀ ਦੇ ਪਰਉਪਕਾਰੀ ਕਾਰਜਾਂ ਵਿਚ ਵੱਧ ਚੜ੍ਹ ਕੇ ਸਾਥ ਦਿਤਾ। ਸਿੱਖਾਂ ਵਿਚ ਸੇਵਾ ਦਾ ਉਤਸ਼ਾਹ ਜਗਾਉਣ ਲਈ ਆਪ ਜੀ ਨੇ 1586 ਵਿਚ ਸੰਤੋਖਸਰ ਦੀ ਸੇਵਾ ਅਰੰਭ ਕਰ ਦਿਤੀ। 3 ਜਨਵਰੀ 1588 ਈ. ਨੂੰ ਹਜ਼ਰਤ ਮੀਆਂ ਮੀਰ ਤੋਂ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਰਖਵਾਈ ਅਤੇ ਸੇਵਾ ਅਰੰਭ ਕਰ ਦਿਤੀ। ਇਸ ਨਾਲ ਮੁਸਲਮਾਨ ਭਾਈਚਾਰੇ ਵਿਚ ਵੀ ਗੁਰੂ ਜੀ ਪ੍ਰਤੀ ਪਿਆਰ ਅਤੇ ਸਾਂਝੀਵਾਲਤਾ ਦੀ ਭਾਵਨਾ ਪੈਦਾ ਹੋਈ। ਹਰਿਮੰਦਰ ਸਾਹਿਬ ਦੇ ਚਾਰ ਦਰਵਾਜ਼ੇ ਰੱਖੇ ਗਏ ਤਾਕਿ ਹਰ ਦਿਸ਼ਾ ਤੋਂ, ਹਰ ਮਜ਼ਬ, ਹਰ ਪਦਵੀ ਦਾ ਪ੍ਰਾਣੀ ਆ ਕੇ ਹਰਿਮੰਦਰ ਸਾਹਿਬ ਵਿਚ ਪ੍ਰਭੂ-ਪਿਆਰ ਦਾ ਭਾਗੀ ਬਣ ਸਕੇ। ਹਰਿਮੰਦਰ ਦੀ ਸਥਾਪਨਾ ਸਰਬ ਸਾਝੀਵਾਲਤਾ ਦੀ ਲਿਖਾਇਕ ਹੈ।

ਗੁਰੂ ਜੀ ਨੇ ਇਰਦ ਗਿਰਦ ਦੇ ਇਲਾਕਿਆਂ ਦਾ ਦੌਰਾ ਕੀਤਾ ਤੇ ਮਹਿਸੂਸ ਕੀਤਾ ਕਿ ਤਰਨ ਤਾਰਨ ਦੇ ਇਲਾਕੇ ਵਿਚ ਸਖੀਸਰਵਰਾਂ ਦਾ ਪ੍ਰਚਾਰ ਜੋਰਾਂ ਤੇ ਹੈ। ਜਾਤ ਪਾਤ ਦੇ ਬੰਧਨਾਂ ਵਿਚ ਜਕੜੇ ਵਿਸ਼ੇਸ਼ ਤੌਰ ਤੇ ਨੀਵੀਂ ਜਾਤਾਂ ਦੇ ਹਿੰਦੂ ਲੋਕ ਉਚੀ ਜਾਤਾਂ ਦੀ ਬਦਸਲੂਕੀ ਤੋਂ ਤੰਗ ਸਨ ਅਤੇ ਇਸ ਦੇ ਨਾਲ ਹੀ ਹਕੂਮਤ ਵਲੋਂ ਇਸਲਾਮ ਧਾਰਨ ਕਰਨ ਵਾਲਿਆਂ ਨੂੰ ਕਈ ਲਾਲਚ ਵੀ ਦਿਤੇ ਜਾਂਦੇ ਸਨ। ਸਖੀ ਸਰਵਰ ਲਹਿਰ ਨੂੰ ਠਲ੍ਹ ਪਾਉਣ ਲਈ ਆਪ ਜੀ ਨੇ 1590 ਈ. ਵਿਚ ਇਕ ਨਵੇਂ ਨਗਰ 'ਤਰਨਤਾਰਨ ਸਾਹਿਬ' ਦੀ ਨੀਂਹ ਰੱਖੀ ਅਤੇ ਲਾਗਲੇ ਇਲਾਕੇ ਖਡੂਰ, ਗੋਇੰਦਵਾਲ, ਸਰਹਾਲੀ ਅਤੇ ਖਾਨਪੁਰ ਆਦਿ ਤੋਂ ਬਹੁਤ ਲੋਕ ਪ੍ਰੇਰਤ ਹੋ ਕੇ ਗੁਰੂ ਘਰ ਨਾਲ ਆ ਜੁੜੇ। ਤਰਨ ਤਾਰਨ ਹੀ ਸੇਵਾ ਦੇ ਪੁੰਜ ਗੁਰੂ ਜੀ ਨੇ ਕੋਹੜੀ ਘਰ ਬਣਾਇਆ ਜਿਥੇ ਗੁਰੂ ਜੀ ਖੁਦ ਬੀਮਾਰ ਕੋਹੜੀਆਂ ਦਾ ਦਵਾ ਦਾਰੂ ਕਰਦੇ ਰਹੇ। ਸੇਵਾ ਦਾ ਇਹ ਕੇਂਦਰ ਸਥਾਪਤ ਕਰਨ ਉਪਰੰਤ ਆਪ ਜੀ ਪ੍ਰਚਾਰ ਕਰਨ ਹਿਤ ਦੁਆਬੇ ਵਲ ਗਏ। ਏਥੇ ਵੀ ਆਮ ਲੋਕ ਹਰ ਤਰ੍ਹਾਂ ਦੇ ਸਮਾਜਿਕ, ਭਾਈਚਾਰਕ ਤੇ ਰਾਜਸੀ ਜ਼ੁਲਮਾਂ ਤੋਂ ਤੰਗ ਆ ਕੇ ਧੜਾ ਧੜ ਇਸਲਾਮ ਧਾਰਨ ਕਰ ਰਹੇ ਸੀ। ਗੁਰੂ ਜੀ ਨੇ ਆਮ ਲੋਕਾਂ ਦੀ ਰਾਹਤ ਹਿਤ ਇਥੇ ਵੀ ਸਿੱਖੀ ਦਾ ਕੇਂਦਰ ਸਥਾਪਤ ਕਰਨ ਲਈ ਕਰਤਾਰਪੁਰ ਦੀ ਨੀਂਹ ਰੱਖੀ, ਮਾਤਾ ਗੰਗਾ ਜੀ ਦੇ ਨਾਮ ਖੂਹ ਲਗਵਾਇਆ। ਇਥੇ ਹੀ ਪ੍ਰਚਾਰ ਦੌਰਾਨ ਸਖੀ ਸਰਵਰਾਂ ਦਾ ਮਹਾਨ ਆਗੂ ਭਾਈ ਮੰਝ ਗੁਰੂ ਜੀ ਦੀ ਸ਼ਰਨ ਆਇਆ ਅਤੇ ਸਿੱਖੀ ਦਾ ਮਹਾਨ ਪ੍ਰਚਾਰਕ ਬਨਿਆ। ਇਕ ਸਾਲ ਦੁਆਬੇ ਵਿਚ ਪ੍ਰਚਾਰ ਕਰਨ ਉਪਰੰਤ ਆਪ ਵਡਾਲੀ ਚਲੇ ਗਏ ਜਿਥੇ 19 ਜੂਨ, 1595 ਵਿਚ (ਗੁਰੂ) ਹਰਿਗੋਬਿੰਦ ਜੀ ਦਾ ਜਨਮ ਹੋਇਆ। ਕੁਝ ਸਮੇਂ ਬਾਅਦ ਪੰਜਾਬ ਵਿਚ ਬਹੁਤ ਵੱਡਾ ਕਾਲ ਪਿਆ। ਆਪ ਜੀ ਨੇ ਥਾਂ ਥਾਂ ਖੂਹ ਪੁਟਵਾਣ ਦੀ ਮੁਹਿੰਮ ਸ਼ੁਰੂ ਕੀਤੀ ਅਤੇ ਲੋੜ ਅਨੁਸਾਰ ਇਕ ਹਰਟੇ, ਦੋ ਹਰਟੇ, ਚਾਰ ਹਰਟੇ ਅਤੇ ਵਡਾਲੀ ਦੇ ਲਾਗੇ ਛੇ ਹਰਟਾ (ਛੇਹਰਟਾ ਸਾਹਿਬ) ਖੂਹ ਲਵਾਇਆ। ਇਥੇ ਆਪ ਜੀ ਨੂੰ ਖਬਰ ਮਿਲੀ ਕਿ ਲਾਹੌਰ ਦੀ ਹਾਲਤ ਬਹੁਤ ਚਿੰਤਾ ਜਨਕ ਹੈ। ਭੁੱਖ ਤੇ ਬੀਮਾਰੀ ਕਾਰਨ ਥਾਂ ਥਾਂ ਮੁਰਦੇ ਸੜ ਰਹੇ ਹਨ, ਉਨ੍ਹਾਂ ਨੂੰ ਦੱਬਣ ਜਾਂ ਸਾੜਨ ਦਾ ਕੋਈ ਪ੍ਰਬੰਧ ਨਹੀਂ। ਸੰਨ 1597 ਈ. ਵਿਚ ਆਪ ਜੀ ਲਾਹੌਰ ਪੁੱਜੇ, ਸੇਵਕਾਂ ਨਾਲ ਰਲ ਕੇ ਸੇਵਾ ਵਿਚ ਜੁਟ ਗਏ, ਸਦਾ ਬਰਤ ਲੰਗਰ ਚਾਲੂ ਕੀਤੇ, ਲੋੜਵੰਦਾਂ ਦੀ ਮਾਇਕ ਸਹਾਇਤਾ ਕੀਤੀ, ਨਿਆਸਰਿਆਂ ਨੂੰ ਟਿਕਾਣਾ ਦੇਣ ਲਈ ਚੂਨਾ ਮੰਡੀ ਵਿਚ ਇਕ ਇਮਾਰਤ ਦਾ ਨਿਰਮਾਣ ਕੀਤਾ। ਡੱਬੀ ਬਜ਼ਾਰ ਵਿਚ ਬਉਲੀ ਸਾਹਿਬ ਬਣਵਾਈ। ਆਪ ਜੀ ਅੱਠ ਮਹੀਨੇ ਲਾਹੌਰ ਰਹੇ ਅਤੇ ਮੁਰਦੇ ਚੁੱਕਣ ਸਾੜਨ ਜਾਂ ਦਬਾਉਣ ਦਾ ਕੰਮ ਹੱਥੀਂ ਕਰਦੇ ਰਹੇ। ਲਾਹੌਰ ਦੇ ਸਮੂੰਹ ਵਾਸੀ ਆਪ ਜੀ ਦੀ ਮਹਾਨ ਸੇਵਾ ਤੋਂ ਬਹੁਤ ਪ੍ਰਭਾਵਤ ਹੋਏ।

ਅਕਬਰ ਵੀ ਜਦੋਂ ਲਾਹੌਰ ਆਇਆ ਤਾਂ ਗੁਰੂ ਜੀ ਦੀ ਅਜ਼ਮਤ ਦੀਆਂ ਵਾਰਦਾਤਾਂ ਸੁਣੀਆਂ, ਬਹੁਤ ਪ੍ਰਭਾਵਤ ਹੋਇਆ ਅਤੇ ਗੋਇੰਦਵਾਲ ਗੁਰੂ ਜੀ ਦੇ ਦਰਸ਼ਨ ਕਰਨ ਲਈ ਉਚੇਚਾ ਆਇਆ। ਉਹ ਗੁਰੂ ਜੀ ਦੇ ਦਰਸ਼ਨਾਂ ਤੋਂ ਬਹੁਤ ਪ੍ਰਭਾਵਤ ਹੋਇਆ, ਜਾਗੀਰ ਲਾਉਣੀ ਚਾਹੀ ਪਰ ਗੁਰੂ ਜੀ ਨੇ ਨਾਂਹ ਕਰ ਦਿਤੀ ਅਤੇ ਪਰਜਾ ਦੇ ਸੁਖ ਲਈ ਮਾਲੀਆ ਘਟਾਉਣ ਲਈ ਕਿਹਾ। ਅਕਬਰ ਨੇ ਉਸੇ ਸਮੇਂ ਛੇਵਾਂ ਹਿੱਸਾ ਮਾਲੀਆ ਘਟਾਉਣ ਦੇ ਹੁਕਮ ਜਾਰੀ ਕਰ ਦਿਤੇ।

ਹਰਿਮੰਦਰ ਸਾਹਿਬ ਦੀ ਸਥਾਪਨਾ ਨਾਲ ਸਿੱਖ ਭਾਈਚਾਰੇ ਨੂੰ ਇਕ ਸਾਂਝਾ ਧਰਮ ਅਸਥਾਨ ਪ੍ਰਾਪਤ ਹੋਇਆ। ਹੁਣ ਗੁਰੂ ਮਹਾਰਾਜ ਜੀ ਨੇ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਤਿਆਰ ਕਰਨ ਦਾ ਸੰਕਲਪ ਲਿਆ ਅਤੇ 1601 ਤੋਂ 1604 ਤਕ ਤਿੰਨ ਸਾਲ ਦੀ ਕਰੜੀ ਘਾਲਣਾ, ਦੂਰ ਦ੍ਰਿਸ਼ਟਤਾ ਅਤੇ ਰੂਹਾਨੀ ਅਨੁਭਵ ਤੋਂ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕੀਤੀ ਜਿਸ ਵਿਚ ਪੰਜ ਗੁਰੂ ਸਾਹਿਬਾਨ ਦੀ ਬਾਣੀ ਤੋਂ ਇਲਾਵਾ ਵੱਖ ਵੱਖ ਜਾਤੀਆਂ ਅਤੇ ਵੱਖ ਵੱਖ ਇਲਾਕਿਆਂ ਦੇ ਪੰਦਰਾਂ ਸੰਤਾਂ ਭਗਤਾਂ, 11 ਭੱਟ ਆਚਾਰੀਆਂ ਦੀ ਰੂਹਾਨੀ ਰਹੱਸਵਾਦੀ ਬਾਣੀ ਇਕੱਤਰ ਕਰਕੇ 31 ਰਾਗਾਂ ਵਿਚ ਅਨੂਠੀ ਤਰਤੀਬ ਨਾਲ ਸ਼ਾਮਲ ਕੀਤਾ। ਇਹ ਕਾਰਜ ਭਾਈ ਗੁਰਦਾਸ ਜੀ ਨੇ ਅਤਿ ਸੂਝ, ਲਗਨ ਅਤੇ ਮਿਹਨਤ ਨਾਲ ਆਪਣੇ ਕਰ ਕਮਲਾਂ ਨਾਲ ਸੰਪੰਨ ਕੀਤਾ। ਇਸ ਆਦਿ ਗ੍ਰੰਥ ਬੀੜ ਦਾ ਪਹਿਲਾ ਪ੍ਰਕਾਸ਼ 14 ਅਗਸਤ 1604 ਨੂੰ ਹਰਿਮੰਦਰ ਸਾਹਿਬ ਕੀਤਾ ਗਿਆ ਅਤੇ ਗੁਰੂ ਜੀ ਨੇ ਫੁਰਮਾਨ ਕੀਤਾ ਕਿ ਗੁਰੂ ਗ੍ਰੰਥ ਸਾਹਿਬ ਗੁਰੂ ਦਾ ਰਿਦਾ ਹੈ ਜੋ ਹਰ ਥਾਂ, ਹਰ ਵੇਲੇ ਦੇਖਿਆ ਪੇਖਿਆ ਜਾ ਸਕਦਾ ਹੈ। ਗੁਰੂ ਗ੍ਰੰਥ ਸਾਹਿਬ ਦੀ ਬੀੜ ਬਾਬਾ ਬੁੱਢਾ ਜੀ ਰਾਮਸਰ ਤੋਂ ਆਪਣੇ ਸੀਸ ਤੇ ਸਜਾ ਕੇ ਅਤੇ ਗੁਰੂ ਜੀ ਆਪ ਪਿਛੇ ਪਿਛੇ ਚੌਰ ਕਰਦੇ ਹਰਿਮੰਦਰ ਸਾਹਿਬ ਲਿਆਏ। ਹੁਣ ਸਿੱਖ ਕੇਂਦਰ ਦੇ ਨਾਲ ਹੀ ਸਿੱਖਾਂ ਨੂੰ ਰੂਹਾਨੀਅਤ ਦਾ ਅਮੋਲਕ ਖਜ਼ਾਨਾ

ਪੂਜਣਯੋਗ ਗ੍ਰੰਥ ਸਾਹਿਬ ਦੀ ਵੀ ਪ੍ਰਾਪਤੀ ਹੋ ਗਈ ਜੋ ਸਿੱਖ ਸੰਗਠਨ ਦੀ ਅਮੋਲਕ ਵਸਤੂ ਸੀ।

ਸਪਸ਼ਟ ਹੈ ਕਿ ਗੁਰੂ ਅਰਜਨ ਦੇਵ ਜੀ ਦੇ 43 ਸਾਲ ਦੇ ਸੰਖੇਪ ਜੀਵਨ ਕਾਲ ਵਿਚ ਸਿੱਖ ਲਹਿਰ ਹਰ ਪੱਖੋਂ ਮਜ਼ਬੂਤ ਹੋਈ ਅਤੇ ਗੁਰੂ ਜੀ ਦੀਆਂ ਪਰਉਪਕਾਰੀ ਭਾਵਨਾਵਾਂ, ਸੇਵਾ ਨਿਮਰਤਾ, ਸ੍ਹਿਰਦਤਾ, ਸਹਿਨਸ਼ੀਲਤਾ ਅਤੇ ਸਰਬ ਮਨੁੱਖਤਾ ਲਈ ਅਥਾਹ ਪਿਆਰ ਨੇ ਲੋਕ ਮਨਾਂ ਨੂੰ ਕੀਲ ਲਿਆ ਅਤੇ ਹਰ ਵਰਗ, ਹਰ ਮਜ਼੍ਹਬ ਤੋਂ ਲੋਕ ਗੁਰੂ ਜੀ ਦੇ ਪਿਆਰ-ਕੇਂਦਰ ਨਾਲ ਆ ਜੁੜੇ। ਭੱਟ ਕਵੀਆਂ ਨੇ ਗੁਰੂ ਜੀ ਦੇ ਅਜਿਹੇ ਗੁਣਾਂ ਨੂੰ ਦੇਖਦਿਆਂ ਅਨੁਭਵ ਕੀਤਾ ਕਿ ਗੁਰੂ ਅਰਜਨ ਦੇਵ ਜੀ ਦੀ ਪਾਤਸ਼ਾਹੀ ਇੰਜ ਹੈ ਜਿਵੇਂ ਰਾਜਾ ਜਨਕ ਮੁੜ ਸੰਸਾਰ ਉਤੇ ਆਇਆ ਹੈ ਜੋ ਰਾਜ ਵਿਚ ਜੋਗ ਕਮਾਉਣ ਦੇ ਅਸੂਲਾਂ ਉਤੇ ਟੁਰਨ ਲਈ ਲੋਕਾਂ ਨੂੰ ਪ੍ਰੇਰਤ ਕਰ ਰਿਹਾ ਹੈ। ਆਪ ਜੀ ਨੇ ਗੁਰੂ ਦੇ ਸ਼ਬਦ ਨੂੰ ਪ੍ਰਗਟ ਕੀਤਾ ਹੈ -

***ਭਗਤਿ ਜੋਗ ਕੌ ਜੈਤਵਾਰੁ ਹਰਿ ਜਨਕੁ ਉਪਾਯਉ॥***
***ਸਬਦੁ ਗੁਰੂ ਪਰਕਾਸਿਓ ਹਰਿ ਰਸਨ ਬਸਾਯਉ॥***
***ਪੰਨਾ - 1406***

***ਜਨਕ ਰਾਜੁ ਬਰਤਾਇਆ ਸਤਜੁਗੁ ਆਲੀਣਾ॥***
***ਗੁਰ ਸਬਦੇ ਮਨੁ ਮਾਨਿਆ ਅਪਤੀਜੁ ਪਤੀਣਾ॥***

ਭੱਟ ਕਲ੍ਯਸਹਾਰਾ ਅਨੁਸਾਰ ਗੁਰੂ ਅਰਜਨ ਦੇਵ ਜੀ ਦੀ ਸਖਸ਼ੀਅਤ ਦੈਵੀ ਦੇ ਮਾਲਕ (ਬਿਮਲ ਬੁਧਿ), ਜੂਨਾਂ ਤੋਂ ਰਹਿਤ, ਸੁਤੇ ਪ੍ਰਕਾਸ਼, ਹਰੀ ਦਾ ਰੂਪ (ਆਜੋਨੀ ਸੰਭਵਿਅਉ) ਪਰਾਏ ਦੁਖ ਦੂਰ ਕਰਨ ਵਾਲੇ (ਪਰ ਦੁਖ ਨਿਵਾਰ), ਅਪਾਰ ਗਿਆਨ ਦਾ ਭੰਡਾਰ (ਅਪਾਰੁਅਨੰਭਉ) ਭਰਮ ਅਤੇ ਭਟਕਣਾ ਨੂੰ ਦੂਰ ਕਰਨ ਵਾਲੇ (ਭ੍ਰਮੁ ਭ੍ਰਾਂਤਿ ਦਹਣੁ) ਸੀਤਲ ਤੇ ਸੁਖਦਾਤੇ (ਸੀਤਲਨੁ ਸੁਖਦਾਤਉ), ਧਰਮ ਦੇ ਝੰਡੇ ਵਾਲੇ (ਧਰਮ ਧੁਜਾ), ਹਰੀ ਵਰਗੇ ਉਦਾਰਚਿਤ (ਹਰਿ ਸਮ ਉਦਾਰੁ), ਹਉਮੈ ਨੂੰ ਦੂਰ ਕਰਨ ਵਾਲੇ (ਅਹੰਮੇਵ ਨਿਵਾਰਣੁ), ਮਹਾਂਦਾਨੀ (ਮਹਾਦਾਨਿ), ਰਾਜ ਜੋਗੀ (ਰਾਜ ਜੋਗ ਰਸੁ ਜਾਇਅਉ) ਆਤਮਕ ਅਡੋਲਤਾ ਵਿਚ ਪ੍ਰਭੂ ਨਾਲ ਇਕਮਿਕ (ਸਹਜਿ ਜੋਗੁ ਨਿਜੁ ਪਾਇਯਉ - ਭੱਟ ਕਲ੍ਯਸਹਾਰ ਪੰਨਾ 1406-8)

ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ ਕਰਦੇ ਹੋਏ।

ਇੰਜ ਹੀ ਮਥੁਰਾ ਭੱਟ ਨੇ ਵੀ ਗੁਰੂ ਅਰਜਨ ਦੇਵ ਜੀ ਦੀ ਸੰਗਤ ਮਾਣੀ ਅਤੇ ਉਨ੍ਹਾਂ ਦੀ ਮਨੋਹਰ ਸਖਸ਼ੀਅਤ ਤੋਂ ਪ੍ਰਭਾਵਿਤ ਹੋ ਕੇ 7 ਸਵੱਯੇ ਉਚਾਰਨ ਕੀਤੇ। ਆਪ ਜੀ ਲਿਖਦੇ ਹਨ ਕਿ ਜਗਤ ਦੇ ਇਸ ਘੋਰ ਹਨ੍ਹੇਰੇ ਵਿਚ ਗੁਰੂ ਅਰਜਨ ਦੇਵ ਜੀ ਤੋਂ ਬਿਨਾਂ ਕੋਈ ਹੋਰ ਰਾਖਾ ਨਹੀਂ ਹੈ। ਪ੍ਰਮਾਤਮਾ ਨੇ ਆਪ ਹੀ ਇਨ੍ਹਾਂ ਨੂੰ ਅਵਤਾਰ ਬਣਾ ਕੇ ਉਜਾਗਰ ਕੀਤਾ ਹੈ। ਜਿਨ੍ਹਾਂ ਨੇ ਗੁਰੂ ਜੀ ਪਾਸੋਂ ਨਾਮ-ਅੰਮ੍ਰਿਤ ਪੀਤਾ ਹੈ ਉਨ੍ਹਾਂ ਦੇ ਕ੍ਰੋੜਾਂ ਦੁਖ ਦੂਰ ਹੋ ਗਏ ਹਨ। ਗੁਰੂ ਅਰਜਨ ਦੇਵ ਪ੍ਰਤੱਖ ਹਰੀ ਰੂਪ ਹਨ, ਪੂਰਨ ਬ੍ਰਹਮਹਰੀ ਦਾ ਉਨ੍ਹਾਂ ਦੇ ਹਿਰਦੇ ਵਿਚ ਨਿਵਾਸ ਹੈ -

***ਜਗ ਅਉਰੁ ਨਾ ਯਾਹਿ ਮਹਾ ਤਮ ਮੈ***
***ਅਵਤਾਰੁ ਉਜਾਗਰ ਆਨਿ ਕੀਅਉ।***
***ਤਿਨ ਕੇ ਦੁਖ ਕੋਟਿਕ ਦੂਰਿ ਗਏ***
***ਮਥੁਰਾ ਜਿਨ ਅੰਮ੍ਰਿਤ ਨਾਮੁ ਪੀਅਉ।***
***ਇਹ ਪਧਤਿ ਤੇ ਮਤ ਚੂਕਹਿ, ਰੇ ਮਨ***
***ਭੇਦ ਬਿਭੇਦੁ ਨ ਜਾਨ ਬੀਅਉ।***
***ਪਰਤਛਿ ਰਿਦੈ ਗੁਰ ਅਰਜੁਨ ਕੈ***
***ਹਰਿ ਪੂਰਨ ਬ੍ਰਹਮਿ ਨਿਵਾਸ ਲੀਅਉ।***
***ਪੰਨਾ - 1409***

ਮਥੁਰਾ ਜੀ ਨੂੰ ਹਰ ਥਾਂ ਧਰਤੀ, ਆਕਾਸ਼ ਨੌਂ ਖੰਡਾਂ ਵਿਚ ਗੁਰੂ ਅਰਜਨ ਦੇਵ ਜੀ ਦੀ ਜੋਤਿ ਹੀ ਵਿਆਪਕ ਦਿਸਦੀ ਹੈ-

ਸ੍ਰੀ ਗੁਰੂ ਅਰਜਨ ਦੇਵ ਜੀ ਹਰਿਮੰਦਰ ਸਾਹਿਬ ਦੀ ਨੀਂਹ ਸਾਈਂ ਮੀਆਂ ਮੀਰ ਤੋਂ ਰਖਵਾ ਰਹੇ ਹਨ।

***ਧਰਨ ਗਗਨ ਨਵਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ***
***ਭਨਿ ਮਥਰਾ ਕਛੁ ਭੇਦੁ ਨਹੀ ਗੁਰੁ ਅਰਜੁਨ ਪਰਤਖ੍ਯ ਹਰਿ॥***

ਹਰਿਬੰਸ ਭੱਟ ਅਨੁਸਾਰ ਗੁਰੂ ਅਰਜਨ ਦੇਵ ਜੀ ਦੇ ਸਿਰ ਤੇ ਰੱਬੀ ਚਉਰ ਝੁਲ ਰਿਹਾ ਹੈ, ਜੋ ਪ੍ਰਮੇਸੁਰ ਨੇ ਆਪ ਬਖਸ਼ਿਆ ਹੈ –

***ਅਜੈ ਚਵਰੁ ਸਿਰਿ ਢੁਲੈ ਨਾਮੁ ਅੰਮ੍ਰਿਤ ਮੁਖਿ ਲੀਅਉ॥***
***ਗੁਰ ਅਰਜੁਨ ਸਿਰਿ ਛਤ੍ਰ ਆਪਿ ਪਰਮੇਸਰਿ ਦੀਅਉ॥***
***ਪੰਨਾ – 1409***

ਗੁਰੂ ਨਾਨਕ ਦੇਵ ਦੇ ਚਲਾਏ ਮਿਸ਼ਨ ਨੂੰ ਗੁਰੂ ਅਰਜਨ ਦੇਵ ਜੀ ਨੇ ਪੂਰਨ ਵਿਉਂਤ ਬੰਦੀ ਨਾਲ ਸੰਗਠਤ ਕੀਤਾ। ਗੁਰੂ ਰਾਮਦਾਸ ਜੀ ਵਲੋਂ ਚਲਾਏ ਮਸੰਦ ਸਿਸਟਮ ਨੂੰ ਆਪ ਜੀ ਨੇ ਇਕ ਮਜ਼ਬੂਤ ਜਥੇਬੰਦੀ ਦੀ ਤਰਤੀਬ ਦਿਤੀ। ਗੁਰੂ ਘਰ ਨਾਲ ਜੁੜੇ ਸਿੱਖਾਂ ਦਾ ਪਸਾਰਾ ਸਾਰੇ ਹਿੰਦੁਸਤਾਨ ਵਿਚ ਸੀ। ਮਸੰਦਾਂ ਰਾਹੀਂ ਉਨ੍ਹਾਂ ਦਾ ਗੁਰੂ ਘਰ ਨਾਲ ਜੁੜਨਾ ਸਹਿਲ ਹੋ ਗਿਆ। ਉਹ ਸਿੱਖੀ ਦਾ ਪ੍ਰਚਾਰ ਵੀ ਕਰਦੇ ਸਨ ਅਤੇ ਗੁਰੂ ਘਰ ਲਈ ਦਸਵੰਧ ਦੀ ਰਕਮ ਵੀ ਇਕੱਠੀ ਕਰਦੇ ਸਨ ਜੋ ਦੀਵਾਲੀ ਅਤੇ ਵਿਸਾਖੀ ਦੇ ਮੌਕੇ ਗੁਰੂ ਜੀ ਦੀ ਭੇਂਟ ਕਰਦੇ। ਅੰਮ੍ਰਿਤਸਰ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਦੂਰ ਦੂਰ ਤੋਂ ਸਿੱਖ ਪੁੱਜਦੇ ਅਤੇ ਗੁਰਬਾਣੀ ਕੀਰਤਨ ਨਾਲ ਜੁੜਦੇ। ਥੋੜ੍ਹੇ ਸਮੇਂ ਵਿਚ ਹੀ ਅੰਮ੍ਰਿਤਸਰ ਵਪਾਰ ਦਾ ਵੀ ਕੇਂਦਰ ਬਣ ਗਿਆ। ਗੁਰੂ ਜੀ ਨੇ ਸਿੱਖਾਂ ਨੂੰ ਤਜਾਰਤ ਲਈ ਪ੍ਰੇਰਤ ਕੀਤਾ ਅਤੇ ਹਰ ਤਰ੍ਹਾਂ ਦੀ ਮਦਦ ਵੀ ਕੀਤੀ। ਗੁਰੂ ਕਾਲ ਵਿਚ ਸਿੱਖ ਘੋੜਿਆਂ ਦੀ ਤਜਾਰਤ ਅਤੇ ਸ਼ਾਹੂਕਾਰਾ ਕਾਰਜਾਂ ਵਿਚ ਬਹੁਤ ਪ੍ਰਸਿੱਧ ਹੋਏ। ਗੁਰੂ ਜੀ ਨੇ ਤੁਰਕਸਤਾਨ ਤੱਕ ਸਿੱਖਾਂ ਨੂੰ ਘੋੜਿਆਂ ਦੇ ਵਪਾਰ ਲਈ ਭੇਜਿਆ। ਇਸ ਨਾਲ ਸਿੱਖਾਂ ਦੇ ਇਰਾਦੇ ਅਤੇ ਆਚਰਨ ਵਿਚ ਮਜ਼ਬੂਤੀ ਆਈ ਅਤੇ ਸਿੱਖ ਸਿਪਾਹੀਗੀਰੀ ਲਈ ਤਿਆਰ ਹੋਏ। ਸਿੱਖ ਚੰਗੇ ਘੋੜਿਆਂ ਦੀ ਪਰਖ ਅਤੇ ਸ਼ਾਹਸਵਾਰੀ ਲਈ ਪ੍ਰਸਿੱਧ ਸਨ। ਗੁਰੂ ਜੀ ਦੇ ਪਰਉਪਕਾਰੀ ਕਾਰਜ, ਹਰਮਨ ਪਿਆਰਤਾ ਅਤੇ ਸਿੱਖ ਲਹਿਰ ਦੀ ਮਜ਼ਬੂਤੀ ਹੀ ਗੁਰੂ ਜੀ ਦੀ ਸ਼ਹਾਦਤ ਦਾ ਮੁੱਖ ਕਾਰਨ ਬਣੀ। ਗੁਰੂ ਅਰਜਨ ਦੇਵ ਜੀ ਨੇ ਇਹ ਪਹਿਲਾਂ ਹੀ ਅਨੁਭਵ ਕਰ ਲਿਆ ਸੀ –

***ਸਾਡਾ ਲਗਣਾ ਹੈ ਸੀਸ ਏਹ ਨਿਸ਼ਚਾ ਆਇਆ॥***

ਸਿੱਖ ਲਹਿਰ ਦੇ ਮੋਢੀ ਗੁਰੂ ਨਾਨਕ ਦੇਵ ਜਨਤਾ ਨੂੰ ਹਰ ਤਰ੍ਹਾਂ ਦੇ ਬੰਧਨਾਂ ਤੋਂ ਮੁਕਤ ਕਰਵਾ ਕੇ ਆਜ਼ਾਦ ਕਰਵਾਉਣਾ ਚਾਹੁੰਦੇ ਸਨ। ਉਨ੍ਹਾਂ ਨੇ 'ਰਾਜੇ ਸ਼ੀਹ ਮੁਕੱਤਮ ਕੁੱਤੇ' ਕਹਿ ਕੇ ਜ਼ੁਲਮ ਕਰਨ ਵਾਲਿਆਂ ਦੀ ਨਖੇਧੀ ਕੀਤੀ। ਬਾਬਰ ਨੇ ਆਪ ਜੀ ਨੂੰ ਬੰਦੀਖਾਨੇ ਪਾਇਆ ਪਰ ਸੱਚ ਦੀ ਆਵਾਜ਼ ਬੰਦ ਨਾ ਹੋਈ। 1530 ਈ. ਵਿਚ ਬਾਬਰ ਚੜ੍ਹਾਈ ਕਰ ਗਿਆ। ਉਪਰੰਤ ਬਾਬਰ ਦਾ ਪੁੱਤਰ ਹਮਾਯੂੰ ਤਖਤ ਤੇ ਬੈਠਿਆ ਜਿਸਨੂੰ ਚੈਨ ਨਾਲ ਰਾਜ ਕਰਨਾ ਨਸੀਬ ਨਹੀਂ ਹੋਇਆ। ਸ਼ੇਰ ਸ਼ਾਹ ਸੂਰੀ ਤੋਂ ਹਾਰ ਖਾ ਕੇ ਜਦ ਉਹ ਖਡੂਰ ਸਾਹਿਬ ਕੋਲੋਂ ਲੰਘਿਆਂ ਤਾਂ ਵਿਸ਼ੇਸ਼ ਆਦਰ ਨਾ ਮਿਲਣ ਤੇ ਗੁਰੂ ਅੰਗਦ ਦੇਵ ਜੀ ਵਿਰੁੱਧ ਤਲਵਾਰ ਉਠਾਈ। ਜਦ ਗੁਰੂ ਜੀ ਨੇ ਸ਼ਾਂਤ ਸੁਭਾਅ ਵਿਚ ਖਰੀਆਂ ਖਰੀਆਂ ਸੁਣਾਈਆਂ ਤਾਂ ਚੁੱਪ ਕਰ ਗਿਆ। ਮੁਸੀਬਤ ਵਿਚ ਫਸਿਆ ਗੁਰੂ ਫਕੀਰ ਦੀ 'ਆਹ' ਤੋਂ ਡਰ ਗਿਆ। 1556 ਈ. ਨੂੰ ਅਕਬਰ ਤਖਤ ਤੇ ਬੈਠਿਆ। ਅਕਬਰ ਸੁਲਹ-ਕੁਲ ਸੀ। ਗੁਰੂ ਅਮਰਦਾਸ ਅਤੇ ਗੁਰੂ ਰਾਮਦਾਸ ਜੀ ਦੇ ਕਾਲ ਵਿਚ ਕਈ ਵਿਰੋਧੀਆਂ ਨੇ ਗੁਰੂ ਘਰ ਵਿਰੁੱਧ ਸ਼ਿਕਾਇਤਾਂ ਕੀਤੀਆਂ ਪਰ ਅਕਬਰ ਨੇ ਹਰ ਵਾਰੀ ਸ਼ਿਕਾਇਤਾਂ ਨੂੰ ਝੂਠਾ ਆਖਿਆ ਅਤੇ ਗੁਰੂ ਜੀ ਦਾ ਪੂਰਾ ਆਦਰਮਾਨ ਕੀਤਾ। ਗੁਰੂ ਅਰਜਨ ਦੇਵ ਜੀ ਅਕਬਰ ਦੇ ਹੁੰਦਿਆਂ ਹੀ 1581 ਈ. ਵਿਚ ਗੁਰਗੱਦੀ ਤੇ ਬੈਠੇ। ਇਸ ਕਾਲ ਵਿਚ ਵੀ ਵਿਰੋਧੀਆਂ ਨੇ ਬਹੁਤ ਸ਼ਿਕਾਇਤਾਂ ਕੀਤੀਆਂ ਪਰ ਅਕਬਰ ਨੇ ਇਕ ਨਾ ਸੁਣੀ। ਅਕਤੂਬਰ 1605 ਵਿਚ ਅਕਬਰ ਚੜ੍ਹਾਈ ਕਰ ਗਿਆ ਅਤੇ ਉਸ ਦਾ ਲੜਕਾ ਜਹਾਂਗੀਰ (ਸਲੀਮ) ਤਖਤ ਤੇ ਬੈਠਾ। ਜਹਾਂਗੀਰ ਨੇ ਗੱਦੀ ਸੰਭਾਲਦਿਆਂ ਹੀ ਗੈਰ ਮੁਸਲਮਾਨਾਂ ਨੂੰ ਕਾਫਰ ਗਰਦਾਨਿਆਂ ਅਤੇ ਉਨ੍ਹਾਂ ਪ੍ਰਤੀ ਸਖਤੀ ਵਰਤਣੀ ਸ਼ੁਰੂ ਕਰ ਦਿਤੀ। ਉਹ ਸਾਫ ਕਹਿੰਦਾ ਸੀ ਕਿ ਅਕਬਰ ਦੀ ਖੁਲ੍ਹ ਦਿਲੀ ਨਾਲ ਇਸਲਾਮ ਦੇ ਪਾਸਾਰ ਨੂੰ ਧੱਕਾ ਲੱਗਿਆ ਹੈ। ਉਹ ਪੱਕਾ ਮੁਤੱਅਸਬੀ ਸੀ। ਉਸ ਨੂੰ ਸਿੱਖ ਲਹਿਰ ਦੀ ਹਰਮਨ ਪਿਆਰਤਾ ਕਦਾਚਿਤ ਪਸੰਦ ਨਹੀਂ ਸੀ। ਉਹ ਇਸਲਾਮ ਲਈ ਅਤੇ ਹਕੂਮਤ ਲਈ ਇਸਨੂੰ ਇਕ ਖਤਰਾ ਮੰਨਦਾ ਸੀ। ਕਨਿੰਘਮ ਅਨੁਸਾਰ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਸਭ ਤੋਂ ਵੱਡਾ ਕਾਰਨ ਇਹ ਸੀ ਕਿ ਗੁਰੂ ਨਾਨਕ ਦੇਵ ਦੇ ਉਪਦੇਸ਼ਾਂ ਨੇ ਜਨਤਾ ਨੂੰ ਹਲੂਣ ਦਿਤਾ ਸੀ ਅਤੇ ਗੁਰੂ ਅਰਜਨ ਦੇਵ ਜੀ ਵੇਲੇ ਗੁਰੂ ਨਾਨਕ ਦੇਵ ਜੀ ਦੇ ਅਸੂਲਾਂ ਨੇ ਸਿੱਖਾਂ ਸੇਵਕਾਂ ਦੇ ਮਨਾਂ ਵਿਚ ਪੱਕੀ ਥਾਂ ਬਣਾ ਲਈ ਸੀ ਅਤੇ ਸਿੱਖਾਂ ਦੀ ਜਥੇਬੰਦੀ ਮਜ਼ਬੂਤ ਹੋ ਚੁੱਕੀ ਸੀ। ਵਧਦੀ ਹੋਈ ਸਿੱਖ ਲਹਿਰ ਜਹਾਂਗੀਰ ਨੂੰ ਚੁਭਦੀ ਸੀ ਅਤੇ ਉਹ ਇਸ ਨੂੰ ਮਿਟਾਉਣ ਦੀਆਂ ਵਿਉਂਤਾਂ ਬਣਾਉਣ ਲੱਗਾ। ਇਸ ਕਾਰਜ ਵਿਚ ਚੰਦੂ ਦੀ ਗੁਰੂ ਘਰ ਪ੍ਰਤੀ ਦੁਸ਼ਮਣੀ ਉਸ ਲਈ ਸਹਾਇਕ ਸਿੱਧ ਹੋਈ। ਚੰਦੂ ਲਾਹੌਰ ਦਾ ਦੀਵਾਨ ਸੀ। ਚੰਦੂ ਨੇ ਭਰੀ ਸੰਗਤ ਵਿਚ ਗੁਰੂ ਘਰ ਦਾ ਨਿਰਾਦਰ ਕੀਤਾ ਸੀ ਇਸ ਲਈ ਗੁਰੂ ਜੀ ਨੇ ਉਸ ਦੀ ਲੜਕੀ ਦਾ ਰਿਸ਼ਤਾ ਆਪਣੇ ਸਾਹਿਬਜ਼ਾਦੇ ਹਰਿਗੋਬਿੰਦ ਸਾਹਿਬ ਨਾਲ ਕਰਨਾ ਅਪ੍ਰਵਾਨ ਕਰ ਦਿਤਾ ਸੀ। ਸਿੱਖ ਸੰਗਤ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਸੀ, ਇਸ ਅਹੰਕਾਰੀ ਦਾ ਰਿਸ਼ਤਾ ਕਬੂਲ ਨਹੀਂ ਕਰਨਾ। ਚੰਦੂ ਗੁਰੂ ਘਰ ਤੋਂ ਬਦਲਾ ਲੈਣ ਲਈ ਮੌਕੇ ਦੀ ਤਲਾਸ਼ ਵਿਚ ਸੀ। ਉਸ ਨੇ ਜਹਾਂਗੀਰ ਦੇ ਕੰਨ ਭਰਨੇ ਸ਼ੁਰੂ ਕਰ ਦਿਤੇ ਕਿ ਗੁਰੂ ਮਹਾਰਾਜ ਬਹੁਤ ਧੰਨ ਮਾਲ ਅਤੇ ਵੱਡੀ ਰਿਆਸਤ ਦੇ ਮਾਲਕ ਹਨ ਅਤੇ ਹਕੂਮਤ ਲਈ ਕਿਸੇ ਸਮੇਂ ਵੀ ਖਤਰਾ ਬਣ ਸਕਦੇ ਹਨ। ਜਹਾਂਗੀਰ ਆਪਣੇ ਮਨ ਦੀ ਹਾਲਤ ਆਪਣੀ ਲਿਖਤ 'ਤੁਜ਼ਕਿ-ਜਹਾਂਗੀਰੀ' ਵਿਚ ਸਪਸ਼ਟ ਕਰਦਾ ਲਿਖਦਾ ਹੈ ਕਿ ਬੜੇ ਸਮੇਂ ਤੋਂ ਮੇਰੀ ਇੱਛਾ ਸੀ ਕਿ ਇਸ ਝੂਠ ਦੀ ਦੁਕਾਨ (ਗੁਰੂ ਘਰ) ਨੂੰ ਸਦਾ ਲਈ ਬੰਦ ਕਰ ਦੇਵਾਂ ਜਾਂ ਉਸ ਨੂੰ ਇਸਲਾਮ ਵਿਚ ਲੈ ਆਵਾਂ। ਜਹਾਂਗੀਰ ਨੂੰ ਚੱਕਣ ਵਿਚ ਨਕਸ਼ਬੰਦੀਆਂ ਨੇ ਵੀ ਪੂਰਾ ਤਾਣ ਲਾਇਆ। ਉਨ੍ਹਾਂ ਦਾ ਆਗੂ ਮੌਲਾਨਾ ਸ਼ੈਖ ਅਹਿਮਦ ਸਰਹੰਦੀ ਆਪਣੇ ਆਪ ਨੂੰ ਮੁਜੱਦਦ ਅਲਫਸਾਨੀ (ਇਸਲਾਮ ਦਾ ਰਾਖਾ) ਕਹਿੰਦਾ ਸੀ। ਉਹ ਖੁਲ੍ਹੇ ਤੌਰ ਤੇ ਕਹਿੰਦਾ ਸੀ ਕਿ ਇਸਲਾਮ ਦੀ ਇੱਜ਼ਤ ਕੁਫਰ ਤੇ ਕਾਫਰਾਂ ਦੀ ਖਵਾਰੀ ਵਿਚ ਹੈ। ਜਹਾਂਗੀਰ ਮੁਰਤਜ਼ਾ ਪੂਰੀ ਤਰ੍ਹਾਂ ਗ੍ਰਿਫਤ ਵਿਚ ਸੀ। ਇਸਨੂੰ ਹੀ ਜਹਾਂਗੀਰ ਨੇ ਗੁਰੂ ਅਰਜਨ ਦੇਵ ਜੀ ਨੂੰ ਗ੍ਰਿਫਤਾਰ ਕਰਨ ਦਾ ਹੁਕਮ ਭੇਜਿਆ

ਸੀ। ਇਨ੍ਹਾਂ ਨੂੰ ਤੱਤਕਾਲੀਨ ਬਹਾਨਾ ਵੀ ਮਿਲ ਗਿਆ। ਸਹਿਜ਼ਾਦਾ ਖ਼ੁਸਰੋ ਜਹਾਂਗੀਰ ਦਾ ਛੋਟਾ ਪੁੱਤਰ ਸੀ। 1606 ਵਿਚ ਖ਼ੁਸਰੋ ਤੇ ਬਗਾਵਤ ਦਾ ਇਲਜ਼ਾਮ ਲਾ ਕੇ ਜਹਾਂਗੀਰ ਨੇ ਉਸ ਦਾ ਪਿਛਾ ਕੀਤਾ। ਖ਼ੁਸਰੋ ਪਹਿਲਾਂ ਵੀ ਅਕਬਰ ਦੇ ਨਾਲ ਗੁਰੂ ਘਰ ਦੇ ਦਰਸ਼ਨ ਕਰਨ ਜਾ ਚੁਕਿਆ ਸੀ। ਉਹ ਤਰਨ ਤਾਰਨ ਪੁੱਜਿਆ। ਗੁਰੂ ਘਰ ਸਭ ਲਈ ਖੁਲ੍ਹਾ ਦਰ ਹੈ। ਦੋਖੀਆਂ ਨੂੰ ਮੌਕਾ ਮਿਲ ਗਿਆ। ਗੁਰੂ ਜੀ ਤੇ ਇਲਜ਼ਾਮ ਲਾਇਆ ਗਿਆ ਕਿ ਇਨ੍ਹਾਂ ਨੇ ਬਾਗੀ ਖ਼ੁਸਰੋ ਦੀ ਸਹਾਇਤਾ ਕੀਤੀ ਹੈ, ਮੱਥੇ ਤੇ ਤਿਲਕ ਲਾਇਆ ਹੈ ਅਤੇ ਉਸ ਦੇ ਨਾਪਾਕ ਇਰਾਦਿਆਂ ਦੀ ਸਫਲਤਾ ਲਈ ਦੁਆ ਕੀਤੀ ਹੈ। ਜਹਾਂਗੀਰ ਤਾਂ ਪਹਿਲਾਂ ਹੀ ਮੌਕੇ ਦੀ ਤਲਾਸ਼ ਵਿਚ ਸੀ। ਕੋਈ ਤਫਤੀਸ਼ ਨਹੀਂ ਕੀਤੀ, ਸਿੱਧਾ ਹੀ ਗ੍ਰਿਫਤਾਰੀ ਦਾ ਹੁਕਮ ਜਾਰੀ ਕਰ ਦਿਤਾ ਅਤੇ ਕਿਹਾ ਕਿ ਯਾਸਾ ਦੇ ਕਾਨੂੰਨ ਅਧੀਨ ਉਨ੍ਹਾਂ ਨੂੰ ਤਸੀਹੇ ਦੇ ਕੇ ਕਤਲ ਕਰ ਦਿਤਾ ਜਾਵੇ। ਅਸਲੀਅਤ ਇਹ ਸੀ ਕਿ ਉਹ ਆਜ਼ਾਦੀ ਲਈ ਜ਼ੋਰ ਪਕੜ ਰਹੀ ਹਰਮਨ ਪਿਆਰੀ ਹੋ ਰਹੀ ਸਿੱਖ ਲਹਿਰ ਨੂੰ ਖਤਮ ਕਰਨਾ ਚਾਹੁੰਦਾ ਸੀ। ਸਤਿਗੁਰੂ ਬੜੀ ਸਹਿਨਸ਼ੀਲਤਾ ਨਾਲ ਲੋਕਾਂ ਦੀਆਂ ਮੁਸ਼ਕਲਾਂ ਦੂਰ ਕਰਦੇ, ਸਹਾਇਤਾ ਕਰਦੇ, ਝਗੜਿਆਂ ਦਾ ਤੁਰੰਤ ਨਿਪਟਾਰਾ ਕਰਦੇ, ਸਾਂਝੀ ਸੰਗਤ, ਸਾਂਝੀ ਪੰਗਤ ਵਿਚ ਸਭ ਨੂੰ ਆਦਰ ਮਾਣ ਮਿਲਦਾ ਅਤੇ ਲੋਕ ਆਪ ਨੂੰ ਸੱਚਾ ਪਾਤਸ਼ਾਹ ਕਹਿ ਕੇ ਦਿਲੋਂ ਸਤਿਕਾਰ ਕਰਦੇ ਜੋ ਜਹਾਂਗੀਰ ਅਤੇ ਮੁਤੱਸਬੀ ਅਹਿਲਕਾਰਾਂ ਨੂੰ ਕਦਾਚਿਤ ਪਸੰਦ ਨਹੀਂ ਸੀ। ਗੁਰੂ ਜੀ ਨੂੰ ਸਰੀਰਕ ਤਸੀਹੇ ਦੇਣ ਵਿਚ ਦੀਵਾਨ ਚੰਦੂ ਨੇ ਦ੍ਵੈਤ ਭਾਵਨਾਵਾਂ ਅਧੀਨ ਮਨ ਦੀ ਭੜਾਸ ਕੱਢੀ ਪਰ ਗੁਰੂ ਮਹਾਰਾਜ ਸ਼ਾਂਤ ਚਿਤ, ਅਡੋਲ, ਸਹਿਜ ਵਿਚ ਬਿਰਾਜਦੇ ਰਹੇ। ਸਾਂਈ ਮੀਆਂ ਮੀਰ ਸ਼ਾਂਤੀ ਪੁੰਜ ਗੁਰੂ ਜੀ ਨੂੰ ਤੱਤੀ ਤਵੀ ਤੇ ਬਿਰਾਜਮਾਨ ਵੇਖ ਦਰੱਵ ਗਿਆ ਅਤੇ ਕੁਝ ਕਰਨ ਦੀ ਆਗਿਆ ਮੰਗੀ ਪਰ ਗੁਰੂ ਜੀ ਨੇ ਸ਼ਾਂਤ ਰਹਿਣ ਦਾ ਇਸ਼ਾਰਾ ਕੀਤਾ। ਅਨੇਕ ਪ੍ਰਕਾਰ ਦੇ ਤਸੀਹੇ ਝੱਲ ਕੇ ਸਰੀਰ ਨੂੰ ਰਾਵੀ ਦਰਿਆ ਨੂੰ ਸੌਂਪ ਕੇ ਆਪ ਜੀ ਬ੍ਰਹਮਲੀਨ ਹੋ ਗਏ। ਕਿਸੇ ਨੂੰ ਮੰਦਾ ਨਹੀਂ ਕਿਹਾ, ਕਿਸੇ ਨੂੰ ਉਲਾਹਮਾ ਨਹੀਂ ਦਿਤਾ ਕਿਉਂਕਿ ਆਪ ਜੀ ਦਾ ਫੁਰਮਾਨ ਹੈ –

*ਉਲਾਹਨੋ ਮੈ ਕਾਹੂ ਨ ਦੀਓ॥*
*ਮਨ ਮੀਠ ਤੁਹਾਰੋ ਕੀਓ॥* *ਪੰਨਾ – 978*

ਗੁਰੂ ਜੀ ਦੀ ਮਹਾਨ ਸ਼ਹਾਦਤ ਨਾਲ ਸਿੱਖ ਲਹਿਰ ਨੇ ਨਵਾਂ ਮੋੜ ਕੱਟਿਆ ਅਤੇ ਗੁਰੂ ਹਰਿਗੋਬਿੰਦ ਸਾਹਿਬ ਨੇ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪਹਿਨ ਕੇ ਸਿੱਖਾਂ ਨੂੰ ਸੰਤ-ਸਿਪਾਹੀ ਸਰੂਪ ਵਿਚ ਢਾਲ ਕੇ ਭਗਤੀ ਅਤੇ ਸ਼ਕਤੀ ਨੂੰ ਇਕੱਠਾ ਕਰ ਦਿਤਾ।



(ਪੰਨਾ 20 ਦੀ ਬਾਕੀ)

ਬਣਾਉਂਦਾ ਹਾਂ, ਕਾਫਰ ਤੋਂ ਮੋਮਨ ਬਣਾਉਂਦਾ ਹਾਂ। ਕਾਫਰਾਂ ਨਾਲ ਵਲ ਛਲ ਕਰਨਾ ਵੀ ਰਵਾ ਹੈ। ਲਓ ਹੁਣ ਛੇਤੀ ਕਰੋ ਚਿਰ ਹੁੰਦਾ ਹੈ।

ਸੁੰਦਰੀ – ਨਿਮਾਜ਼ ਕਦੀ ਭਾਵੇਂ ਭੁੱਲ ਕੇ ਵੀ ਨਾ ਪੜ੍ਹੋ, ਪਰ ਜ਼ੁਲਮ ਕਰਨ ਲਈ ਦੀਨ ਦੇ ਮੱਥੇ। ਹੇ ਅਕ੍ਰਿਤਘਣ ਪੁਰਖ! ਇਹ ਲੱਛਣ ਵੱਡੇ ਖੋਟੇ ਹਨ। ਯਾਦ ਰੱਖ, ਤੂੰ ਯਾ ਤੇਰਾ ਮਾਲਕ ਆਪਣੀ ਮੁਰਾਦ ਨੂੰ ਕਦੀ ਨਾ ਪਹੁੰਚੇਗਾ, ਕਿਉਂਕਿ ਮੈਂ ਸ਼ੇਰਨੀ ਹਾਂ, ਕੋਈ ਕਮੀਨ ਇਸਤ੍ਰੀ ਨਹੀਂ ਕਿ ਕਿਸੇ ਲਾਲਚ ਵਿਚ ਫਸਾਂ; ਜਾਨ ਦਿਆਂਗੀ, ਪਰ ਧਰਮ ਨਹੀਂ।

ਤੁਰਕ – ਤੇਰੀ ਇਸ ਜ਼ਿੱਦ ਤੇ ਹੱਠ ਨੂੰ ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ, ਹੁਣ ਤੂੰ ਪੱਕਾ ਧਿਆਨ ਰੱਖੀਂ ਕਿ ਅੱਗੇ ਵਾਂਗੂੰ ਕੋਈ ਰਿਆਇਤ ਨਹੀਂ ਕੀਤੀ ਜਾਵੇਗੀ। ਇਧਰੋਂ ਸ਼ਹਿਰ ਪਹੁੰਚੀ ਤੇ ਉਧਰੋਂ ਮਹਿਲੀ ਦਾਖ਼ਲ ਹੋ ਗਈ।

ਸੁੰਦਰੀ – ਬਹੁਤ ਚੰਗਾ, ਪਰ ਇਥੋਂ ਮੈਨੂੰ ਲਿਜਾਣ ਦੀ ਤਾਕਤ ਕਿਹਦੇ ਵਿਚ ਹੈ? ਜ਼ਰਾ ਸੋਚ ਕੇ ਤਾਂ ਗੱਲ ਕਰੋ, ਮੈਨੂੰ ਰਹਿ ਰਹਿ ਕੇ ਸ਼ੋਕ ਇਸ ਗੱਲ ਪੁਰ ਆਉਂਦਾ ਹੈ ਕਿ ਤੇਰਾ ਮਨ ਵੱਡਾ ਹੀ ਪੱਥਰ ਹੈ ਜਿਸ ਵਿਚ ਦਇਆ ਧਰਮ ਦੀ ਮੁਸ਼ਕ ਮਾਤ੍ਰ ਬੀ ਨਹੀਂ। ਕੀ ਤੈਨੂੰ ਮਰਦ ਹੋ ਕੇ ਇਹ ਜ਼ੁਲਮ ਕਰਦਿਆਂ ਸੋਚ ਨਹੀਂ ਫੁਰਦੀ ਕਿ ਮੈਂ ਕਿਸ ਨਾਲ ਜ਼ੁਲਮ ਕਮਾਉਣ ਲੱਗਾ ਹਾਂ। ਲੈ ਹੁਣ ਕੰਨ ਖੋਲ੍ਹ ਕੇ ਸੁਣ ਲੈ, ਜੇ ਤਾਂ ਮੈਨੂੰ ਛੱਡ ਦੇਵੇਂ ਤਾਂ ਅੱਲਾ ਤੇਰਾ ਭਲਾ ਕਰੇਗਾ ਤੇ ਜੇ ਨਾ ਛੱਡੇਂ ਤਾਂ ਮੈਂ ਆਪਣੀ ਜਾਨ ਪੁਰ ਖੇਡ ਜਾਵਾਂਗੀ। ਜਿਹੜੀ ਗੱਲ ਪਸਿੰਦ ਹਈ, ਕਰ ਲੈ।

ਤੁਰਕ – ਦੋਵੇਂ ਪਸਿੰਦ ਨਹੀਂ। ਆਪਣੇ ਮਾਲਕ ਦੀ ਬੇਗ਼ਮ ਬਣਾਵਾਂਗਾ, ਬੱਸ ਇਹੋ ਗੱਲ ਪਸਿੰਦ ਹੈ।

ਇਹ ਗੱਲ ਮੂੰਹ ਵਿਚ ਹੀ ਸੀ ਕਿ ਇਕ ਸਿਪਾਹੀ ਨੇ ਸੁੰਦਰੀ ਦੀ ਖੱਬੀ ਬਾਂਹ ਨੂੰ ਹੱਥ ਪਾਇਆ ਪਰ ਆਹਾ ਹਾ! ਕਿਸ ਫੁਰਤੀ ਨਾਲ ਉਸ ਸ਼ੇਰ ਕੰਨਿਆਂ ਨੇ ਸੱਜੇ ਹੱਥ ਨਾਲ ਕਟਾਰ ਕੱਢ ਕੇ ਹੱਥ ਫੜਨ ਵਾਲੇ ਦੇ ਸੀਨੇ ਵਿਚ ਖੋਭੀ ਹੈ, ਜਾਦੂ ਕਰ ਦਿਤਾ ਹੈ, ਬਿਜਲੀ ਨੇ ਕੀ ਛੇਤੀ ਕਰਨੀ ਹੈ? ਡੱਟਾ ਸਿਪਾਹੀ ਲਹੂ-ਲੁਹਾਨ ਢੈ ਪਿਆ ਅਰ ਫੜਕ ਫੜਕ ਕੇ ਜਾਨ ਤੋੜਨ ਲੱਗਾ।

ਇਹ ਸਮਾਚਾਰ ਵੇਖ ਇਕ ਸਿਪਾਹੀ ਨੇ ਪਿਛੋਂ ਦੀ ਹੋ ਕੇ ਸੁੰਦਰੀ ਦਾ ਕਟਾਰ ਵਾਲਾ ਹੱਥ ਫੜ ਲਿਆ, ਦੂਜੇ ਨੇ ਲੱਕੋਂ ਹੱਥ ਪਾ ਕੇ ਚੱਕ ਲਿਆ, ਤੀਸਰੇ ਨੇ ਬਾਂਹ ਨੱਪ ਲਈ। ਰੁਖਾਂ ਦੇ ਉਹਲੇ ਪੀਨਸ ਵਰਗਾ ਡੋਲਾ ਪਿਆ ਸੀ ਤੇ ਕਹਾਰ ਖੜ੍ਹੇ ਸਨ। ਝੱਟ ਡੋਲੇ ਵਿਚ ਸਿੱਟੀ ਗਈ, ਬੂਹੇ ਮਾਰੇ ਗਏ ਅਰ ਵਿਚਾਰੀ ਸੁੰਦਰੀ ਫੇਰ ਤੁਰਕਾਂ ਦੀ ਕੈਦਣ ਹੋ ਗਈ। ਪਲੋ ਪਲੀ ਵਿਚ ਜਰਵਾਣੇ ਡੋਲੀ ਪਾ ਕੇ ਪੱਤਰਾ ਹੋਏ।



# ਹਿਮਾਲੀਅਨ ਯੋਗੀ ਦਾ ਸੰਗ
# (Walking With Himalayan Master)

*ਡਾ. ਜਸਟਿਨ ਓਬਰਾਇਨ*

*ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ*

ਡਾ. ਸਵਾਮੀ ਰਾਮ ਜੀ

## ਨੀਂਦ

ਸਵੇਰੇ ਤਿੰਨ ਵਜੇ ਤੋਂ ਪੰਜ ਵਜੇ ਵਿਚ ਉਠਣ ਦੀ ਆਦਤ ਬਹੁਤ ਹੀ ਸੋਹਣੀ ਆਦਤ ਹੈ। ਜੇ ਤੁਸੀਂ ਸੁਸਤੀ ਛੱਡਣੀ ਚਾਹੁੰਦੇ ਹੋ ਆਲਸ ਛੱਡਣਾ ਚਾਹੁੰਦੇ ਹੋ, ਸਿਥਿਲਤਾ ਛੱਡਣਾ ਚਾਹੁੰਦੇ ਹੋ ਤਾਂ ਸਵੇਰੇ ਉਠੋ। ਆਲਸ ਨੂੰ ਸੁਸਤੀ ਨੂੰ ਆਪਣੇ ਉਤੇ ਕਾਬੂ ਨਾ ਪਾਉਣ ਦੇਓ। ਸੁਸਤੀ, ਆਲਸ ਮਨੁੱਖ ਦਾ ਸਭ ਤੋਂ ਵੱਡਾ ਦੁਸ਼ਮਣ ਹੈ। ਬਹੁਤੀ ਨੀਂਦ ਦੀ ਜ਼ਰੂਰਤ ਨਹੀਂ ਹੁੰਦੀ। ਨੀਂਦ ਕੀ ਕਰਦੀ ਹੈ ? ਬਹੁਤ ਸੌਂ ਕੇ ਤੁਸੀਂ ਕੋਈ ਬਹੁਤ ਬਦਲ ਨਹੀਂ ਜਾਂਦੇ, ਤੁਹਾਡਾ ਵਿਅਕਤਿਤ੍ਵ ਨਹੀਂ ਬਦਲ ਜਾਂਦਾ, ਤੁਹਾਡੀ ਆਰਥਕ ਹਾਲਤ ਨਹੀਂ ਬਦਲ ਜਾਂਦੀ। ਨੀਂਦ ਨਾਲ ਦਿਮਾਗ ਨੂੰ ਜ਼ਰੂਰ ਆਰਾਮ ਮਿਲਦਾ ਹੈ, ਨਾੜੀਆਂ ਨੂੰ ਆਰਾਮ ਮਿਲਦਾ ਹੈ, ਪੱਠਿਆਂ ਨੂੰ ਆਰਾਮ ਮਿਲਦਾ ਹੈ, ਚੇਤਨ ਮਨ ਨੂੰ ਆਰਾਮ ਮਿਲਦਾ ਹੈ। ਨੀਂਦ ਅਚੇਤ ਮਨ ਨੂੰ ਆਰਾਮ ਨਹੀਂ ਦਿੰਦੀ, ਨਾ ਹੀ ਸਾਰੇ ਦਿਮਾਗ ਨੂੰ ਪੂਰੀ ਤਰ੍ਹਾਂ, ਨਾ ਹੀ ਮਨ ਨੂੰ ਪੂਰਨ ਆਰਾਮ ਦਿੰਦੀ ਹੈ।

ਸੌਣ ਤੋਂ ਪਹਿਲਾਂ ਸਾਰੀਆਂ ਚਿੰਤਾਵਾਂ ਤੋਂ ਮੁਕਤ ਹੋ ਕੇ ਸੌਂਵੋ। ਜੇ ਸੰਸਾਰ ਦਾ ਸਾਰਾ ਬੋਝ ਲੈ ਕੇ ਸੌਂਵੋਂਗੇ ਤਾਂ ਤੁਹਾਨੂੰ ਭਿਆਨਕ ਸੁਪਨੇ ਆਉਣਗੇ, ਡਰ ਲਗੇਗਾ, ਸਵੇਰੇ ਉਠਣ ਤੇ ਇਸ ਤਰ੍ਹਾਂ ਲਗੇਗਾ ਜਿਵੇਂ ਤੁਸੀਂ ਥੱਕੇ ਪਏ ਹੋ।

ਸੌਣ ਤੋਂ ਪਹਿਲਾਂ ਕੁਝ ਸ੍ਵਾਸਾਂ ਦਾ ਵਿਆਮ ਕਰ ਲੈਣਾ ਚੰਗਾ ਹੋਵੇਗਾ। ਇਸ ਨਾਲ ਤੁਹਾਨੂੰ ਭਿਆਨਕ ਸੁਪਨੇ ਨਹੀਂ ਆਉਣਗੇ, ਤੁਹਾਨੂੰ ਚੰਗੀ ਗੂੜ੍ਹੀ ਨੀਂਦ ਆਵੇਗੀ, ਸਿਰ ਤੱਲੇ ਸਰ੍ਹਾਣਾ ਰੱਖ ਕੇ ਸਿਰ ਥੋੜ੍ਹਾ ਉਚਾ ਰੱਖੋ, ਸਿਰ ਸਰੀਰ ਤੋਂ ਥੋੜ੍ਹਾ ਉਪਰ ਹੀ ਹੋਣਾ ਚਾਹੀਦਾ ਹੈ, ਜੇ ਸਿਰ ਉਚਾ ਨਹੀਂ ਰੱਖੋਗੇ ਤਾਂ ਪੇਟ ਵਿਚੋਂ ਹਵਾ ਜਾਂ ਜਿਹੜੇ ਰਸ ਬਣਦੇ ਹਨ ਉਹ ਤੁਹਾਨੂੰ ਤੰਗ ਕਰ ਸਕਦੇ ਹਨ, ਤੁਹਾਨੂੰ ਇਸ ਤਰ੍ਹਾਂ ਲਗੇਗਾ ਕਿ ਤੁਹਾਨੂੰ ਹਾਰਟ ਦੀ ਸਮੱਸਿਆ ਹੈ, ਸਰ੍ਹਾਣਾ ਨਰਮ ਹੋਣਾ ਚਾਹੀਦਾ ਹੈ, ਬਿਸਤਰਾ ਸਖਤ ਹੋਣਾ ਚਾਹੀਦਾ ਹੈ, ਜੇ ਮੰਜਾ ਸਖਤ ਨਹੀਂ ਹੋਵੇਗਾ ਤਾਂ ਤੁਹਾਨੂੰ ਰੀੜ੍ਹ ਦੀ ਹੱਡੀ ਦੀ ਸਮੱਸਿਆ ਹੋ ਸਕਦੀ ਹੈ।

ਖੱਬੇ ਪਾਸੇ ਲੇਟ ਕੇ ਅੱਖਾਂ ਬੰਦ ਕਰੋ, ਉਸ ਨਾਲ ਸੱਜੀ ਨਾਸਕਾ ਖੁਲ੍ਹ ਜਾਵੇਗੀ, ਇਸ ਨਾਲ ਤੁਹਾਨੂੰ ਖਾਣਾ ਪਚਾਉਣ ਦੀ ਵਧੇਰੀ ਸ਼ਕਤੀ ਮਿਲੇਗੀ, ਵਧੇਰੇ ਗਰਮਾਈ ਮਿਲੇਗੀ। ਲੰਮੇ ਲੰਮੇ ਸ੍ਵਾਸ ਲਵੋ, ਜਿੰਨੇ ਲੰਮੇ ਲੈ ਸਕਦੇ ਹੋ, ਪੇਟ ਦੀ ਹਰਕਤ ਵਲ ਧਿਆਨ ਦਿਓ, ਸ੍ਵਾਸ ਬਾਹਰ ਕੱਢਦੇ ਸਮੇਂ ਆਰਾਮ ਨਾਲ ਕੱਢੋ, ਸ੍ਵਾਸ ਅੰਦਰ ਲਵੋ, ਬਾਹਰ ਕੱਢੋ, ਸ੍ਵਾਸਾਂ ਨੂੰ ਅੰਦਰ ਨਹੀਂ ਰੱਖੋ, ਸ੍ਵਾਸ ਅੰਦਰ ਕਰਦੇ ਦਸ ਗਿਣੋ, ਬਾਹਰ ਕੱਢਦੇ ਦਸ ਗਿਣੋ, ਫੇਰ ਸੱਜੇ ਪਾਸੇ ਲੇਟੋ, ਹਾਰਟ ਨੂੰ ਆਰਾਮ ਦਿਓ। ਇਸ ਦੇ ਬਾਅਦ ਸਿੱਧੇ ਲੇਟੋ ਸ਼ਵਆਸਨ ਕਰੋ, ਡਾਇਫਰਮੈਟਿਕ ਤਰੀਕੇ ਨਾਲ ਸ੍ਵਾਸ ਲਵੋ (ਪੇਟ ਰਾਹੀਂ) ਦਸ ਵਾਰੀ ਅੰਦਰ ਸ੍ਵਾਸ ਲਵੋ, ਦਸ ਵਾਰੀ ਬਾਹਰ ਕੱਢੋ, ਸ੍ਵਾਸ ਇਸ ਤਰ੍ਹਾਂ ਲਵੋ ਜਿਵੇਂ ਤੁਸੀਂ ਸਿਰ ਤੋਂ ਪੈਰਾਂ ਤਕ ਸ੍ਵਾਸ ਲੈ ਰਹੇ ਹੋਵੋ, ਸ੍ਵਾਸਾਂ ਵਿਚ ਕੋਈ ਰੁਕਾਵਟ ਨਹੀਂ ਹੋਣੀ ਚਾਹੀਦੀ, ਕੋਈ ਝਟਕੇ ਨਹੀਂ ਲਗਣੇ ਚਾਹੀਦੇ। ਸ੍ਵਾਸ ਅੰਦਰ ਕਰਦੇ ਜਾਂ ਬਾਹਰ ਕੱਢਦੇ ਕੋਈ ਆਵਾਜ਼ ਨਹੀਂ ਹੋਣੀ ਚਾਹੀਦੀ। ਸ੍ਵਾਸ ਬਹੁਤ ਹੀ ਸਹਿਜ ਵਿਚ ਤੇ ਹਲਕੇ ਹੋਣੇ ਚਾਹੀਦੇ ਹਨ। ਤੁਸੀਂ ਮਨ ਨੂੰ ਸ੍ਵਾਸਾਂ ਨਾਲ ਜੋੜੋ, ਸ੍ਵਾਸ ਬਾਹਰ ਕੱਢਦੇ ਸਮੇਂ ਸਾਰੀ ਚਿੰਤਾ ਬਾਹਰ ਕੱਢੋ। ਸ੍ਵਾਸ ਅੰਦਰ ਕਰਦੇ ਸਮੇਂ ਪੈਰਾਂ ਤੋਂ ਸਿਰ ਤਕ ਮਹਿਸੂਸ ਕਰੋ। ਇਸ ਤਰ੍ਹਾਂ ਦੱਸ ਵਾਰੀ ਕਰੋ। ਪਹਿਲਾਂ ਦੱਸ ਵਾਰੀ ਖੱਬੇ ਪਾਸੇ ਲੇਟ ਕੇ ਕਰੋ, ਫੇਰ ਦੱਸ ਵਾਰੀ ਸੱਜੇ ਪਾਸੇ ਲੇਟ ਕੇ ਕਰੋ, ਫੇਰ ਸਿੱਧੇ ਲੇਟ ਕੇ ਕਰੋ। ਤੁਸੀਂ ਪੂਰੀ ਤਰ੍ਹਾਂ ਨਾਲ ਸ਼ਾਂਤ ਹੋ ਜਾਓਗੇ, ਸਿਥਲ ਹੋ ਜਾਓਗੇ ਤੇ ਚੰਗੀ ਨੀਂਦ ਸੌਂ ਸਕੋਗੇ।

## ਪੰਜਵਾਂ ਅਧਿਆਇ

### ਆਤਮ ਸੁਆਮੀ

ਜਿਵੇਂ ਹੀ ਸਵਾਮੀ ਜੀ ਉਸ ਥਾਂ ਦੇ ਵਸਨੀਕਾਂ ਨੂੰ ਛੋਟੇ ਛੋਟੇ ਗੋਲੇ ਦਿਖਾਉਂਦੇ ਰਹੇ, ਇਕ ਦੇ ਅੰਦਰ ਦੂਸਰਾ ਬਣਿਆ ਹੋਇਆ, ਸਵਾਮੀ ਜੀ ਉਨ੍ਹਾਂ ਨੂੰ ਪੁੱਛ ਰਹੇ ਸੀ, ਤੁਸੀਂ ਦੇਖ ਰਹੇ ਹੋ ਨਾ? ਸਵਾਮੀ ਜੀ ਦੱਸਣ ਲੱਗੇ, ਵਿਚਾਰ ਤੋਂ ਸਰੀਰ ਬਣਦਾ ਹੈ। ਐਟਮ ਤੇ ਟਿਸ਼ੂ ਜਿਹੜੇ ਤੁਹਾਡਾ ਸਰੀਰ ਬਣਾਉਂਦੇ ਹਨ ਉਹ ਤੁਹਾਡੇ ਸਰੀਰ ਵਿਚ ਟਾਰਗਟ ਹੁੰਦੇ ਹਨ। ਇਕ ਮੈਨੂੰ ਸੁਪਨਾ ਆਇਆ। ਸੁਪਨਾ ਮੈਨੂੰ ਬਹੁਤ ਹੀ ਰੌਚਕ ਲੱਗਾ। ਮੈਂ ਇਸ ਨੂੰ ਸਮਝਣ ਦੀ ਕੋਸ਼ਿਸ਼ ਕਰਦਾ ਰਿਹਾ। ਮੈਨੂੰ ਇਹ ਸੁਣ ਕੇ ਬੜੀ ਤਸੱਲੀ ਹੋਈ ਕਿ ਇਸ ਵਿਸ਼ੇ ਤੇ ਸਵਾਮੀ ਜੀ ਅਗਲਾ ਲੈਕਚਰ ਕਰ ਰਹੇ ਹਨ। ਉਨ੍ਹਾਂ ਦੇ ਲੈਕਚਰ ਦਾ ਵਿਸ਼ਾ ਸੀ, Conditioning the mind and body is indispensable to right thinking ਸਵਾਮੀ ਜੀ ਨੇ ਇਹ ਲੈਕਚਰ ਦਿਤਾ। ਲੈਕਚਰ ਤੋਂ ਬਾਅਦ ਸਵਾਮੀ ਜੀ ਮੇਰੇ ਕੋਲੋਂ ਲੰਘੇ, ਲੰਘਦੇ ਲੰਘਦੇ ਕਹਿਣ ਲੱਗੇ, 'ਜਸਟੀ ਤੂੰ ਮੇਰੇ ਵਲ ਆ ਰਿਹਾ ਹੈਂ?

ਬਿਲਕੁਲ ਸਵਾਮੀ ਜੀ। ਮੈਂ ਕਦੇ ਵੀ ਸਵਾਮੀ ਜੀ ਨਾਲ ਸਮਾਂ ਬਿਤਾਣ ਦਾ ਮੌਕਾ ਨਹੀਂ ਛੱਡ ਸਕਦਾ। ਮੈਂ ਥਰੀਸਾ ਨੂੰ ਫੋਨ ਕੀਤਾ, ਉਹ ਦਫਤਰ ਤੋਂ ਹੀ ਸਿੱਧੀ ਆ ਜਾਵੇ, ਅਸੀਂ ਸਵਾਮੀ ਜੀ ਵਲ ਚਲੇ ਗਏ। ਸਵਾਮੀ ਜੀ ਉਸ ਦਿਨ ਬੜੇ ਹੀ ਬਚਿੱਤ੍ਰ ਸਥਿਤੀ ਵਿਚ ਸੀ। ਟਿਲਕ? ਟਿਲਕ! ਥਰੀਸਾ ਸਭ ਤੋਂ ਵਧੀਆ ਟਿਲਕ ਬਣਾਉਂਦੀ ਹੈ, ਟਰੀ। ਪਿਆਰ ਨਾਲ ਸਵਾਮੀ ਜੀ ਥਰੀਸਾ ਨੂੰ ਟਰੀ ਕਹਿ ਕੇ ਹੀ ਬੁਲਾਉਂਦੇ ਸੀ, ਸਵਾਮੀ ਜੀ ਕਹਿਣ ਲੱਗੇ, "ਸਾਨੂੰ ਟਿਲਕ ਮਿਲ ਸਕਦਾ ਹੈ?"

ਜਿਵੇਂ ਹੀ ਅਸੀਂ ਫਰਸ਼ ਤੇ ਬੈਠ ਕੇ ਥਰੀਸਾ ਦਾ ਬਣਾਇਆ ਟਿਲਕ/ ਮਿਲਕ ਪੀਣ ਲੱਗੇ ਸਵਾਮੀ ਜੀ ਆਪਣੇ ਯੋਗਿਕ ਸਿਖਿਆ ਦੀਆਂ ਗੱਲਾਂ ਸੁਣਾਉਣ ਲਗ ਪਏ। ਦੱਸਣ ਲਗ ਪਏ ਕਿ ਉਨ੍ਹਾਂ ਨੂੰ ਕਿਹੜੀਆਂ ਕਿਹੜੀਆਂ ਔਕੜਾਂ ਆਈਆਂ।

ਉਹ ਦੱਸਣ ਲੱਗੇ ਕਿਵੇਂ ਗੁਰੂਦੇਵ ਨੇ, ਹੋਰ ਹਿਮਾਲੀਆ ਦੇ ਯੋਗੀਆਂ ਨੇ ਤੇ ਕਈ ਹੋਰ ਵਿਗਿਆਨੀ ਯੋਗੀ ਜਿਹੜੇ ਹਿਮਾਲੀਆ ਤੇ ਰਹਿੰਦੇ ਸੀ, ਉਨ੍ਹਾਂ ਨੇ ਸਭ ਨੇ ਮਿਲ ਕੇ ਇਕ ਬਹੁਤ ਹੀ ਔਖਾ ਤਜਰਬਾ ਕਰਨ ਦੀ ਸਲਾਹ ਬਣਾਈ, ਜਿਹੜਾ ਕਿ ਵਿਸ਼ਵ ਵਿਚ ਇਕੋ ਇਕ ਹੋਵੇ, ਇਕ ਇਤਿਹਾਸ ਬਣਾਉਣ ਵਾਲਾ ਹੋਵੇ। ਉਹ ਸੀ ਕਿ ਸਵਾਮੀ ਜੀ ਨੂੰ ਯੋਗ ਦੇ ਸਾਰੇ ਵੱਖ ਵੱਖ ਰੂਪਾਂ ਤੇ ਵੱਖ ਵੱਖ ਮਾਰਗਾਂ ਤੇ, ਸਾਰੇ ਗ੍ਰੰਥਾਂ ਦਾ ਸਾਰਾ ਗਿਆਨ, ਪਰੰਪਰਾ ਦਾ ਸਾਰਾ ਗਿਆਨ ਸਵਾਮੀ ਜੀ ਨੂੰ ਦਿੱਤਾ ਜਾਵੇ, ਕੇਵਲ ਇਕ ਪਰੰਪਰਾ ਵਿਚ ਹੀ ਸਵਾਮੀ ਜੀ ਨੂੰ ਤਿਆਰ ਨਾ ਕੀਤਾ ਜਾਵੇ।

ਮੇਰੀਆਂ ਅੱਖਾਂ ਦੇ ਅੱਗੇ ਉਹੋ ਸੀਨ ਹੈ। ਸਾਰੇ ਯੋਗੀਆਂ ਨੇ ਕਿਹਾ, ਹਾਂ, ਜ਼ਰੂਰ ਇਹ ਠੀਕ ਹੈ। ਬੰਗਾਲੀ ਬਾਬੇ ਦੇ ਪੁੱਤਰ ਨੂੰ ਬੁਲਾਓ, ਅਸੀਂ ਉਸ ਨੂੰ ਆਪਣਾ ਸਾਰਾ ਗਿਆਨ ਵਿਸਤਾਰਪੂਰਵਕ ਅਤੇ ਪੂਰੀ ਗਹਿਰਾਈ ਵਿਚ ਦਿਆਂਗੇ, ਉਹ ਗਿਆਨ ਜਿਹੜਾ ਸਾਨੂੰ ਸ਼ਰੁਤੀਆਂ ਰਾਹੀਂ ਮਿਲਿਆ ਹੈ ਭਾਵ ਜਿਹੜਾ ਸਾਨੂੰ ਧੁਰ ਦਰਗਾਹ ਤੋਂ ਪ੍ਰਾਪਤ ਹੋਇਆ ਤੇ ਸਮਰਿਤੀਆਂ ਦਾ ਉਹ ਗਿਆਨ ਜਿਹੜਾ ਅਸੀਂ ਆਪਣੇ ਅਨੁਭਵ ਨਾਲ ਇਕੱਠਾ ਕੀਤਾ ਹੈ ਤੇ ਪਿਛੋਂ ਤੋਂ ਵੀ ਚਲਿਆ ਆ ਰਿਹਾ ਹੈ। ਬ੍ਰਹਮਾ ਤੋਂ ਪ੍ਰਾਪਤ ਹੋਇਆ ਹੋਇਆ। ਇਹ ਕਰਨ ਤੋਂ ਪਹਿਲਾਂ ਸਾਨੂੰ ਇਹ ਦੇਖ ਲੈਣਾ ਚਾਹੀਦਾ ਹੈ ਕਿ ਕੋਈ ਵੀ ਗਿਆਨ ਇਹੋ ਜਿਹਾ ਨਾ ਹੋਵੇ ਜਿਸ ਤੋਂ ਉਹ ਪ੍ਰਚਿਤ ਨਾ ਹੋਵੇ, ਕਿਉਂ ਜੋ ਉਸ ਨੇ ਚੇਤਨਤਾ ਦੀ ਪੂਰੀ ਬਣਤਰ ਨੂੰ ਚੰਗੀ ਤਰ੍ਹਾਂ ਖੋਜਣਾ ਹੈ ਤੇ ਸੰਤਾਂ ਦਾ ਪੂਰਾ ਨਕਸ਼ਾ ਖਿੱਚਣਾ ਹੈ ਉਸ ਨਾਲ ਪੂਰੀ ਤਰ੍ਹਾਂ ਨਾਲ ਜਾਣੂੰ ਹੋਣਾ ਹੈ। ਜਿਥੇ ਵੀ ਕਿਤੇ ਉਸ ਨੂੰ ਹਨ੍ਹੇਰਾ ਲਗਦਾ ਹੈ ਅਸੀਂ ਉਸਨੂੰ ਉਥੇ ਚਾਨਣਾ ਦਿਖਾਵਾਂਗੇ, ਅਸੀਂ ਉਸ ਨੂੰ ਬਹੁਤ ਹੀ ਗੁੱਝੇ ਭੇਦ ਦੱਸਾਂਗੇ ਜੋ ਕੇਵਲ ਇਥੇ ਹਿਮਾਲੀਆ ਵਿਚ ਹੀ ਦਬੇ ਪਏ ਹਨ। ਉਸ ਨੂੰ ਪੂਰਨ ਆਤਮ-ਸਿੱਧੀ ਮਿਲ ਜਾਏਗੀ ਤੇ ਨਾਲ ਹੀ ਪੂਰੀ ਤਰ੍ਹਾਂ ਪਵਿੱਤਰ ਹੋ ਜਾਵੇਗਾ। ਉਸ ਨੂੰ ਦੇਵੀ ਸ਼ਕਤੀ ਦਾ ਪੁਤਰ ਹੋਣ ਦਾ ਆਭਾਸ ਹੋ ਜਾਵੇਗਾ, ਉਸ ਦੀਆਂ ਪੂਰੀਆਂ ਸ਼ਕਤੀਆਂ ਇਸ ਨੂੰ ਪ੍ਰਾਪਤ ਹੋਣਗੀਆਂ। ਇਸ ਨੂੰ ਕੇਵਲ ਇਸ ਧਰਤੀ ਦੀਆਂ ਸ਼ਕਤੀਆਂ ਹੀ ਨਹੀਂ ਪ੍ਰਾਪਤ ਹੋਣਗੀਆਂ ਇਸ ਨੂੰ ਤਾਂ ਆਕਾਸ਼ ਗੰਗਾ ਦੇ, ਰਤਨ ਮੰਡਲ ਦੀਆਂ ਬੁਨਿਆਦਾਂ ਤਾਂ ਕੀ ਉਸ ਤੋਂ ਪਰ੍ਹੇ ਦੀਆਂ ਬਾਤਾਂ ਅਤੇ ਆਉਣ ਵਾਲੀਆਂ ਬਾਤਾਂ ਭਾਵ ਭੂਤ, ਵਰਤਮਾਨ ਤੇ ਭਵਿੱਖ ਸਭ ਕੁਝ ਹੀ ਪਤਾ ਹੋਵੇਗਾ। ਇਸ ਨੂੰ ਭਾਰ, ਮਿਸਰ ਪਰਸ਼ੀਆਂ ਦੇ ਤਾਰਿਆਂ ਦਾ ਪੂਰਾ ਪੂਰਾ ਗਿਆਨ ਹੋਵੇਗਾ, ਸੂਰਜ ਵਿਗਿਆਨ ਦਾ ਪੂਰੀ ਤਰ੍ਹਾਂ ਨਾਲ ਜਾਣੂੰ ਹੋਵੇਗਾ। ਉਨ੍ਹਾਂ ਬੀਜਾਂ (ਧੁਨ) ਦਾ ਜਾਣੂੰ ਹੋਵੇਗਾ ਜਿਨ੍ਹਾਂ ਰਾਹੀਂ ਮਨੁੱਖ ਦਾ ਵਿਕਾਸ ਹੋਇਆ ਹੈ। ਕੁਦਰਤ ਇਸ ਨੂੰ ਆਪਣੇ ਕਲਾਵੇ ਵਿਚ ਭਰ ਕੇ ਇਸ ਨੂੰ ਸਿਹਤ ਠੀਕ ਕਰਨ ਵਾਲੀਆਂ ਜੜ੍ਹੀਆਂ ਬੂਟੀਆਂ ਤੇ ਜਾਨਵਰਾਂ ਦਾ ਗਿਆਨ ਬਖਸ਼ੇਗੀ। ਅਸੀਂ ਇਸ ਗੱਲ ਦਾ ਪੂਰਾ ਧਿਆਨ ਰੱਖਾਂਗੇ। ਜੇ ਇਹ ਪੱਛਮ ਤੇ ਪੂਰਬ ਦੀ ਸਾਂਝੀਵਾਲਤਾ ਨੂੰ ਪੂਰੀ ਤਰ੍ਹਾਂ ਜਾਣੇ ਸਮਝੇ ਇਸ ਨੂੰ ਗੁੱਝੀਆਂ ਸ਼ਕਤੀਆਂ ਦੇ ਨਾਲ ਨਾਲ 'ਚੱਕਰਾਂ' ਦਾ ਰਹੱਸ ਦਾ ਵੀ ਪੂਰਾ ਗਿਆਨ ਹੋਵੇ।

ਇਸ ਤੋਂ ਪਹਿਲਾਂ ਇਸ ਤਰ੍ਹਾਂ ਦੀ ਕੋਈ ਵੀ ਮਿਸਾਲ ਨਹੀਂ ਸੀ ਜਿਸ ਵਿਚ ਕਿਸੇ ਯੋਗੀ ਨੇ ਸਰੀਰ, ਮਨ, ਆਤਮਾ ਹਰ ਪੱਖੋਂ ਵਿਸਤਾਰ ਕੀਤਾ ਹੋਵੇ। ਯੋਗੀ ਬਣਨ ਲਈ ਯੋਗ ਸੂਤਰ ਤੋਂ ਸ਼ੁਰੂ ਕਰਕੇ ਅੱਗੇ ਚਲਣਾ। ਪਹਿਲਾਂ ਗ੍ਰੰਥਾਂ ਦੀ ਮਾਸਟਰੀ ਕਰਨੀ ਅਤੇ ਹਰ ਇਕ ਸਿੱਧੀ ਨੂੰ ਕਰਨਾ ਜਿਹੜੀ ਉਸ ਵਿਚ ਦਿਤੀ ਹੋਵੇ, ਫੇਰ ਉਨ੍ਹਾਂ ਤੋਂ ਅੱਗੇ ਚਲਣਾ।

ਪਹਿਲੇ ਆਪਣੇ ਗੁਰੂਦੇਵ ਦੀ ਆਗਿਆ ਲੈ ਕੇ ਬਹੁਤ ਸਾਰੇ ਯੋਗੀ ਵਿਗਿਆਨੀ ਭੋਲੇ ਬਾਬਾ ਦੇ ਸ਼ਿਸ਼ ਬਣ ਗਏ। ਸਭ ਨੇ ਭੋਲੇ ਬਾਬਾ ਨੂੰ ਆਪਣਾ ਗਿਆਨ ਭੰਡਾਰ ਬਣਾ ਲਿਆ ਜਿਸ ਤੋਂ ਉਹ ਜਦੋਂ ਚਾਹੁਣ ਪੁੱਛ ਸਕਦੇ ਸੀ, ਗ੍ਰਹਿਣ ਕਰ ਸਕਦੇ ਸੀ ਉਹ ਸਭ ਲਈ ਇਕ ਅਨੋਖੀ ਸ਼ੈ ਬਣ ਗਏ ਸੀ। ਭੋਲੇ ਬਾਬਾ ਨੇ ਆਪਣੇ ਬੇਟੇ ਇਹ ਸਿਖਿਆ ਲੈਣ ਲਈ ਭੇਜ ਕੇ, ਉਨ੍ਹਾਂ ਦੇ ਗੁਰੂ ਨੇ ਉਨ੍ਹਾਂ ਨੂੰ ਦੱਸਿਆ ਕਿ ਉਹ ਚਾਰ ਚੀਜ਼ਾਂ ਜ਼ਰੂਰ ਕਰਨ 1. ਕਦੀ ਵੀ ਗੁੱਸਾ ਨਹੀਂ ਕਰਨਾ 2. ਹਮੇਸ਼ਾ ਸ਼ਾਂਤ ਰਹਿਣਾ 3. ਕੋਈ ਬੇਇਜ਼ਤੀ ਕਰੇ ਉਸਦਾ ਜਵਾਬ ਹੀ ਨਹੀਂ ਦੇਣਾ, ਇਹ ਸਮਝਣ ਦੀ ਕੋਸ਼ਿਸ਼ ਕਰੋ,

ਦੂਸਰੇ ਨੇ ਇਸ ਤਰ੍ਹਾਂ ਕਿਉਂ ਕੀਤਾ ਕਦੀ ਵੀ ਕਿਸੇ ਵਲੋਂ ਕੀਤੇ ਵਿਅੰਗ ਜਾਂ ਕੁਝ ਵੀ ਕਹੇ ਦਾ ਗੁੱਸਾ ਨਹੀਂ ਕਰਨਾ, ਬੁਰਾ ਨਹੀਂ ਮਨਾਉਣ, ਆਰਾਮ ਨਾਲ ਬੈਠ ਕੇ ਸੋਚੋ ਆਪਣੇ ਅੰਦਰ ਝਾਤੀ ਮਾਰੋ। 4. ਕਦੀ ਵੀ ਕਿਸੇ ਤੋਂ ਕੋਈ ਵੀ ਚੀਜ਼ ਨਾ ਲਵੋ, ਕੋਈ ਭੇਟਾ ਕੁਝ ਵੀ ਨਹੀਂ।

ਇਨ੍ਹਾਂ ਗੱਲਾਂ ਨੂੰ ਜਾਣ ਲੈਣਾ ਇਕ ਵੱਖਰੀ ਗੱਲ ਹੈ ਇਨ੍ਹਾਂ ਦੀ ਸੋਝੀ ਹੋਣਾ, ਇਨ੍ਹਾਂ ਦਾ ਅੰਦਰ ਵਸ ਜਾਣਾ ਵਖਰੀ ਗੱਲ ਹੈ। ਜਿਵੇਂ ਜਿਵੇਂ ਸਮਾਂ ਬੀਤਦਾ ਗਿਆ, ਸਵਾਮੀ ਜੀ ਲਗਭੱਗ ਕੋਈ ਇਕ ਸੌ ਯੋਗੀਆਂ ਸੰਤਾਂ ਕੋਲ ਗਏ ਹੋਣਗੇ, ਉਨ੍ਹਾਂ ਤੋਂ ਵੱਖ ਵੱਖ ਪੜ੍ਹਾਈ ਸਿੱਖ ਕੇ ਆਏ। ਬਹੁਤ ਵਾਰੀ ਇਸ ਤਰ੍ਹਾਂ ਹੁੰਦਾ ਕਿ ਯੋਗੀ ਨੂੰ ਉਨ੍ਹਾਂ ਦੀ ਬੇਰੁਚੀ ਦਾ ਪਤਾ ਲਗ ਜਾਂਦਾ, ਉਹ ਬਹੁਤ ਹੀ ਗੁੱਸਾ ਕਰਦਾ, ਡਾਂਟ ਲਗਾਉਂਦਾ, ਕਈ ਵਾਰੀ ਇਹ ਵੀ ਕਹਿ ਦਿੰਦੇ ਦੌੜੋ ਇਥੋਂ। ਦੂਸਰੇ ਬਹੁਤ ਵਾਰੀ ਸਾਫ ਸਾਫ ਕਹਿ ਦਿੰਦੇ ਕਿ ਤੁਹਾਡੇ ਆਚਾਰ ਵਿਚ ਇਹ ਕਮੀਆਂ ਹਨ, ਤੁਹਾਡੇ ਗੁਰੂਦੇਵ ਨੇ ਤਾਂ ਤੁਹਾਨੂੰ ਕੁਝ ਹੋਰ ਹੀ ਸਿਖਾਇਆ ਹੈ। ਕਈ ਵਾਰੀ ਤਾਂ ਸਵਾਮੀ ਜੀ ਨੇ ਕਈਆਂ ਨਾਲ ਹੱਥੋਪਾਈ ਵੀ ਕੀਤੀ ਜਦੋਂ ਉਨ੍ਹਾਂ ਨੇ ਇਹ ਸਮਝਿਆ ਕਿ ਉਹ ਗਲਤ ਥਾਂ ਤੇ ਹਨ। ਕਈ ਵਾਰੀ ਉਹ ਬਹੁਤ ਦੇਰ ਕਿਸੇ ਇਕ ਦੇ ਅੱਗੇ ਟਿਕ ਵੀ ਨਹੀਂ ਸਕੇ। ਬਹੁਤ ਵਾਰੀ ਵਿਗਿਆਨੀ ਨੇ ਯੋਗੀਆਂ ਨੇ ਉਨ੍ਹਾਂ ਨੂੰ ਬਹੁਤ ਹੀ ਆਦਰ ਮਾਣ ਦਿਤਾ। ਸਵਾਮੀ ਜੀ ਨੇ ਇਹ ਗੱਲ ਪ੍ਰਵਾਨ ਕੀਤੀ।

ਇਕ ਵਾਰੀ ਦੀ ਗੱਲ ਹੈ, ਮੈਂ ਇਕ ਯੋਗੀ ਦੇ ਸਾਮ੍ਹਣੇ ਆਇਆ, ਉਹ ਆਪਣੀ ਸਮਾਧੀ ਵਿਚ ਸੀ। ਉਨ੍ਹਾਂ ਨੇ ਮੇਰੇ ਪ੍ਰਣਾਮ ਦਾ ਜਵਾਬ ਨਹੀਂ ਦਿਤਾ। ਉਹ ਆਪਣੇ ਧਿਆਨ ਵਿਚ ਹੀ ਰਹੇ। ਮੈਂ ਉਨ੍ਹਾਂ ਦਾ ਧਿਆਨ ਲੈਣ ਦੀ ਕੋਸ਼ਿਸ਼ ਕਰਦਾ ਰਿਹਾ। ਮੈਂ ਆਪਣਾ ਧੀਰਜ ਖਤਮ ਕਰ ਚੁੱਕਾ ਸੀ। ਅੰਤ ਮੈਂ ਉਨ੍ਹਾਂ ਦੇ ਕੰਨ ਵਿਚ ਜ਼ੋਰ ਦੀ ਚੀਕਿਆ, ਨਾਲ ਹੀ ਲੰਮੀ ਸਾਰੀ ਦਰਖਤ ਦੀ ਟਾਹਣੀ ਨਾਲ ਉਨ੍ਹਾਂ ਨੂੰ ਤੁਖਣੇ ਦਿਤੇ ਤਾਂ ਜੋ ਉਹ ਆਪਣੀ ਸਮਾਧੀ ਤੋਂ ਉਥਾਨ ਕਰਨ। ਮੈਂ ਸੋਚਣ ਲਗ ਪਿਆ ਕਿਤੇ ਉਹ ਚੜ੍ਹਾਈ ਤਾਂ ਨਹੀਂ ਕਰ ਗਏ। ਅੰਤ ਮੈਂ ਉਨ੍ਹਾਂ ਦੇ ਨੀਚੇ ਦੀ ਥਾਂ ਤੋਂ ਥਰਮਾਮੀਟਰ ਲਗਾਇਆ ਜਿਵੇਂ ਬੱਚਿਆਂ ਦੇ ਲਾਈਦਾ ਹੈ। ਤਾਂ ਵੀ ਉਹ ਕੁਝ ਨਹੀਂ ਬੋਲੇ, ਅੰਤ ਮੈਂ ਉਨ੍ਹਾਂ ਦੇ ਸਾਮ੍ਹਣੇ ਖਤਮ ਹੋ ਗਿਆ, ਮੈਂ ਗੁੱਸੇ ਨਾਲ ਕੰਬ ਰਿਹਾ ਸੀ। ਅਚਾਨਕ ਯੋਗੀ ਨੇ ਅੱਖਾਂ ਖੋਲ੍ਹੀਆਂ ਤੇ ਮੇਰੀ ਛਾਤੀ ਵਿਚ ਜ਼ੋਰ ਦੀ ਠੁਡਾ ਮਾਰਿਆ। ਮੈਂ ਲੁੜਕਦਾ ਥੱਲੇ ਜਾ ਡਿਗਿਆ। ਮੇਰੇ ਚੰਗੀਆਂ ਸੱਟਾਂ ਲੱਗੀਆਂ, ਝਾੜੀਆਂ ਦੀਆਂ ਝਰੀਟਾਂ ਲੱਗੀਆਂ ਤੇ ਡੰਡਾ ਜਿਹਾ ਚੁਕਿਆ ਤੇ ਪੂਰੇ ਜ਼ੋਰ ਨਾਲ ਗੁੱਸੇ ਨਾਲ ਉਨ੍ਹਾਂ ਵਲ ਵਧਿਆ। ਜਿਵੇਂ ਹੀ ਮੈਂ ਉਨ੍ਹਾਂ ਦੇ ਨੇੜੇ ਪਹੁੰਚਿਆ ਉਨ੍ਹਾਂ ਨੇ ਅੱਖਾਂ ਖੋਲ੍ਹੀਆਂ ਤੇ ਬੜੇ ਹੀ ਪਿਆਰ ਨਾਲ ਮੈਨੂੰ ਨਮਸਕਾਰ ਕੀਤੀ। ਉਹ ਕਹਿਣ ਲੱਗੇ ਤੁਸੀਂ ਆਪਣੇ ਗੁੱਸੇ ਤੇ ਕਾਬੂ ਨਹੀਂ ਪਾਇਆ। ਗੁਰੂਦੇਵ ਨੇ ਤੁਹਾਨੂੰ ਕਿਹਾ ਸੀ ਕਿ ਗੁੱਸੇ ਤੇ ਪੂਰਾ ਕਾਬੂ ਰੱਖੋ। ਇਸ ਕਰਕੇ ਤੁਸੀਂ ਚੰਗੇ ਸ਼ਿਸ਼ ਨਹੀਂ ਬਣ ਸਕਦੇ ਤੇ ਤੁਸੀਂ ਜਾਓ। ਬੜੀ ਦੇਰ ਪਿਛੋਂ ਮੈਂ ਮਹਿਸੂਸ ਕੀਤਾ ਸੀ। ਉਹ ਠੁੱਡਾ ਮਾਰ ਕੇ ਉਨ੍ਹਾਂ ਨੇ ਮੈਨੂੰ ਕੁਝ ਬਖਸ਼ਿਸ਼ ਕੀਤੀ ਸੀ ਇਸ ਨਾਲ ਮੇਰੇ ਬਹੁਤ ਸਾਰੇ ਸੰਸਾਰਕ ਮੋਹ ਟੁੱਟ ਗਏ ਸੀ।

ਸਵਾਮੀ ਜੀ ਦੀ ਸਿੱਖਣ ਦੀ ਜਗਿਆਸਾ ਤੇ ਗੁਰੂਦੇਵ ਤੇ ਬਾਕੀ ਦੇ ਯੋਗੀਆਂ ਦੇ ਮਨ ਵਿਚ ਉਨ੍ਹਾਂ ਲਈ ਬਹੁਤ ਹੀ ਪਿਆਰ ਪਾ ਦਿਤਾ ਤੇ ਹੌਲੀ ਹੌਲੀ ਉਨ੍ਹਾਂ ਦਾ ਹਠੀ ਸੁਭਾਅ ਵੀ ਬਦਲ ਦਿਤਾ। ਉਨ੍ਹਾਂ ਸਭ ਨੇ ਸਵਾਮੀ ਜੀ ਨੂੰ ਇਕ ਮਹਾਂਗਿਆਨੀ ਬੁੱਧੀਮਾਨ ਬਣਾਉਣ ਵਿਚ ਸਹਾਇਤਾ ਕੀਤੀ, ਉਸ ਦਾ ਹੰਕਾਰ ਖਤਮ ਕੀਤਾ, ਪਰ ਨਾਲ ਹੀ ਇਸ ਗੱਲ ਦਾ ਵੀ ਧਿਆਨ ਰੱਖਿਆ ਕਿ ਉਨ੍ਹਾਂ ਦੀ ਜਗਿਆਸਾ ਨੂੰ ਕਾਇਮ ਰੱਖਿਆ ਜਾਵੇ, ਸਵਾਮੀ ਜੀ ਨੂੰ ਇਸ ਤਰ੍ਹਾਂ ਦੇ ਅਭਿਆਸ ਕਰਨ ਨੂੰ ਦਿਤੇ ਗਏ ਜਿਹੜੇ ਉਨ੍ਹਾਂ ਲਈ ਲਾਭਦਾਇਕ ਹੋਣ ਦੇ ਨਾਲ ਨਾਲ ਉਨ੍ਹਾਂ ਦੇ ਅੰਦਰ ਦੇ ਸਿਸਟਮ ਲਈ, ਉਨ੍ਹਾਂ ਦੀ ਭਾਵਨਾਵਾਂ ਲਈ ਸੰਵੇਗਾਂ ਲਈ, ਉਨ੍ਹਾਂ ਦੀ ਕਲਪਨਾ ਲਈ ਅਤੇ ਉਨ੍ਹਾਂ ਦੇ ਅਚੇਤ ਮਨ ਲਈ ਪੂਰਨ ਹੋਣ। ਸਵਾਮੀ ਜੀ ਅਚੇਤ ਮਨ ਦੇ ਸਾਰੇ ਗੁਪਤ ਰੂਪਾਂ ਨੂੰ ਚੰਗੀ ਤਰ੍ਹਾਂ ਜਾਣਦੇ ਸੀ। ਸਮੇਂ ਦਾ ਉਨ੍ਹਾਂ ਦੇ ਅਨੁਭਵ ਤੇ ਕੋਈ ਵੀ ਪ੍ਰਭਾਵ ਨਹੀਂ ਪਿਆ, ਉਨ੍ਹਾਂ ਨੇ ਸਭ ਕੁਝ ਹੀ ਕੀਤਾ। ਸਵਾਮੀ ਜੀ ਗ੍ਰੰਥਾਂ ਦੀ ਵਿਆਖਿਆ ਕਰਦਿਆਂ ਬੜੀ ਸਹਿਜ ਨਾਲ ਆਪਣੇ ਆਪ ਨੂੰ ਬੜੀ ਸਰਲਤਾ ਨਾਲ ਦੂਸਰਿਆਂ ਦੇ ਅੱਗੇ ਰੱਖ ਦਿੰਦੇ ਸੀ।

ਸਵਾਮੀ ਜੀ ਇਕ ਗੁਫਾ ਤੋਂ ਦੂਸਰੀ ਗੁਫਾ ਜਾਂਦੇ ਰਹੇ ਤੇ ਆਪਣੀ ਬੇਰੁਚੀ ਤੋਂ ਉਹ ਜਾਣੂੰ ਹੋ ਗਏ। ਹਿਮਾਲੀਆ ਦੇ ਸੋਹਣੇ ਦ੍ਰਿਸ਼, ਮਨ ਨੂੰ ਸ਼ਾਂਤ ਕਰਨ ਵਾਲੇ, ਠੰਢਾ ਰੱਖਣ ਵਾਲੇ ਦ੍ਰਿਸ਼ਾਂ ਦਾ ਸਵਾਮੀ ਜੀ ਤੇ ਕੋਈ ਅਸਰ ਨਹੀਂ ਹੋਇਆ, ਉਨ੍ਹਾਂ ਨੂੰ ਉਸ ਤਰ੍ਹਾਂ ਹੀ ਗੁੱਸਾ ਆਉਂਦਾ ਰਿਹਾ, ਅੱਖਾਂ ਵਿਚੋਂ ਉਸੇ ਤਰ੍ਹਾਂ ਹੰਝੂ ਜਾਂਦੇ ਰਹੇ, ਮਨ ਉਸ ਤਰ੍ਹਾਂ ਹੀ ਢਹਿੰਦੀਆਂ ਕਲਾ ਵਿਚ ਜਾਂਦਾ ਰਿਹਾ ਪਰ ਗੁਰੂਦੇਵ ਦੇ ਸ਼ਬਦ ਉਨ੍ਹਾਂ ਦੇ ਕੰਨਾਂ ਵਿਚ ਗੂੰਜਦੇ ਰਹੇ ਕਿ ਤੂੰ ਜਿੱਤਣ ਵਾਲੇ ਰਾਹ ਤੇ ਤੁਰ ਰਿਹਾ ਹੈਂ। ਭਾਵੇਂ ਕਿੰਨੀਆਂ ਵੀ ਔਕੜਾਂ ਆਈਆਂ ਸਵਾਮੀ ਜੀ ਨੇ ਕਦੇ ਵੀ ਛੱਡਣ ਦਾ ਨਹੀਂ ਸੋਚਿਆ, ਉਨ੍ਹਾਂ ਨੇ ਇਹ ਹੀ ਸੋਚਿਆ ਮੈਂ ਦੇਖਾਂਗਾ ਹੈ ਕੀ? ਕੀ ਕੀ ਔਕੜਾਂ ਆਉਂਦੀਆਂ ਹਨ। ਜੋ ਵੀ ਹੋਵੇ ਮੈਂ ਮੁਕਾਬਲਾ ਕਰਾਂਗਾ।

ਸਾਡੀ ਪਰੰਪਰਾ ਵਿਚ ਝੁਕਾਇਆ ਨਹੀਂ ਜਾਂਦਾ, ਤੋੜਿਆ ਜਾਂਦਾ ਹੈ। ਇਹ ਗੱਲ ਸਵਾਮੀ ਜੀ ਨੇ ਬੜੀ ਕਰੜੀ ਨਿਗ੍ਹਾ ਕਰਕੇ ਸਾਨੂੰ ਕਿਹਾ, ਮੈਂ ਆਪਣੀ ਚਾਹ ਛੇਤੀ ਨਾਲ ਪੀਤੀ। ਇਕ ਵੀ ਇਹੋ ਜਿਹਾ ਸ਼ਿਸ਼ ਮੈਂ ਨਹੀਂ ਦੇਖਿਆ ਜਿਹੜਾ ਡਰਦਾ ਨਾ ਹੋਵੇ ਜਾਂ ਸਵਾਮੀ ਜੀ ਦਾ ਕਿਹਾ ਨਾ ਮੰਨਦਾ ਹੋਵੇ।

ਜਿਵੇਂ ਜਿਵੇਂ ਸਵਾਮੀ ਜੀ ਬ੍ਰਹਮਗਿਆਨੀ ਹੁੰਦੇ ਗਏ ਉਹ ਪੁਰਾਤਨ ਯੋਗ ਨੂੰ ਤਾਂਤਰਾ ਨਾਲ ਤੇ ਸ੍ਰੀ ਵਿਦਿਆ ਨਾਲ ਮਿਲਾਉਂਦੇ ਚਲੇ ਗਏ, ਉਨ੍ਹਾਂ ਦੇ ਅਭਿਆਸ ਨਾਲ ਮਿਲਾਉਂਦੇ ਗਏ। ਫੇਰ ਸਵਾਮੀ ਜੀ ਨੇ ਐਸੇ ਗਿਆਨ ਵਿਚ ਆਯੁਰਵੇਦਾਂ ਦਾ ਗਿਆਨ ਅਤੇ ਹੋਮਿਓਪੈਥੀ ਦੇ ਗਿਆਨ ਦਾ ਮਿਸ਼ਰਨ ਕੀਤਾ।

ਜਦੋਂ ਸਵਾਮੀ ਜੀ ਦੀ ਇਹ ਪੜ੍ਹਾਈ ਖਤਮ ਹੋ ਗਈ। ਸਵਾਮੀ ਜੀ ਆਪਣੀ ਗੁਫਾ ਵਿਚ ਬੜੇ ਹੀ ਉਦਾਸ ਨਿਮੋਝੂਣੇ ਹੋ ਕੇ ਮੁੜੇ। ਉਨ੍ਹਾਂ ਦਾ ਹੰਕਾਰ ਹਉਮੈ ਖਤਮ ਹੋ ਚੁੱਕੀ ਸੀ। ਉਨ੍ਹਾਂ ਨੂੰ ਇਹ ਮਹਿਸੂਸ ਹੋ ਰਿਹਾ ਸੀ ਕਿ ਉਹ ਕੇਵਲ ਹਾਰ ਹੀ ਨਹੀਂ ਗਏ ਫੇਲ੍ਹ ਹੀ ਨਹੀਂ ਹੋ ਗਏ, ਜਿਹੜੇ ਮੌਕੇ ਉਨ੍ਹਾਂ

(ਬਾਕੀ ਪੰਨਾ 49 ਤੇ)

# ਜੇਲ੍ਹ ਚਿੱਠੀਆਂ

***ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ***

## ਨਦਰ-ਅਨੰਦੀ ਵਿਗਾਸ

ਐਉਂ ਜਾਪਣ, ਜਿਵੇਂ ਆਂਹਦੀਆਂ ਹਨ ਕਿ ਇਕ ਸ਼ਬਦ ਦਾ ਕੀਰਤਨ ਕਰੋ। ਮੈਂ ਅੱਗੇ ਹੀ ਕੀਰਤਨ ਦੇ ਉਠਾਉ ਵਿਚ ਬੈਠਾ ਸੀ। ਇਕ ਸ਼ਬਦ ਮੈਥੋਂ ਆਪ ਮੁਹਾਰਾ ਗਾਂਵਿਆ ਗਿਆ (ਪਰ ਉਹ ਸ਼ਬਦ ਯਾਦ ਨਹੀਂ ਕਿ ਕਿਹੜਾ ਸੀ) ਜੋ ਕਿ ਬਿਜਲੀ ਵਾਲੀ ਤਿੱਖੀ, ਖਿੱਚਵੀਂ ਤੇ ਦਿਲ ਚੀਰਵੀਂ ਧੁਨੀ ਵਿਚ ਨਿਕਲਿਆ। ਸਾਰੇ ਮੰਡਲ ਵਿਚ ਸਨਾਟਾ ਛਾ ਗਿਆ ਤੇ ਮੈਂ ਭੀ ਗਾਵਣ ਸਾਰ ਹੀ ਸੁੰਨ ਸਮਾ ਗਿਆ ਤੇ ਸੰਗਤ ਨੇ ਫੇਰ ਕੀਰਤਨ ਅਰੰਭ ਦਿਤਾ। ਮੈਨੂੰ ਇਉਂ ਭਾਸੇ ਕਿ ਇਹ ਸਭ ਮੇਰੇ ਸੁਹਾਗ ਭਾਗ ਦੇ ਹੀ ਸੋਹਿਲੇ ਗਾ ਰਹੇ ਹਨ। ਪਰ ਮੈਂ ਇਉਂ ਜਾਣਾਂ ਕਿ ਮੇਰਾ ਨਵਾਂ ਸੁਹਾਗ ਹੋਇਆ ਹੈ ਤੇ ਮੈਥੋਂ ਪਹਿਲਾਂ ਦੇ ਸੁਹਾਗ ਪ੍ਰਾਪਤ ਸੁਹਾਗਵੰਤੇ ਮੇਰੇ ਨਵਜੀਵਨ ਵਾਲੇ ਸੁਹਾਗ ਨੂੰ ਪੇਖ ਪੇਖ ਕੇ ਵਿਗਸ ਰਹੇ ਹਨ। ਮੈਂ ਖੀਵਾ ਹੋਇਆ ਬੈਠਾ ਰਿਹਾ, ਤਕੜਾ ਚਿਰ ਕੀਰਤਨ ਦਾ ਇਹ ਰਸ ਬੱਝਾ ਰਿਹਾ। ਇਤਨੇ ਨੂੰ ਚਾਣਚੱਕ ਮੈਂ ਕੀ ਦੇਖਦਾ ਹਾਂ ਕਿ ਇਕ ਸਿੱਖ ਗੁਰੂ ਮਹਾਰਾਜ ਦੀ ਤਾਬੇ ਬੈਠਾ ਬੜੀ ਬੇਅਦਬੀ ਜਿਹੀ ਨਾਲ ਪੱਤਰੇ ਐਧਰ ਓਧਰ ਫੋਲ ਫਾਲ ਰਿਹਾ ਹੈ। ਮੈਥੋਂ ਇਹ ਬੇਅਦਬੀ ਸਹਾਰੀ ਨਾ ਜਾਵੇ। ਜੀ ਕਰੇ ਉਠ ਕੇ ਚਲਿਆ ਜਾਵਾਂ। ਕੀਰਤਨ ਪਰਵਾਹ ਬੰਦ ਹੋ ਗਿਆ ਸੀ। ਬੜੀ ਬੇ-ਰਸੀ ਜੇਹੀ ਹੋ ਗਈ ਦਿਸੇ, ਪਰ ਮੈਂ ਕਾਲਜਾ ਥੰਮ੍ਹ ਕੇ ਕੁਛ ਮਿੰਟ ਹੋਰ ਬੈਠਾ ਰਿਹਾ। ਇਤਨੇ ਨੂੰ ਉਸ ਨੇ ਇਕ ਸ਼ਬਦ ਟੋਲ੍ਹ ਕੇ ਪੜ੍ਹਿਆ ਤੇ ਕਥਾ ਅਰੰਭ ਕੀਤੀ, ਪਰ ਬੜੀ ਕਸੂਤੀ ਜਿਹੀ। ਮੈਂ ਮੱਥਾ ਟੇਕ ਉਠ ਖੜੋਤਾ। ਮੈਨੂੰ ਉਠਦੇ ਨੂੰ ਇਕ ਹੁਲਾਰਾ ਜਿਹਾ ਵੱਜਾ। ਮੈਂ ਜਾਣਿਆ ਕਿ ਡਿੱਗ ਚਲਿਆ ਹਾਂ, ਪਰ ਮੈਨੂੰ ਕਿਸੇ ਨੇ ਬੋਚ ਲਿਆ। ਮੈਂ ਮਲਕ ਦੇ ਕੇ ਖਿਸਕ ਕੇ ਬਾਹਰਵਾਰ ਦੂਜੇ ਗੁਰਦੁਆਰੇ ਵਲ ਨੂੰ ਨਿਕਲ ਤੁਰਿਆ।

ਮੇਰਾ ਪੱਬ ਜ਼ਮੀਨ ਤੇ ਲੱਗਾ ਹੀ ਨਾ, ਪਰ ਮੈਂ ਤੁਰਿਆ ਜਾਵਾਂ। ਮੇਰੇ ਸਰੀਰ ਦਾ ਭਾਰ ਫੁੱਲ ਨਾਲੋਂ ਭੀ ਹੌਲਾ ਹੋ ਗਿਆ। ਭਾਵੇਂ ਫੂਕ ਮਾਰ ਕੇ ਕੋਈ ਉੜਾ ਦੇਵੇ ਤੇ ਦੇਹੀ ਕੰਚਨਵੰਨੀ ਹੋਈ ਵੀ। ਸਭ ਤੋਂ ਵੱਧ ਕੇ ਸੁਆਦਲੀ ਗੱਲ ਇਹ ਕਿ ਮੇਰੀਆਂ ਪ੍ਰੇਮ ਕਸਾਈਆਂ ਤੇ ਹਿਤ ਅਲਸਾਈਆਂ ਅੱਖੀਆਂ ਵਿਚ ਇਕ ਰਸਕ ਅਨੰਦ ਬਿਨੋਦੀ ਖਿੱਚ ਮੈਨੂੰ ਆਪਣੇ ਆਪ ਨੂੰ ਖੀਵਾ ਕਰੀ ਜਾਵੇ। ਜਦ ਮੈਂ ਦੂਜੇ ਗੁਰਦੁਆਰੇ ਜਾ ਕੇ ਨਮਸਕਾਰ ਕੀਤੀ ਤਾਂ ਉਥੇ ਦੀ ਮਾਈ ਕੜਾਹ ਪ੍ਰਸ਼ਾਦ ਵਰਤਾ ਰਹੀ ਸੀ। ਮੈਨੂੰ ਭਗਤ ਜੀ ਕਹਿ ਕੇ ਬੜੇ ਸਨਮਾਨ ਪੂਰਬਕ ਬੋਲੀ - ਲਓ ਕੜਾਹ ਪ੍ਰਸ਼ਾਦ ਛਕੋ! ਤੁਸੀਂ ਕਈ ਦਿਨ ਹੋਏ ਕੁਛ ਨਹੀਂ ਛਕਿਆ! ਮੈਂ ਕੜਾਹ ਪ੍ਰਸ਼ਾਦ ਦਾ ਛਾਂਦਾ ਤਾਂ ਲਿਆ ਪਰ ਮੈਂ ਲਾਜ ਨਾਲ ਪਾਨੀ ਪਾਨੀ ਹੋ ਗਿਆ। ਸੋਚਿਆ ਕਿ ਮੈਨੂੰ ਭਗਤ ਜੀ ਕਿਉਂ ਆਖਿਆ? ਤੇ ਮੇਰੇ ਕੁਛ ਨਾ ਛਕਣ ਦੀ ਵਿਥਯਾ ਇਸ ਮਾਈ ਨੂੰ ਕਿਵੇਂ ਮਲੂਮ ਹੋਈ? ਮੈਂ ਉਥੋਂ ਭੀ ਖਿਸਕਣ ਦੀ ਕੀਤੀ ਤੇ ਕੜਾਹ ਪ੍ਰਸ਼ਾਦ ਉਥੇ ਇਕੱਠੇ ਹੋਏ ਨਿੱਕੇ ਨਿੱਕੇ ਬਾਲਕਿਆਂ ਨੂੰ ਵਰਤਾ ਦਿਤਾ। ਮੈਂ ਅਜੇ ਮਸਾਂ ਗੁਰਦੁਆਰੇ ਦੇ ਬੂਹੇ ਤੋਂ ਬਾਹਰ ਹੀ ਹੋਣ ਲੱਗਾ ਸੀ ਕਿ ਉਸ ਗ੍ਰੰਥੀ ਦਾ ਭਰਾ (ਜਿਸ ਦਾ ਨਾਮ ਮੈਂ ਹੁਣ ਭੁੱਲ ਗਿਆ ਹਾਂ) ਤੇ ਦੂਜੇ ਇਕ ਮਿਸਤ੍ਰੀ ਸਿੰਘ ਭਾਈ ਜਵਾਹਰ ਸਿੰਘ ਨਾਮੇ (ਜੋ ਬੜਾ ਪ੍ਰੇਮੀ ਸੀ) ਦੋਵੇਂ ਜਣੇ ਆ ਕੇ ਧੜੰਮ ਦੇ ਕੇ ਮੇਰੇ ਖੁਰੜਿਆਂ ਉਤੇ ਡਿੱਗ ਪਏ ਅਤੇ ਸਜੱਲ ਨੇਤਰਾਂ ਨਾਲ ਘਿਗਿਆ ਕੇ ਬੋਲੇ, ਇਕ ਭੋਰੀ ਸਾਨੂੰ ਭੀ। ਮੈਂ ਬੋਲਿਆ ਕਿ ਕੜਾਹ ਪ੍ਰਸ਼ਾਦ ਤਾਂ ਵਰਤ ਗਿਆ। ਉਹ ਬੋਲੇ, ਇਹ ਛਾਂਦਾ ਨਹੀਂ, ਅਸੀਂ ਤਾਂ ਦੂਜੇ ਛਾਂਦੇ ਦਾ ਕਿਣਕਾ ਮੰਗਦੇ ਹਾਂ, ਜਿਸ ਦਾ ਗੱਫਾ ਤੁਹਾਨੂੰ ਧੁਰ ਦਰਗਾਹੋਂ ਮਿਲਿਆ ਹੈ! ਮੈਂ ਆਖਿਆ, ਧੁਰ ਦਰਗਾਹਾਂ ਵਾਲੇ ਪਾਸੋਂ ਹੀ ਮੰਗੋ। ਮੰਗਤਿਆਂ ਪਾਸੋਂ ਕੀ ਮੰਗਦੇ ਹੋ? ਏਨੀ ਗੱਲ ਕਹਿ ਕੇ ਮੈਂ ਉਨ੍ਹਾਂ ਤੋਂ ਪਿੱਛਾ ਛੁਡਾਉਣ ਦੀ ਖਾਤਰ ਉਥੋਂ ਵਾਹੋ ਦਾਹ ਨੱਸਾ। ਨੱਸ ਕੇ ਇਕ ਪਹਾੜ ਦੀ ਕੰਦਰਾ ਵਿਚ ਜਾ ਲੁਕਿਆ ਅਤੇ ਉਨ੍ਹਾਂ ਦੋਹਾਂ ਨੂੰ ਬਾਜ਼ਾਰਾਂ ਦੇ ਏੜਾਂ ਗੇੜਾਂ ਵਿਚ ਹੀ ਚੋਰ ਭਲਾਈ ਦੇ ਗਿਆ ਕਿਉਂਕਿ ਉਹ ਦੋਈ ਭੀ ਮਗਰ ਨੱਸੇ ਆਉਂਦੇ ਸਨ। ਮੈਨੂੰ ਉਥੇ ਬੈਠੇ ਨੂੰ ਉਦਾਲੇ ਛਪਾਲੇ ਦੇ ਸਾਰੇ ਪਹਾੜ ਸੁਨਹਿਰੀ ਰੰਗ ਨਾਲੋਂ ਵਧੇਰੇ ਦਮਕਦੇ ਰੰਗਾਂ ਵਿਚ ਨ੍ਹਾਤੇ ਧੋਤੇ ਦਿਖਾਈ ਦੇਵਣ। ਐਧਰ ਮੇਰੀ ਸੇਜੜੀ ਤੇ ਅਜਬ ਅਡੰਬਰ ਬਣਿਆ ਹੋਇਆ। ਜਹਿੰ ਜਹਿੰ ਪੇਖਾਂ ਤਹਿੰ ਤਹਿੰ ਓਹੀ ਜਗਮਗੀ ਬਹਾਰ!

ਇਹ ਰੰਗ ਮਾਣਦੇ ਨੂੰ ਥੋੜ੍ਹਾ ਕਾਲ ਹੀ ਬਤੀਤ ਹੋਇਆ ਸੀ ਕਿ ਮੇਰੇ ਕੰਨਾਂ ਵਿਚ ਢੋਲਕ ਤੇ ਕੀਰਤਨ ਦੀ ਭਿਣਕ ਪਈ। ਮੈਂ ਖਿੱਚ ਖਾ ਕੇ ਉਤ ਵਲ ਨੂੰ ਨੱਠਾ ਤੇ ਆਵਾਜ਼ ਦੀ ਸੇਧ ਤੇ ਲੱਗਾ ਆਇਆ। ਮੇਰੇ ਪੈਰਾਂ ਨੂੰ ਫੰਗ ਲਗ ਗਏ। ਇਕ ਆਨ ਵਿਚ ਇਕ ਬੜੀ ਚੌੜੀ ਸੜਕ ਤੇ ਆ ਪੁੱਜਾ। ਦੇਖਾਂ ਤਾਂ ਸਾਮ੍ਹਣੇ ਸੰਗਤਾਂ ਦਾ ਤਕੜਾ ਦਲ ਬੱਝਾ ਆਉਂਦਾ ਹੈ ਤੇ ਕੀਰਤਨ ਹੋ ਰਿਹਾ ਹੈ। ਅਸਥਾਈ ਦੀ ਇਹ ਤੁਕ ਪੜ੍ਹ ਰਹੇ ਹਨ - ਸਭ ਸੰਗਤਾਂ ਆਈਆਂ ਦਰਸ਼ਨ ਨੂੰ, ਦੇਹ ਦਰਸ਼ਨ ਗੁਰ ਮੇਰੇ। ਮੈਂ ਜਾਤਾ ਕਿ ਉਸ ਦਰਸ-ਪ੍ਰੀਤਮ ਦੇ ਭੌਰਿਆਂ ਦਾ ਦਲ ਹੈ ਜਿਸਦਾ ਕਿ ਮੈਂ ਇਕ ਨਵ-ਜਨਮਿਆ ਭਵਰ ਹਾਂ। ਮੈਨੂੰ ਸਾਰੇ ਹੀ ਦਰਸ ਰਤੇ ਪ੍ਰਤੀਤ ਹੋਵਣ। ਇਕ ਤੋਂ ਇਕ ਚੜ੍ਹਦੇ ਦਿਸਣ। ਨੇੜੇ ਆਉਣ ਪਰ ਮੈਂ ਛਪਾਲ ਡੰਡਉਤ ਵਿਚ ਲੰਮਾ ਪੈ ਕੇ ਬੰਦਨਾ ਕੀਤੀ। ਮੈਨੂੰ ਝੱਟ ਕਿਸੇ ਹੱਥ ਨੇ ਆਣ ਚੁਕਿਆ। ਮੈਂ ਹੱਥ ਜੋੜ ਕੇ ਸਭ ਸੰਗਤਾਂ ਨੂੰ ਝੁਕ ਕੇ ਫਤਹਿ ਬੁਲਾਈ, ਚਰਨ ਧੂੜ ਮਸਤਕ ਤੇ ਲਾਈ ਤੇ ਤੁਰੀ ਜਾਂਦੀ ਸੰਗਤ ਦੀਆਂ ਘੁੰਮ ਕੇ ਪੰਜ ਪ੍ਰਕਰਮਾ ਕੀਤੀ। ਫਿਰ ਮੈਂ ਕੀਰਤਨ ਵਿਚ ਸੰਗਤ ਦੇ ਨਾਲ ਹੀ ਜੁਟ ਗਿਆ। ਅੱਗੜ ਪਿੱਛੜ ਕਈ ਜੱਥੇ ਬਣੇ ਹੋਏ ਸ਼ਬਦ ਕੀਰਤਨ ਕਰਦੇ ਚਲੇ ਆਉਂਦੇ ਸਨ। ਜਿਥੇ ਮੈਂ ਕੀਰਤਨ ਕਰ ਰਿਹਾ ਸੀ, ਸਭ ਉਥੇ ਨੂੰ ਹੀ ਉਲਟ ਪਏ। ਉਹ ਸਭ ਸ਼ਬਦ ਪੜ੍ਹਨੋਂ ਹਟ ਗਏ ਤੇ ਮੇਰੇ ਕੀਰਤਨ ਨੂੰ ਤੱਕਣ। ਮੈਂ ਸ਼ਬਦ ਦਾ ਭੋਗ ਪਾ ਕੇ, ਕੀਰਤਨ ਛੱਡ ਕੇ ਵਿਚੇ

ਰਲ ਮਿਲ ਜਾਵਾਂ। ਆਪਣਾ ਆਪ ਕੰਬਲ ਦੀ ਬੁਕਲ ਵਿਚ ਲੁਕਾਵਾਂ ਪਰ ਲੁਕੇ ਨਾ। ਕੰਬਲ ਮੇਰਾ ਲਹਿ ਲਹਿ ਪਵੇ ਤੇ ਮੈਥੋਂ ਸਮ੍ਹਾਲਿਆ ਨਾ ਜਾਵੇ। ਮੇਰੀ ਲਟਪਟੀ ਚਾਲ ਢਾਲ ਤੇ ਮੇਰੀਆਂ ਉਖੜਵੀਆਂ ਉਲਾਂਘਾਂ ਨੂੰ ਵੇਖ ਵੇਖ ਸਭ ਸੱਜਣ ਇਕ ਦੂਜੇ ਨਾਲ ਸੋਗ੍ਰਮ ਸੋਗ੍ਰੀ ਹੋਣ। ਮੈਂ ਆਖ ਦੇਵਾਂ 'ਸ਼ਬਦ ਪੜ੍ਹੋ'! ਫੇਰ ਸਾਰੇ ਸ਼ਬਦ ਪੜ੍ਹਨ ਲਗ ਜਾਣ। ਹੁਣ ਸਾਰੀ ਸੰਗਤ ਵਿਚ ਇਕ ਹੋਰ ਹਵਾ ਫਿਰੀ ਕਿ ਜੋ ਮੇਰੇ ਨੇੜੇ ਆਵੇ ਉਹੋ ਰੀਝ ਤੇ ਨੀਝ ਲਾ ਕੇ ਝੁਕ ਝੁਕ ਮੇਰੀਆਂ ਅੱਖਾਂ ਵਲ ਵੇਖੇ ਤੇ ਵੇਖੀ ਹੀ ਜਾਵੇ, ਹਟੇ ਨਾ। ਮੈਂ ਔਖਾ ਹੋ ਕੇ ਕੰਬਲ ਆਪਣੇ ਮੂੰਹ ਤੇ ਲੈ ਲਵਾਂ, ਪਰ ਉਹ ਫੇਰ ਲਹਿ ਜਾਵੇ। ਫੇਰ ਉਹੋ ਹਾਲ। ਮੇਰੀਆਂ ਅੱਖਾਂ ਵਲ ਸਾਰਿਆਂ ਦੀਆਂ ਝਾਤੀਆਂ। ਮੈਂ ਅੱਕ ਕੇ ਆਖ ਹੀ ਦਿਤਾ ਕਿ ਤੁਸੀਂ ਮੇਰੀਆਂ ਅੱਖਾਂ ਵਲ ਕਿਉਂ ਔਖੇ ਹੋ ਕੇ ਦੇਖਦੇ ਹੋ? ਦੋ ਤਿੰਨਾਂ ਨੇ ਕਿਹਾ ਜੋ ਬਹੁਤ ਹੀ ਲੱਟੂ ਹੋਏ ਫਿਰਦੇ ਸੀ ਕਿ ਇਨ੍ਹਾਂ ਅੱਖਾਂ ਵਿਚ ਐਸੀ ਖਿੱਚ ਤੇ ਚਮਕ ਹੈ, ਜੋ ਚੁੰਭਕ ਵਾਂਙੂ ਸਾਡੀਆਂ ਦ੍ਰਿਸ਼ਟੀਆਂ ਨੂੰ ਖਿੱਚਦੀ ਹੈ। ਮੈਨੂੰ ਇਹ ਗੱਲਾਂ ਸੁਣ ਕੇ ਬੜੀ ਸੰਗ ਲੱਗੇ, ਐਵੇਂ ਟਾਲ-ਮਟੋਲੇ ਕਰੀਂ ਜਾਵਾਂ।

ਕੀਰਤਨ ਹੁੰਦਾ ਚਲਿਆ ਜਾਵੇ, ਮੈਂ ਸੰਗਤ ਦੇ ਨਾਲ ਨਾਲ ਟੁਰਿਆ ਜਾਵਾਂ। ਜਾਂਦੇ ਜਾਂਦੇ ਉਦੋਂ ਹੀ ਪਤਾ ਲੱਗਾ ਜਦ ਸੰਗਤਾਂ ਉਸੇ ਅਖੰਡਪਾਠ ਵਾਲੇ ਗੁਰਦੁਆਰੇ ਆਣ ਪਹੁੰਚੀਆਂ। ਮੈਂ ਸੰਗਤਾਂ ਨੂੰ ਅੰਦਰ ਵੜਦੀਆਂ ਕਰਕੇ ਪਿਛਲੇ ਪੈਰੀਂ ਫੇਰ ਭੱਜਾ, ਪਰ ਮੈਨੂੰ ਉਨ੍ਹਾਂ ਦੋਹਾਂ ਪ੍ਰੇਮੀਆਂ (ਭਾਈ ਜਵਾਹਰ ਸਿੰਘ ਤੇ ਗ੍ਰੰਥੀ ਸਿੰਘ ਦੇ ਭਰਾ) ਨੇ ਫੇਰ ਭੀ ਦੇਖ ਹੀ ਲਿਆ। ਉਹ ਮੇਰੇ ਪਿਛੇ ਦੌੜੇ। ਮੈਂ ਡਾਹ ਨਾ ਦੇਵਾਂ। ਮੇਰਾ ਫੁਰਤੀਲਾ ਹਲਕਾ ਫੁਲਕਾ ਬਦਨ, ਉਡਣ-ਖਟੋਲਾ ਬਣਿਆ ਹੋਇਆ, ਉਨ੍ਹਾਂ ਨੂੰ ਕਿਥੇ ਰਲਣ ਦੇਵੇ। ਮੈਂ ਫੇਰ ਕਿਸੇ ਹੋਰ ਪਾਸੇ ਦੀਆਂ ਪਹਾੜੀਆਂ ਵਿਚ ਜਾ ਲੁਕਿਆ। ਉਥੇ ਫੇਰ ਢੋਲਕ ਦੀ ਧਮਕ ਆਈ। ਉਥੋਂ ਨਿਕਲ ਕੇ ਦੌੜਿਆ ਤੇ ਫੇਰ ਹੋਰ ਹੋਰ ਸੰਗਤਾਂ ਦੇਖੀਆਂ, ਜੋ ਕੀਰਤਨ ਕਰਦੀਆਂ ਆ ਰਹੀਆਂ ਸਨ। ਓਵੇਂ ਜਿਵੇਂ ਫੇਰ ਹੋਈ, ਜਿਵੇਂ ਪਹਿਲਾਂ ਹੋਈ ਸੀ। ਪਹਿਲੇ ਵਾਂਙੂ ਹੀ ਇਨ੍ਹਾਂ ਸੰਗਤਾਂ ਨਾਲ ਉਸੇ ਗੁਰਦੁਆਰੇ ਸਾਹਿਬ ਆ ਵੜੇ। ਤੀਜੀ ਵਾਰ ਫੇਰ ਨੱਸਾ। ਫੇਰ ਉਵੇਂ ਜਿੱਕਰ ਹੋਈ। ਤੀਜੀ ਵਾਰ ਜਦ ਸੰਗਤਾਂ ਨੂੰ ਨਾਲ ਲਿਆਇਆ ਤਾਂ ਦੇਖਾਂ ਕਿ ਅੱਗੇ ਨਗਰ ਕੀਰਤਨ ਦੇ ਤਿਆਰੇ ਹੋ ਰਹੇ ਹਨ। ਮਹਾਰਾਜ ਦੇ ਪਾਲਕੇ ਸਜ ਰਹੇ ਹਨ ਤੇ ਸੰਗਤ ਦੀ ਗਹਿਮਾ ਗਹਿਮ ਹੈ। ਮੈਨੂੰ ਤੀਜੀ ਵਾਰ ਸੰਗਤਾਂ ਸੰਯੁਕਤ ਮੁੜ ਕੇ ਪਹੁੰਚਣ ਪਰ ਮਹਾਰਾਜ ਦੇ ਚੌਰ ਬਰਦਾਰ ਨੇ ਮੇਰੇ ਸਨਮੁਖ ਹੋ ਕੇ ਇਹ ਬਚਨ ਕਹੇ, ਭਾਈ! ਤੇਰੀ ਸੇਵਾ ਸੰਗਤਾਂ ਦੀ ਪੇਸ਼ਵਾਈ ਕਰਨੀ ਹੀ ਕਰਤਾਰ ਵਲੋਂ ਲੱਗੀ ਸੀ।

ਮੁਕਦੀ ਗੱਲ ਇਹ ਕਿ ਬੜੀ ਸਜ ਧਜ, ਝੂਲਦੇ ਨਿਸ਼ਾਨਾ ਤੇ ਵਜਦੇ ਨਗਾਰਿਆਂ ਸਹਿਤ ਮਹਾਰਾਜ ਦਾ ਸਵਾਰਾ ਨਿਕਲਿਆ ਤੇ ਅਨੇਕ ਸ਼ਬਦੀ ਜੱਥਿਆਂ ਦੀ ਕੀਰਤਨ ਧੁਨਕਾਰ ਵਿਚ ਮਹੱਲਾ ਚੜ੍ਹਦੀਆਂ ਕਲਾ ਵਾਲਾ ਨਿਕਲਿਆ। ਮੈਂ ਭੀ ਨਾਲ ਹੀ। ਕਦੇ ਮਹਾਰਾਜ ਜੀ ਦੇ ਸਵਾਰੇ ਦੀ ਸੇਵਾ ਵਿਚ ਤੇ ਕਦੇ ਕਿਸੇ ਜੱਥੇ ਨਾਲ, ਕਦੇ ਕਿਸੇ ਜੱਥੇ ਨਾਲ ਕੀਰਤਨ ਕਰਨ ਜਾ ਲੱਗਾਂ। ਕਦੇ ਓਈਂ ਖੁਲ੍ਹੇ ਦਰਸ਼ਨ ਦਿਦਾਰੇ ਲੈਂਦਾ ਫਿਰਾਂ। ਪਰ ਸਭ ਮੇਰੀਆਂ ਅੱਖਾਂ ਵਲ ਝੁਕ ਕੇ ਵੇਖਣ। ਮੈਂ ਕੀਰਤਨ ਕਰਨ ਲੱਗਿਆ ਰਹਾਂ, ਕਿਸੇ ਨਾਲ ਕੁਛ ਨਾ ਬੋਲਾਂ। ਉਹ ਦੋਈ ਪ੍ਰੇਮੀ (ਭਾਈ ਜਵਾਹਰ ਸਿੰਘ ਤੇ ਗ੍ਰੰਥੀ ਸਿੰਘ ਦਾ ਭਰਾ) ਮੇਰੇ ਦੁਆਲੇ ਫਿਰਨ ਅਤੇ ਫੇਰ ਤਾਂ ਉਨ੍ਹਾਂ ਕਰਕੇ ਕਈ ਭੌਰੇ ਆਣ ਗੂੰਜੇ। ਮੈਂ ਕੀਰਤਨ ਵਿਚ ਰਮ ਰਹਾਂ, ਉਨ੍ਹਾਂ ਨੂੰ ਵਾਰ ਹੀ ਨਾ ਮਿਲੇ। ਜਦ ਮੇਰੇ ਉਪਰ ਬਹੁਤ ਜ਼ੋਰ ਪਾਉਣ ਤਾਂ ਮੈਂ ਛਾਈਂ ਮਾਈਂ ਹੋ ਜਾਵਾਂ, ਸੰਗਤ ਦੇ ਵਿਚ ਲੁਕ ਛਿਪ ਜਾਵਾਂ। ਬੜੀ ਦੂਰ ਤਾਈਂ ਲਾਰਾ ਬੱਝਿਆ ਹੋਇਆ ਸੀ। ਪੰਡਿਤ ਵਰਿਆਮ ਸਿੰਘ ਤੇ ਸੰਤ ਗੁਰਬਖ਼ਸ਼ ਸਿੰਘ (ਪਟਿਆਲਾ) ਭੀ ਮਿਲੇ। ਉਨ੍ਹਾਂ ਭੀ ਮੇਰੀਆਂ ਅੱਖਾਂ ਵਲ ਵੇਖ ਕੇ ਪੁਛਿਆ ਕਿ ਇਹ ਇਹੋ ਜਿਹੀਆਂ ਕਿਵੇਂ ਹੋ ਗਈਆਂ ਤੇ ਸੁਣਿਆ ਹੈ ਕਿ ਤੁਸੀਂ ਸਾਰਾ ਅਖੰਡਪਾਠ ਬੈਠ ਕੇ ਸੁਣਿਆ ਹੈ ਤੇ ਸੁੱਤੇ ਨਹੀਂ? ਮੈਂ ਆਖਿਆ, ਉਣੀਂਦੇ ਕਰਕੇ ਐਵੇਂ ਹੋਣਗੀਆਂ।

ਗੱਲ ਕੀ ਨਗਰ ਕੀਰਤਨ ਦੇ ਜਲੂਸ ਤੇ ਮਹੱਲੇ ਦਾ ਭੋਗ ਕਿਤੇ ਆਥਣੇ ਜਾ ਕੇ ਪਿਆ। ਹੋਰ ਬਹੁਤੀਆਂ ਲੰਮੀਆਂ ਸਾਖੀਆਂ ਕੀ ਸੁਣਾਉਣੀਆਂ ਹਨ। ਦਿਨ ਛਿਪੇ ਦੇ ਕਰੀਬ ਮੈਂ ਆਪਣੇ ਆਪ ਨੂੰ ਸਭ ਤੋਂ ਲੁਕਾਉਂਦਾ ਹੋਇਆ ਵਿੰਗ ਤੜਿੰਗ ਪਾ ਕੇ ਆਪਣੇ ਬੁੰਗੇ ਤੇ ਜਾ ਚੜ੍ਹਿਆ। ਅੱਗੇ ਭਾਈ ਰੂੜ ਸਿੰਘ ਹੋਰੀਂ ਬੜੇ ਘਿਗਿਆ ਕੇ ਬੇਨਤੀ ਕਰਨ ਲੱਗੇ ਕਿ ਜੀ, ਕਈ ਦਿਨ ਹੋ ਗਏ, ਤੁਸੀਂ ਪ੍ਰਸ਼ਾਦਾ ਨਹੀਂ ਛਕਿਆ। ਚਾਹੇ ਥੋਨੂੰ ਭੁੱਖ ਨਹੀਂ ਲਗਦੀ, ਪਰ ਕੱਲ ਦਾ ਮੈਂ ਭੀ ਭੁੱਖਾ ਹਾਂ ਤੇ ਮੈਂ ਭੀ ਠਾਨ ਲਈ ਹੈ ਕਿ ਜਦ ਤਾਈਂ ਤੁਸੀਂ ਨਹੀਂ ਛਕੋਗੇ, ਮੈਂ ਕਦੀ ਨਹੀਂ ਛਕੂੰਗਾ। ਇਸ ਪ੍ਰਕਾਰ ਦੀਆਂ ਉਸ ਦੀਆਂ ਗੱਲਾਂ ਸੁਣ ਕੇ ਮੇਰੇ ਚਿੱਤ ਵਿਚ ਕਰਣਾ-ਰਸ ਉਮਡਿਆ। ਉਸ ਦੇ ਮਾਣ ਰਖਣੇ ਨੂੰ ਮੈਂ ਆਖਿਆ, ਭਾਈ! ਲਿਆ, ਸਜਰਾ ਪ੍ਰਸ਼ਾਦਾ ਤਿਆਰ ਕਰ, ਅਸੀਂ ਵੀ ਛਕਾਂਗੇ ਤੇ ਤੈਨੂੰ ਭੀ ਛਕਾਵਾਂਗੇ। ਉਸ ਨੇ ਝੱਟ ਤਿਆਰ ਕਰਕੇ ਮੇਰੇ ਅੱਗੇ ਆਣ ਰੱਖਿਆ। ਮੈਨੂੰ ਭੁੱਖ ਕੋਈ ਨਹੀਂ ਸੀ ਤੇ ਮੈਨੂੰ ਇਹ ਭੀ ਖਿਆਲ ਸੀ ਕਿ ਪ੍ਰਸ਼ਾਦਾ ਛਕਣ ਸਾਰ ਹੀ ਨੀਂਦ ਨੇ ਆ ਘੇਰਨਾ ਹੈ ਕਿਉਂਕਿ ਨੀਂਦ ਭੁੱਖ ਦੋਨੋਂ ਕਈ ਦਿਨਾਂ ਦੀਆਂ ਦੂਰ ਹੋ ਚੁੱਕੀਆਂ ਸਨ। ਇਕ ਦੇ ਸਹੇੜਿਆਂ ਦੂਜੀ ਦਾ ਆ ਬਣਨਾ ਅਤਿ ਸੰਭਵ ਸੀ। ਸੋ ਮੈਂ ਆਖਾ ਮੰਨ ਕੇ ਗੱਫੇ ਲਾ ਲਏ। ਲਾਉਂਦੇ ਸਾਰ ਹੀ ਅੱਖਾਂ ਦੇ ਛੱਪ ਭਾਰੇ ਹੋ ਗਏ ਤੇ ਮੈਂ ਗੁੱਟ ਹੋ ਗਿਆ। ਦੋ ਘੜੀਆਂ ਪਿਛੋਂ ਜਦੋਂ ਅੱਖ ਖੁਲ੍ਹੀ ਤਾਂ ਉਹੋ ਰੰਗ ਬੱਝੇ ਬਝਾਏ, ਪਰ ਥੋੜ੍ਹਾ ਜਿਹਾ ਬਿਰਤੀ ਵਿਚ ਫਰਕ ਸੀ। ਉਹ ਹੁਣ ਦੁਬਾਰੇ ਖੰਡਾ ਖੜਕਾਉਣ ਕਰਿ ਫਿਰ ਉਸੇ ਤਾੜੇ ਜਾ ਚੜ੍ਹੀ ਤੇ ਬੜੀ ਸੁਖ ਰੈਣ ਬਿਹਾਈ। ਦੂਜੇ ਦਿਨ ਮੈਨੂੰ ਭਾਈ ਰੂੜ ਸਿੰਘ ਆਖਿਆ ਕਿ ਕਈ ਦਿਨ ਹੋਏ, ਤੁਸੀਂ ਦਫਤਰ ਨਹੀਂ ਗਏ, ਅੱਜ ਜਾਣਾ ਚਾਹੀਦਾ ਹੈ।

ਮੈਨੂੰ ਭੀ ਸੋਝੀ ਆ ਗਈ ਕਿ ਠੀਕ ਦਫਤਰ ਤਾਂ ਕਈ ਦਿਨਾਂ ਤੋਂ ਗਏ ਹੀ ਨਹੀਂ ਤੇ ਨਾ ਛੁਟੀ ਹੀ ਲਈ ਹੈ। ਹੁਣ ਮੈਂ ਕਿਹੜੇ ਮੂੰਹ ਜਾਵਾਂ। ਮੈਨੂੰ ਅਫ਼ਸਰ ਲੋਕ ਕੀ ਆਖਣਗੇ। ਓੜਕ ਮੈਂ ਤਕੜਾ ਜਿਗਰਾ ਕਰਕੇ ਚਲਿਆ ਹੀ ਗਿਆ। ਪਰ ਮੇਰੀ ਪਰਮ ਹੈਰਾਨੀ ਕਿ ਮੈਨੂੰ ਕਿਸੇ ਪੁਛਿਆ ਹੀ ਨਾ ਕਿ ਤੂੰ ਕਿਥੇ ਸੀ? ਤੇ ਕਿਉਂ ਨਹੀਂ ਆਇਆ? ਨਾ ਕਿਸੇ ਅਫਸਰ ਨੇ,

ਨਾ ਕਿਸੇ ਦਫਤਰੀ ਕਲਰਕ ਨੇ, ਨਾ ਮੇਰੇ ਹੇਠਲਿਆਂ ਅਫਸਰਾਂ ਤੇ ਨਾ ਉਤਲਿਆਂ ਨੇ। ਜਦ ਮੈਨੂੰ ਕਿਸੇ ਨਾ ਪੁਛਿਆ ਤਾਂ ਮੈਨੂੰ ਕੀ ਲੋੜ ਕਿ ਕਿਸੇ ਨੂੰ ਬੁਝਾਰਤ ਪਾਵਾਂ, ਮੈਂ ਭੀ ਮਸ਼ਟ ਹੋ ਰਿਹਾ।

ਜਦ ਮੈਂ ਹਾਜ਼ਰੀ ਵਾਲੇ ਰਜਿਸਟਰ ਉਪਰ ਹਾਜ਼ਰੀ ਲਾਉਣ ਗਿਆ, ਤਾਂ ਕੀ ਦੇਖਾਂ ਕਿ ਮੇਰੀਆਂ ਸਭ ਹਾਜ਼ਰੀਆਂ ਲੱਗੀਆਂ ਹੋਈਆਂ ਹਨ ਇਕ ਭੀ ਗੈਰ ਹਾਜ਼ਰੀ ਨਹੀਂ। ਜਦ ਮੈਂ ਆਪਣੇ ਕੰਮ ਦੇਖੇ ਤਾਂ ਸਭ ਦਿਨਾਂ ਦੇ ਕੰਮ ਪੂਰੇ ਹੋਏ। ਮੈਂ ਇਸ ਖੇਡ ਨੂੰ ਤਾੜ ਗਿਆ ਕਿ ਇਹ ਸਭ ਕਰਤਾਰ ਨੇ ਕੁਦਰਤ ਵਰਤਾਈ ਹੈ। ਮੈਂ ਕਿਸ ਦਾ ਵਿਚਾਰਾ ਹਾਂ, ਆਪਣੇ ਬਿਰਦ ਦੀ ਪੈਜ ਰੱਖੀ ਹੈ। ਮੈਂ ਇਸ ਭੇਦ ਨੂੰ ਆਪਣੇ ਆਪ ਵਿਚ ਹੀ ਜਰ ਗਿਆ ਤੇ ਇਸ ਦੀ ਕਣਸੋਅ ਮਾਸਾ ਭਰ ਭੀ ਬਾਹਰ ਨਾ ਨਿਕਲਣ ਦਿਤੀ, ਪਰ ਹੁਣ ਮੇਰਾ ਕੰਮ ਕਰਨ ਨੂੰ ਜੀ ਨਾ ਕਰੇ, ਜਾਣੀ ਡੱਕਾ ਦੂਹਰਾ ਨਾ ਕਰਾਂ ਤੇ ਆਪਣੇ ਰੰਗਾਂ ਵਿਚ ਹੀ ਰਹਾਂ। ਕਲਮ ਚੁੱਕਾਂ ਤਾਂ ਚੁਕੀ ਹੀ ਰਹਿ ਜਾਵੇ, ਲਿਖਣ ਲੱਗਾਂ ਤਾਂ ਹੱਥ ਥਿੜਕੇ। ਪ੍ਰੇਮ ਦੀ ਵੇਦਨ ਅੰਦਰੋਂ ਉਠੇ ਤੇ ਪੱਟੀ ਨਾ ਬੱਝਣ ਦੇਵੇ। ਮੈਂ ਆਖਾਂ, ਕਿਤੇ ਊਲ ਜਲੂਲ ਕਿਤੇ ਹੋਰ ਦਾ ਹੋਰ ਹੀ ਨਾ ਲਿਖਿਆ ਜਾਵੇ। ਜਦ ਕਲਮ ਵਾਹਾਂ ਤਾਂ ਮੈਨੂੰ ਕੁਛ ਪਤਾ ਨਾ ਲੱਗੇ ਕਿ ਕੀ ਲਿਖਦਾ ਹਾਂ। ਪਰ ਪਿਛੋਂ ਜਦ ਲਿਖਿਆ ਹੋਇਆ ਦੇਖਾਂ ਤਾਂ ਠੀਕ ਨਿਕਲੇ। ਕਦੇ ਲਿਖਦਾ ਲਿਖਦਾ ਵਿਚੇ ਛੱਡ ਕੇ ਪਹਾੜੀਂ ਜਾ ਚੜ੍ਹਾਂ। ਫਿਰ ਤੁਰ ਕੇ ਘੰਟੇ ਅੱਧੇ ਘੰਟੇ ਪਿਛੋਂ ਫਿਰ ਆ ਜਾਵਾਂ, ਪਰ ਮੈਨੂੰ ਕੋਈ ਨਾ ਪੁਛੇ। ਇਸੇ ਅਨੰਦ ਮਗਨਤਾ ਵਿਚ ਦੋ ਮਹੀਨੇ ਗੁਜ਼ਰ ਗਏ।

ਇਥੇ ਫੇਰ ਪੋਹ ਸੁਦੀ ਸਪਤਮੀ ਦੇ ਗੁਰਪੁਰਬ ਪ੍ਰਥਾਇ ਅਖੰਡ ਪਾਠ ਅਰੰਭ ਹੋਇਆ। ਇਸ ਅਖੰਡ ਪਾਠ ਨੂੰ ਫੇਰ ਉਸੇ ਅਖੰਡਾਕਾਰ ਦਸ਼ਾ ਵਿਚ ਇਕ ਆਸਣ ਬੈਠ ਕੇ ਸੁਣਨੇ ਦਾ ਦ੍ਰਿੜ ਸੰਕਲਪ ਧਾਰ ਲਿਆ, ਪਰ ਐਤਕੀ ਇਹ ਯਾਚਨਾ ਪੂਰਬਕ ਬੇਨਤੀ ਅਰੰਭ ਵਿਚ ਹੀ ਅਰਦਾਸੀ ਗਈ ਕਿ ਹੇ ਸੱਚੇ ਪਾਤਸ਼ਾਹ ਸ੍ਰੀ ਗੁਰੂ ਦਸ਼ਮੇਸ਼ ਕਲਗੀਧਰ ਜੀ! ਇਸ ਅਖੰਡਪਾਠ ਦੇ ਸੁਣਨੇ ਦਾ ਫਲ ਦਾਸ ਨੂੰ ਇਹ ਮਿਲੇ ਕਿ ਮੈਂ ਤੇਰਾ ਉਹ ਸੁੰਦਰ ਮਨਮੋਹਨ ਦਰਸ਼ਨ ਦਿਦਾਰਾ ਕਰਾਂ, ਜੋ ਤੂੰ ਆਪਣੇ ਕਲਾਧਾਰੀ ਜਾਮੇ ਵਿਚ ਆਪਣੀਆਂ ਪਿਆਰੀਆਂ ਸੰਗਤਾਂ ਨੂੰ ਦਿਖਲਾਂਦਾ ਰਿਹਾ ਹੈਂ ਅਤੇ ਜਿਸ ਅਨੂਪ ਸਰੂਪੀ ਦਰਸ਼ਨ ਸਰੂਪ ਵਿਚ ਤੂੰ ਹੁਣ ਸਚਖੰਡ ਵਿਖੇ ਸ਼ਸ਼ੋਭਤ ਹੈਂ।

ਮੈਨੂੰ ਸਤਿਗੁਰੂ ਨੇ ਆਪਣੀ ਕ੍ਰਿਪਾ ਕਰਿ ਇਹ ਅਖੰਡਪਾਠ ਭੀ ਉਸੇ ਤਰ੍ਹਾਂ ਹੀ ਨਿਰਵਿਘਨ, ਅਚੱਲ ਅਤੇ ਅਖੰਡ ਬਿਰਤੀ ਵਿਚ ਸਾਰੇ ਦਾ ਸਾਰਾ ਸਰਵਣ ਕਰਵਾਇਆ। ਇਸ ਦੇ ਭੋਗ ਸਮੇਂ ਜੋ ਵਰਤਾਰਾ ਵਰਤਿਆ, ਮੈਨੂੰ ਉਸ ਦੇ ਦਸਣੋਂ ਅਸਮਰੱਥਾ ਜਿਹੀ ਪ੍ਰਤੀਤ ਹੁੰਦੀ ਹੈ। ਹੁਣ ਮੈਥੋਂ ਦੱਸ ਨਹੀਂ ਹੋਣਾ ਕਿਉਂਕਿ ਇਸ ਖੇਡ ਨੂੰ ਅਤਿ ਗੋਝ ਰੱਖਣ ਦਾ ਹੁਕਮ ਹੈ ਅਤੇ ਆਪ ਨੇ ਤਾਂ ਇਸ ਨੂੰ ਖਬਰ ਨਹੀਂ ਕਿਥੋਂ ਤੀਕ ਪੁਚਾਵਣਾ ਹੈ। ਮੈਨੂੰ ਬੜੀ ਸੰਕੋਚ ਆਉਂਦੀ ਹੈ। ਬੱਸ ਜੀ! ਹੁਣ ਮੈਥੋਂ ਦੱਸ ਨਹੀਂ ਸਕੀਦਾ ਅਤੇ ਨਾਲੇ ਮੈਨੂੰ ਹੁਣ ਉਹੋ ਨਸ਼ਾ ਚੜ੍ਹਦਾ ਜਾਂਦਾ ਹੈ ਤੇ ਮੈਂ ਗਲਤਾਨ ਜਿਹਾ ਹੁੰਦਾ ਜਾਂਦਾ ਹਾਂ। ਮੇਰੀ ਲੇਖਣੀ ਥਿੜਕਦੀ ਹੈ! ਹੁਣ ਸਮਾਂ ਨਹੀਂ ਜੀ! ਨਾਲੇ ਹੁਕਮ ਨਹੀਂ ਹੁੰਦਾ! ਮੈਂ ਕੀ ਕਰਾਂ। ਲਓ ਮੈਂ ਹੁਣ ਮਗਨ ਹੁੰਦਾ ਜਾਂਦਾ ਹਾਂ। ਏਦੂੰ ਵਧੇਰੇ ਲਿਖਣ ਦੀ ਤਾਕਤ ਨਹੀਂ। ਬ੍ਰਿਤੀ ਹੁਣ ਹੋਰੂੰ ਹੀ ਹੋ ਰਹੀ ਹੈ। ਪਿਛੇ ਜੋ ਕੁਛ ਲਿਖਿਆ ਹੈ ਉਸ ਨੂੰ ਲਗਾਂ ਮਾਤਰਾਂ ਸਹਿਤ ਆਪੇ ਸੋਧ ਲੈਣਾ। ਮੈਥੋਂ ਪੜ੍ਹ ਕੇ ਮੁੜ ਸੋਧ ਨਹੀਂ ਹੁੰਦਾ ਜੀ!

ਲਓ! ਮੇਰੀ

ਵਾਹਿਗੁਰੂ ਜੀ ਕਾ ਖ਼ਾਲਸਾ,

ਵਾਹਿਗੁਰੂ ਜੀ ਕੀ ਫਤਹਿ।



---

(ਪੰਨਾ 46 ਦੀ ਬਾਕੀ)

ਨੂੰ ਮਿਲੇ ਉਹ ਉਨ੍ਹਾਂ ਨੂੰ ਠੀਕ ਤਰ੍ਹਾਂ ਨਹੀਂ ਦੇਖ ਸਕੇ। ਉਨ੍ਹਾਂ ਤੋਂ ਜੋ ਸਿਖਿਆ ਲੈਣੀ ਚਾਹੀਦੀ ਹੈ ਉਹ ਨਹੀਂ ਲੈ ਸਕੇ। ਨਾਲ ਹੀ ਉਨ੍ਹਾਂ ਨੂੰ ਇਹ ਵੀ ਮਹਿਸੂਸ ਹੁੰਦਾ ਸੀ ਕਿ ਆਪਣੇ ਪਿਤਾ ਨੂੰ ਵੀ ਨੀਚਾ ਦਿਖਾਇਆ ਹੈ।

ਰਾਤ ਬਹੁਤ ਹੋ ਚੁੱਕੀ ਸੀ। ਕੋਈ ਜਗ੍ਹਾ ਇਹੋ ਜਿਹੀ ਨਹੀਂ ਸੀ ਜਿਥੇ ਉਹ ਜਾ ਸਕਣ, ਉਹ ਘਰ ਆ ਗਏ। ਸਾਰੇ ਯੋਗੀ ਅੰਦਰ ਸੀ। ਗੁਰੂਦੇਵ ਜਦੋਂ ਪੜ੍ਹਾ ਨਹੀਂ ਰਹੇ ਹੁੰਦੇ ਉਹ ਸਮਾਧੀ ਵਿਚ ਬੈਠੇ ਹੁੰਦੇ। ਗੁਰੂਦੇਵ ਸਮਾਧੀ ਵਿਚ ਬੈਠੇ ਸੀ। ਉਨ੍ਹਾਂ ਨੇ ਮੈਨੂੰ ਬੁਲਾਇਆ। ਸਵਾਮੀ ਜੀ ਨੇ ਮਸਾਂ ਜਵਾਬ ਹੀ ਦਿਤਾ ਸੀ। ਗੁਰੂਦੇਵ ਨੇ ਇਸ਼ਾਰਾ ਕਰਕੇ ਫੇਰ ਬੁਲਾਇਆ ਤੇ ਬੜੇ ਹੀ ਪਿਆਰ ਨਾਲ ਪੁੱਤਰ ਨੂੰ ਗਲੇ ਲਗਾਇਆ। ਸਵਾਮੀ ਜੀ ਨੇ ਗੁਰੂਦੇਵ ਅੱਗੇ ਆਪਣੀ ਹਾਰ ਮੰਨੀ, ਮੰਨਿਆ ਕਿ ਮੈਂ ਫੇਲ੍ਹ ਹੋ ਗਿਆ ਹਾਂ, ਪਰ ਗੁਰੂਦੇਵ ਤਾਂ ਕੇਵਲ ਮੁਸਕਰਾਏ ਤੇ ਬੜੇ ਹੀ ਪਿਆਰ ਨਾਲ ਬੇਟੇ ਨੂੰ ਮੁੱਢ ਤੋਂ ਸ਼ੁਰੂ ਕਰਨ ਲਈ ਕਿਹਾ ਤੇ ਆਦੇਸ਼ ਦਿਤਾ, ਇਸ ਵਾਰੀ ਬੜੇ ਹੀ ਹਲੀਮੀ, ਧੀਮੇ, ਨੀਵੇਂ ਹੋ ਕੇ ਰਹਿਣ।

ਉਸ ਦਿਨ ਤੋਂ ਬਾਅਦ ਸਵਾਮੀ ਜੀ ਬਿਲਕੁਲ ਹੋਰ ਹੋ ਗਏ, ਸਵਾਮੀ ਜੀ ਬਿਲਕੁਲ ਧੀਰਜ ਵਾਲੇ ਬਣ ਗਏ, ਆਉਣ ਵਾਲੇ ਸਾਲਾਂ ਵਿਚ ਸਵਾਮੀ ਜੀ ਨੇ ਬਹੁਤ ਹੀ ਕਰੜੇ ਅਭਿਆਸ, ਆਪਣੀ ਸਰੀਰਕ ਸ਼ਕਤੀ ਨਾਲ ਕੀਤੇ। ਯੋਗ ਨੂੰ ਮਨੁੱਖਤਾ ਦੇ ਵਿਕਾਸ ਲਈ ਸਿਰੇ ਤਕ ਪਹੁੰਚਾਇਆ, ਇਹੋ ਜਿਹੇ ਅਭਿਆਸ, ਇਹੋ ਜਿਹੇ ਤਜਰਬੇ ਪਹਿਲਾਂ ਕਿਸੇ ਯੋਗੀ ਨੇ ਕਦੀ ਵੀ ਕਿਤੇ ਵੀ ਯੋਗਿਕ ਇਤਿਹਾਸ ਵਿਚ ਨਹੀਂ ਕੀਤੇ। ਇਸ ਗਿਆਨ ਨਾਲ ਯੋਗ ਦੀ ਫਿਲੌਸਫੀ ਦੇ ਸੂਤਰਾਂ ਨੂੰ ਪੰਤਾਜਲ ਦੇ ਸੂਤਰਾਂ ਤੋਂ ਕਿਤੇ ਪਰ੍ਹੇ ਨਿਯਮਬੱਧ ਕਰਨ ਵਿਚ ਸਹਾਇਤਾ ਕੀਤੀ। ਉਨ੍ਹਾਂ ਸੂਤਰਾਂ ਨੂੰ ਬੜੇ ਹੀ ਸਰਲ ਤੇ ਸਾਧਾਰਣ ਤੇ ਵਿਸਤ੍ਰਿਤ ਰੂਪ ਵਿਚ ਨਿਯਮਬੱਧ ਕਰ ਦਿਤਾ। ਪੰਤਾਜਲ ਨੇ ਤਾਂ ਕੇਵਲ ਚਾਰ ਅਧਿਆਇ ਹੀ ਲਿਖੇ ਹਨ ਇਹ ਤਾਂ ਬਹੁਤ ਹੀ ਵਿਸਤਾਰ ਰੂਪ ਵਿਚ ਦਿਤੇ ਗਏ ਹਨ। ਸਵਾਮੀ ਜੀ ਦੀ ਗੁਫਾ ਵਿਚ ਹੁਣ ਪੰਤਾਜਲ ਦਾ ਯੋਗ ਸੂਤਰ ਦਾ ਪੰਜਵਾਂ ਅਧਿਆਇ ਪਿਆ ਹੈ ਜੋ ਕਿ ਸਵਾਮੀ ਜੀ ਦਾ ਲਿਖਿਆ ਹੋਇਆ ਹੈ।



# ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ

***ਸੰਤ ਵਰਿਆਮ ਸਿੰਘ ਜੀ***
***ਬਾਨੀ ਵਿ. ਗੁ. ਰੂ. ਮਿਸ਼ਨ।***

*(ਲੜੀ ਜੋੜਨ ਲਈ ਦੇਖੋ, ਮਈ ਅੰਕ, ਪੰਨਾ-5)*

ਇਕ ਮਹਾਂਪੁਰਸ਼ ਹੋਏ ਨੇ ਭਾਰਤਵਰਸ਼ ਵਿਚ, ਮਸ਼ਹੂਰ ਪੁਰਸ਼ ਨੇ ਦੁਆਪਰ ਯੁੱਗ ਦੇ। ਉਹ ਵੇਦ-ਵਿਆਸ ਜੀ ਦੇ ਲੜਕੇ ਸਨ। ਉਸਨੂੰ ਮਾਤਾ ਦੇ ਗਰਭ ਵਿਚ ਸੌ ਜਨਮ ਯਾਦ ਸੀ ਕਿ ਕਿਵੇਂ-ਕਿਵੇਂ ਕੱਟਿਆ ਹੈ। ਸਾਡੇ ਤਾਂ ਯਾਦ ਨਹੀਂ ਨਾ ਰਿਹਾ, ਦੇਖਿਆ ਤਾਂ ਅਸੀਂ ਵੀ ਹੈ ਸਾਰਿਆਂ ਨੇ। ਕਿਸੇ ਦੇ ਇਕ ਜਨਮ ਯਾਦ ਹੈ - ਭਾਗਾਂ ਵਾਲੇ ਦੇ, ਕਿਸੇ ਦੇ ਦੋ ਜਨਮ ਯਾਦ ਨੇ ਵੱਧ ਨਹੀਂ ਹੁੰਦੇ। ਬੰਦਗੀ ਕਰਕੇ ਹੋ ਜਾਂਦਾ ਹੈ ਸੈਂਕੜੇ ਜਨਮਾਂ ਦਾ ਗਿਆਨ ਪਰ ਦੇਖਣ ਤੋਂ ਹਟ ਜਾਂਦਾ ਹੈ ਕਿ ਕੀ ਫਜ਼ੂਲ ਗੱਲ ਦੇਖਣੀ ਹੈ ਕਿ ਬਥੇਰੇ ਜਨਮ ਦੇਖ ਲਏ -

***ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ॥***
***ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ॥***
***ਪੰਨਾ - 156***

ਮੌਲਾਨਾ ਰੂਮ ਹੋਇਆ ਹੈ ਇਕ, ਇਹ ਸਮਸ਼ਤਬਰੇਜ਼ ਦਾ ਮੁਰੀਦ ਸੀ। ਬੰਦਗੀ ਕਰਕੇ ਉਸ ਦੇ ਅੰਦਰ ਦਾ ਗਿਆਨ ਖੁੱਲ੍ਹ ਗਿਆ ਤੇ ਉਹ ਅੰਦਰ ਦੇਖਣ ਲੱਗ ਗਿਆ। ਉਹ ਲਿਖਦਾ ਹੈ ਕਿ ਮੈਂ ਕਿੰਨੇ ਹੀ ਜਨਮ ਪੱਥਰ ਬਣੀ ਗਿਆ, ਕਿੰਨੀ ਵਾਰੀ ਮੈਂ ਪੌਦੇ ਬਣੀ ਗਿਆ, ਦਰਖਤ ਬਣੀ ਗਿਆ, ਪੰਛੀ ਬਣੀ ਗਿਆ। ਕਹਿੰਦਾ ਥੱਕ ਗਿਆ ਮੈਂ ਦੇਖਦਾ ਦੇਖਦਾ ਵੀ, ਚੌਰਾਸੀ ਲੱਖ ਹੁਣ ਦੇਖਿਆ ਜਾਂਦਾ ਹੈ ਕਿਸੇ ਤੋਂ? ਆਪਾਂ ਤਾਂ ਮੰਨ ਹੀ ਲਓ, ਆਪਾਂ ਕਾਹਨੂੰ ਦੇਖਣਾ ਹੈ? ਇਸ ਖਲਜਗਣ ਵਿਚ ਪੈਣਾ ਹੈ? ਮੰਨ ਲਓ ਕਿ ਬੇਅੰਤ ਜਨਮ ਅਸੀਂ ਘੁੰਮਦੇ ਆਏ ਹਾਂ -

***ਕਈ ਜਨਮ ਭਏ ਕੀਟ ਪਤੰਗਾ॥***
***ਕਈ ਜਨਮ ਗਜ ਮੀਨ ਕੁਰੰਗਾ॥***
***ਕਈ ਜਨਮ ਪੰਖੀ ਸਰਪ ਹੋਇਓ॥***
***ਕਈ ਜਨਮ ਹੈਵਰ ਬ੍ਰਿਖ ਜੋਇਓ॥***
***ਮਿਲੁ ਜਗਦੀਸ ਮਿਲਨ ਕੀ ਬਰੀਆ॥***
***ਚਿਰੰਕਾਲ ਇਹ ਦੇਹ ਸੰਜਰੀਆ॥ ਪੰਨਾ - 176***

ਉਸ ਦੇ ਯਾਦ ਸੀ ਸਾਰੇ ਤੇ ਬਚਪਨ ਵਿਚ ਹੀ ਆਪਣੇ ਪਿਤਾ ਵਿਆਸ ਨੂੰ ਇਹ ਕਹਿਣ ਲੱਗ ਗਿਆ ਕਿ ਮੈਂ ਤਾਂ ਬੰਦਗੀ ਕਰਨੀ ਹੈ ਤੇ ਪਿਛਲੇ ਜਨਮ ਮੇਰੇ ਯਾਦ ਨੇ। ਉਸ ਨੇ ਇਕ ਜਨਮ ਸੁਣਾ ਦਿਤਾ ਪਿਤਾ ਨੂੰ ਤੇ ਫੇਰ ਉਸ ਨੂੰ ਵੀ ਭਰੋਸਾ ਹੋ ਗਿਆ ਕਿ ਹਾਂ, ਏਸ ਨੂੰ ਪਤਾ ਹੈ। ਕਹਿੰਦਾ, "ਬੇਟਾ! ਫੇਰ ਮੈਂ ਨਹੀਂ ਰੋਕਦਾ।" ਉਹ ਪੰਜ ਸਾਲ ਦਾ ਹੀ ਬੰਦਗੀ ਕਰਨ ਵਾਸਤੇ ਚਲਾ ਗਿਆ। ਛੱਤੀ ਸਾਲਾਂ ਵਿਚ ਐਡੀ ਵੱਡੀ ਤਰੱਕੀ ਕਰ ਲਈ ਕਿ ਉਹ ਛੇ-ਛੇ ਮਹੀਨੇ ਸਮਾਧੀ ਲਾ ਕੇ ਹੀ ਬੈਠਾ ਰਹਿੰਦਾ ਸੀ। ਜਟਾਵਾਂ ਉਸ ਦੀਆਂ ਧਰਤੀ ਤੇ ਲਗਦੀਆਂ ਸਨ ਅਤੇ ਉਨ੍ਹਾਂ ਵਿਚ ਪੰਛੀ ਆਲ੍ਹਣੇ ਪਾ ਲੈਂਦੇ ਸਨ। ਜਦੋਂ ਸਮਾਧੀ ਖੋਲ੍ਹਦਾ ਸੀ, ਉਦੋਂ ਸ਼ਾਂਤੀ ਨਹੀਂ ਸੀ ਆਉਂਦੀ। ਉਸ ਨੇ ਸੋਚਿਆ ਕਿ ਚਲੋ! ਆਪਣੇ ਪਿਤਾ ਵਿਆਸ ਜੀ ਨੂੰ ਪੁਛਦੇ ਹਾਂ ਕਿ ਮੇਰਾ ਮਨ ਸ਼ਾਂਤ ਕਿਉਂ ਨਹੀਂ ਹੁੰਦਾ। ਕਿਉਂਕਿ ਮਨ ਕਿਸੇ ਤਰੀਕੇ ਨਾਲ ਸ਼ਾਂਤ ਨਹੀਂ ਹੁੰਦਾ, ਨਾ ਦੌਲਤ ਨਾਲ ਹੁੰਦਾ ਹੈ। ਤੁਸੀਂ ਕਰਕੇ ਦੇਖ ਲਓ। ਜਿਨ੍ਹਾਂ ਕੋਲ ਹੈ ਉਨ੍ਹਾਂ ਨੂੰ ਪੁਛ ਲਓ। ਜੇ ਮਕਾਨ ਵੀ ਸੋਨੇ ਦਾ ਬਣਾਇਆ ਹੋਇਆ ਹੋਵੇ, ਫੁਹਾਰੇ ਚਲਦੇ ਹੋਣ, ਪੈਸੇ ਦਾ ਕੋਈ ਅੰਤ ਹੀ ਨਾ ਹੋਵੇ ਤਾਂ ਪੁਛ ਲਓ ਉਸ ਨੂੰ! ਜੇ ਕਦੇ ਖੁਸ਼ੀ ਹੋਵੇ ਕਿਉਂਕਿ ਖੁਸ਼ੀ ਦਾ ਸਬੰਧ ਮਨ ਨਾਲ ਹੈ ਤੇ ਮਨ ਦਾ ਸੰਬੰਧ ਨਾਮ ਨਾਲ ਹੈ ਤੇ ਨਾਮ ਤੋਂ ਬਗੈਰ ਕਦੇ ਖੁਸ਼ੀ ਨਹੀਂ ਆਉਂਦੀ -

***ਧਾਰਨਾ - ਕਿਤ ਬਿਧ ਮਨ ਧੀਰੇ ਜੀ -2, 2.***
***ਬਿਨ ਹਰਿ ਨਾਮ ਨ ਸ਼ਾਂਤ ਹੋਇ -2, 4.***

***ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥***
***ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥***
***ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥***
***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥***
***ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥***
***ਪੰਨਾ - 707***

ਤਪ ਕਰ ਲੈ, ਜਪ ਕਰ ਲੈ, ਕਿੰਨਾ ਹੀ ਧਨ ਇਕੱਠਾ ਕਰ ਲੈ ਪਰ ਮਨ ਕਦੇ ਵੀ ਸ਼ਾਂਤ ਨਹੀਂ ਹੋਏਗਾ। ਮਨ ਸ਼ਾਂਤ ਉਸ ਦਾ ਹੁੰਦਾ ਹੈ ਜਿਸ ਦੇ ਹਿਰਦੇ ਵਿਚ ਨਾਮ ਵਸ ਗਿਆ ਕਿਉਂਕਿ ਨਾਮ 'ਠਾਰ ਗੜਾ' ਹੈ। ਚਾਹੇ ਉਸ ਦੀ ਦੁਨਿਆਵੀ ਹਾਲਤ ਮਾੜੀ ਹੈ, ਮਹਾਰਾਜ ਜੀ ਗਿਣਦੇ ਨੇ ਕਿ -

***ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥ ਪੰਨਾ - 707***

ਨਾਮ ਵਾਲੇ ਦੀ ਗੱਲ ਦਸਦੇ ਨੇ ਕਿ ਝੌਂਪੜੀ ਵਿਚ ਰਹਿੰਦਾ ਹੈ - ਟੁੱਟੀ ਹੋਈ ਵਿਚ, ਕੱਪੜੇ ਪਾਟੇ ਹੋਏ ਨੇ -

***ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥***
***ਪੰਨਾ - 707***

ਕੋਈ ਆਦਰ ਨਹੀਂ ਦਿੰਦਾ ਗਰੀਬ ਜਾਣ ਕੇ, ਜੰਗਲ ਵਿਚ ਘੁੰਮਦਾ ਰਹਿੰਦਾ ਹੈ।

***ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥***
***ਪੰਨਾ - 707***

ਨਾ ਕੋਈ ਮਿੱਤਰ ਬਣਦਾ ਹੈ, ਕੋਈ ਸਾਕ ਵੀ ਨਹੀਂ ਕਹਿੰਦਾ ਕਿ ਇਹ ਸਾਡਾ ਹੈ। ਕਹਿੰਦੇ ਹਾਂ ਸੁਣਿਆ ਤਾਂ ਹੈ ਕਿ ਸਾਡੇ ਨਾਲ ਇਸ ਦਾ ਕੋਈ ਰਿਸ਼ਤਾ ਹੈ। ਮਹਾਰਾਜ ਜੀ ਕਹਿੰਦੇ ਜੇ ਪ੍ਰਮੇਸ਼ਰ ਦਾ ਨਾਮ ਉਸ ਦੇ ਹਿਰਦੇ ਵਿਚ ਵਸਿਆ ਹੋਇਆ ਹੈ ਤਾਂ ਉਸ ਦੀ ਪਦਵੀ ਦੇ ਮੁਕਾਬਲੇ ਤੇ ਕੋਈ ਪਹੁੰਚ ਹੀ ਨਹੀਂ ਸਕਦਾ -

***ਧਾਰਨਾ - ਚਿੱਤ ਹਰੀ ਦੇ ਨਾਮ ਨਾਲ ਲੱਗਿਆ,***
***ਰਾਜਾ ਸਾਰੀ ਦੁਨੀਆਂ ਦਾ -2, 2.***
***ਮੇਰੇ ਪਿਆਰੇ, ਰਾਜਾ ਸਾਰੀ ਦੁਨੀਆਂ ਦਾ -2, 2.***

***ਵਾਹਵਾ ਵਾਹਵਾ, ਰਾਜਾ ਸਾਰੀ ਦੁਨੀਆਂ ਦਾ -2, 2.***
***ਚਿਤ ਹਰੀ ਦੇ ਨਾਮ ਨਾਲ ਲੱਗਿਆ,.. -2.***

***ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥***
***ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥***
***ਪੰਨਾ - 707***

ਜਿਸ ਦੇ ਅੰਦਰ ਨਾਮ ਚਲਦਾ ਹੈ -

***ਜਿਸ ਨਾਮੁ ਰਿਦੈ ਸੋਈ ਵਡ ਰਾਜਾ॥ ਪੰਨਾ - 1155***

ਉਹ ਤਾਂ ਵੱਡੇ-ਵੱਡੇ ਰਾਜਿਆਂ ਨੂੰ ਰਾਜ ਦੇਣ ਦੀ ਸਮਰੱਥਾ ਰੱਖਦਾ ਹੈ। ਸੋ ਬੰਦਗੀ ਕਰਨ ਵਾਲਾ ਤੇ ਇਕ ਪਾਸੇ ਮਾਇਆ ਦਾ ਵੀ ਮਾਲਕ ਹੁੰਦਾ ਹੈ ਤੇ ਸ਼ਾਂਤੀ ਦਾ ਸਾਗਰ -

***ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥***
***ਪੰਨਾ - 707***

ਇਹ ਸੁਖਦੇਵ ਛੱਤੀ ਸਾਲ ਦੀ ਤਪੱਸਿਆ ਕਰਕੇ ਪਿਤਾ ਕੋਲ ਆ ਗਿਆ। ਦੇਖਿਆ ਪਿਤਾ ਨੇ ਤੇ ਪੁਛਿਆ ਹਾਲ ਚਾਲ ਕਿ ਬੇਟਾ! ਕਿਵੇਂ ਹੈ? ਕਹਿਣ ਲੱਗਿਆ ਕਿ ਪਿਤਾ ਜੀ! ਮਨ ਸ਼ਾਂਤ ਨਹੀਂ ਹੋਇਆ। ਪਿਤਾ ਕਹਿੰਦੇ ਕਿ ਮਨ ਨਹੀਂ ਸ਼ਾਂਤ ਹੁੰਦਾ ਜਿੰਨਾ ਚਿਰ ਬ੍ਰਹਮਗਿਆਨੀ ਨਹੀਂ ਹੁੰਦਾ, ਨਾਮ ਦਾ ਅੰਦਰ ਪ੍ਰਕਾਸ਼ ਨਹੀਂ ਹੁੰਦਾ। ਹੁਣ ਨਾਮ ਕੀ ਹੁੰਦਾ ਹੈ? ਅਸੀਂ ਤਾਂ ਕਹਿੰਦੇ ਹਾਂ ਕਿ ਵਾਹਿਗੁਰੂ ਨਾਮ ਹੁੰਦਾ ਹੈ, ਫਲਾਣੇ ਤੋਂ ਮੈਂ ਲਿਆ ਹੈ। ਇਹ ਤਾਂ ਮੰਤਰ ਨੇ। ਨਾਮ ਤਾਂ ਸਾਡੇ ਅੰਦਰ ਹੈ, ਲੈਣਾ ਦੇਣਾ ਨਹੀਂ ਹੈ ਕਿਤੋਂ ਵੀ। ਇਹ ਤਾਂ ਸਰੀਰ ਦੇ ਅੰਦਰ ਪਿਆ ਹੈ। ਇਹ ਪ੍ਰਗਟ ਹੁੰਦਾ ਹੈ ਪਰ ਹੁੰਦਾ ਤਾਂ ਹੈ ਜੇ ਚਾਬੀ ਲੱਗ ਕੇ ਤਾਲਾ ਖੁੱਲ੍ਹ ਜਾਵੇ। ਸਮਰੱਥ ਗੁਰੂ ਤੋਂ ਬਗੈਰ ਨਾਮ ਦੀ ਦਾਤ ਪ੍ਰਾਪਤ ਨਹੀਂ ਹੁੰਦੀ ਕਿਉਂਕਿ ਨਾਮ ਤਾਂ ਹੈ ਹੀ ਗੁਰੂ ਦੇ ਪਾਸ, ਹੋਰ ਥਾਂ ਤੋਂ ਇਹ ਮਿਲਦਾ ਹੀ ਨਹੀਂ।

ਸੋ ਏਸ ਤਰ੍ਹਾਂ ਦੇ ਨਾਲ ਜਦੋਂ ਸੁਖਦੇਵ ਨੇ ਗੱਲ ਕਰੀ ਤਾਂ ਉਸ ਦਾ ਪਿਤਾ ਕਹਿਣ ਲੱਗਿਆ ਕਿ ਬੇਟਾ! ਤੈਨੂੰ ਗਿਆਨ ਦੀ ਪ੍ਰਾਪਤੀ ਨਹੀਂ ਹੋਈ। ਤੇਰੇ ਅੰਦਰ ਤਪ ਕਰਨ ਨਾਲ ਰਿੱਧੀਆਂ-ਸਿਧੀਆਂ ਬੇਅੰਤ ਸ਼ਕਤੀਆਂ ਵਧ ਗਈਆਂ ਹਨ ਪਰ ਜੇ ਤੂੰ ਸ਼ਾਂਤੀ ਚਾਹੁੰਦਾ ਹੈਂ ਤਾਂ ਰਾਜਾ ਜਨਕ ਨੂੰ ਗੁਰੂ ਧਾਰਨ ਕਰ। ਗੁਰੂ ਧਾਰਨ ਕਰਨ ਤੋਂ ਬਗੈਰ ਇਹ ਗੱਲ ਬਣਿਆ ਨਹੀਂ ਕਰਦੀ ਕਿਉਂਕਿ ਗੁਰੂ ਤੋਂ ਬਗੈਰ ਮੁਕਤੀ ਨਹੀਂ ਹੁੰਦੀ। ਜਿੰਨਾ ਚਿਰ ਗੁਰੂ ਗਿਆਨ ਨਹੀਂ ਦਿੰਦਾ, ਓਨਾ ਚਿਰ ਮੁਕਤ ਨਹੀਂ ਹੁੰਦਾ। ਆਏਂ ਪੜ੍ਹ ਲਓ -

***ਧਾਰਨਾ - ਬਿਨਾਂ ਗੁਰਾਂ ਤੋਂ ਮੁਕਤ ਨਾ ਹੋਵੇ,***
***ਪੁਛੋ ਬ੍ਰਹਮੇ ਨਾਰਦੇ ਨੂੰ -2, 4.***

***ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥***
***ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥ ਪੰਨਾ - 59***

ਸੋ ਏਸ ਤਰ੍ਹਾਂ ਰਾਜੇ ਜਨਕ ਬਾਰੇ ਦੱਸਿਆ ਕਿ ਉਸ ਦੇ ਕੋਲ ਜਾਹ। ਕਹਿਣ ਲੱਗਿਆ ਕਿ ਤੁਸੀਂ ਦੇ ਦਿਓ ਉਪਦੇਸ਼। ਵੇਦ-ਵਿਆਸ ਜੀ ਕਹਿਣ ਲੱਗੇ ਕਿ ਮੈਂ ਤੇਰਾ ਪਿਤਾ ਹਾਂ, ਜਦੋਂ ਤੱਕ ਗੁਰੂ ਭਾਵਨਾ ਨਹੀਂ ਆਉਂਦੀ, ਉਨਾ ਚਿਰ ਉਪਦੇਸ਼ ਨਹੀਂ ਫਲਿਆ ਕਰਦਾ। ਜਦੋਂ ਹਠ ਕਰਿਆ ਤਾਂ ਉਨ੍ਹਾਂ ਨੇ ਉਪਦੇਸ਼ ਦੇ ਦਿੱਤਾ। ਕਹਿਣ ਲੱਗਿਆ ਕਿ ਪਿਤਾ ਜੀ! ਇਹ ਤਾਂ ਮੈਂ ਪਹਿਲਾਂ ਹੀ ਚੰਗੀ ਤਰ੍ਹਾਂ ਜਾਣਦਾ ਹਾਂ। ਜੇ ਸਾਨੂੰ ਕੋਈ ਉਪਦੇਸ਼ ਦੇਵੇ ਕਿ ਇਥੇ ਵਾਹਿਗੁਰੂ ਹੈ ਸਾਰੇ, ਇਹ ਤਾਂ ਅਸੀਂ ਸੁਣਿਆ ਹੋਇਆ ਹੈ ਸਤਿਸੰਗ 'ਚੋਂ, ਇਹ ਕਾਹਦਾ ਉਪਦੇਸ਼ ਹੈ। ਗੁਰੂ ਦੀ ਬਾਤ ਹੋਰ ਹੁੰਦੀ ਹੈ। ਰਾਜੇ ਜਨਕ ਦੇ ਕੋਲ ਚਲਿਆ ਗਿਆ। ਬੜਾ ਅਭਿਮਾਨ ਹੈ ਮਨ ਵਿਚ ਕਿ ਮੈਂ ਛੱਤੀ ਸਾਲ ਘੋਰ ਤਪ ਕਰਿਆ। ਅੱਗੇ ਦੇਖਿਆ ਤਾਂ ਉਹ ਕੁਰਸੀ ਤੇ ਬੈਠਾ ਹੈ, ਇਨਸਾਫ ਦੀ ਕੁਰਸੀ ਹੈ। ਇਕ ਮੁਕੱਦਮਾ ਚੱਲ ਰਿਹਾ ਹੈ। ਡਾਕਾ ਮਾਰਿਆ ਡਾਕੂਆਂ ਨੇ, ਬਹੁਤ ਬੇਰਹਿਮੀ ਨਾਲ ਦੁਨੀਆਂ ਮਾਰ ਦਿੱਤੀ, ਅੱਗਾਂ ਲਾ ਦਿੱਤੀਆਂ। ਰਾਜੇ ਜਨਕ ਨੇ ਫੈਸਲਾ ਸੁਣਾਇਆ ਕਿ ਇਨ੍ਹਾਂ ਸੌ ਬੰਦਿਆਂ ਨੂੰ ਫਾਂਸੀ ਚਾੜ੍ਹ ਦਿਓ। ਸੁਖਦੇਵ ਨੇ ਮਨ ਵਿਚ ਸੋਚਿਆ ਕਿ ਹੈਂ! ਇਸ ਨੂੰ ਮੈਂ ਗੁਰੂ ਧਾਰਨ ਕਰਾਂ? ਇਹ ਤਾਂ ਹਿੰਸਕ ਰਾਜਾ ਹੈ। ਤਰਕ ਕਰ ਦਿੱਤੀ ਤੇ ਵਾਪਸ ਮੁੜ ਆਇਆ। ਰਸਤੇ ਵਿਚ ਨਾਰਦ ਮੁਨੀ ਮਿਲ ਗਏ ਤੇ ਪੁੱਛਣ ਲੱਗੇ ਕਿ ਕੀ ਗੱਲ ਸੁਖਦੇਵ! ਤੇਰਾ ਚਿਹਰਾ ਨਹੀਂ ਖਿੜਿਆ ਹੋਇਆ? ਕਿਥੋਂ ਆਇਆ ਹੈਂ?

ਕਹਿੰਦਾ, "ਕੀ ਦੱਸਾਂ! ਮੈਂ ਆਪਣੇ ਪਿਤਾ ਨੂੰ ਦੱਸਿਆ ਕਿ ਮੇਰੇ ਮਨ ਨੂੰ ਸ਼ਾਂਤੀ ਨਹੀਂ ਆਉਂਦੀ ਤੇ ਉਨ੍ਹਾਂ ਨੇ ਰਾਜੇ ਜਨਕ ਕੋਲ ਭੇਜ ਦਿੱਤਾ।"

ਕਹਿੰਦੇ, "ਫੇਰ ਅੱਗੇ ਕੀ ਹੋਇਆ?"

ਕਹਿੰਦਾ, "ਉਹ ਤਾਂ ਹਿੰਸਕ ਰਾਜਾ ਹੈ, ਮੇਰੇ ਸਾਹਮਣੇ ਸੌ ਬੰਦਿਆਂ ਨੂੰ ਫਾਂਸੀ ਚਾੜ੍ਹਨ ਦਾ ਹੁਕਮ ਦੇ ਦਿੱਤਾ।"

ਨਾਰਦ ਜੀ ਕਹਿਣ ਲੱਗੇ, "ਉਹ ਇਨਸਾਫ ਦੀ ਕੁਰਸੀ ਤੇ ਬੈਠਾ ਹੈ ਤੇ ਉਥੇ ਬੈਠ ਕੇ ਉਸ ਨੇ ਇਨਸਾਫ ਹੀ ਕਰਨਾ ਹੈ। ਡਾਕੂਆਂ ਨੇ ਡਾਕੇ ਮਾਰੇ ਨੇ, ਦੁਨੀਆਂ ਮਾਰੀ ਹੈ ਤੇ ਉਨ੍ਹਾਂ ਦਾ ਉਹ ਫਲ ਭੁਗਤਾ ਰਿਹਾ ਹੈ।"

ਕਹਿੰਦਾ, "ਨਾ ਨਾ! ਮੈਂ ਨਹੀਂ ਇਹ ਗੱਲ ਮੰਨਦਾ।"

ਨਾਰਦ ਨੇ ਸੋਚਿਆ ਕਿ ਇਸ ਦਾ ਤਾਂ ਸਾਰਾ ਤਪ ਖਤਮ ਹੋ ਗਿਆ ਕਿਉਂਕਿ ਇਸ ਨੇ ਬ੍ਰਹਮਗਿਆਨੀ ਤੇ ਤਰਕ ਕਰ ਦਿੱਤੀ। ਰਸਤੇ ਵਿਚ ਅੱਗੇ ਜਾ ਕੇ ਆਪਣਾ ਭੇਸ ਬਦਲ ਕੇ ਬੁੱਢਾ ਬਣ ਗਿਆ ਤੇ ਹੱਥ ਵਿਚ ਇਕ ਟੋਕਰੀ ਲਈ, ਬਰੇਤੀ 'ਚੋਂ ਰੇਤਾ ਭਰ ਕੇ ਦਰਿਆ ਵਿਚ ਸੁੱਟਣਾ ਸ਼ੁਰੂ ਕਰ ਦਿੱਤਾ। ਉਧਰੋਂ ਸੁਖਦੇਵ ਆ ਗਿਆ, ਧੁੱਪ ਜ਼ਿਆਦਾ ਹੋਣ ਕਰਕੇ ਸੁਖਦੇਵ ਕਿਸੇ ਦਰਖਤ ਥੱਲੇ ਬੈਠ ਗਿਆ ਤੇ ਦੇਖੀ ਜਾਂਦਾ ਹੈ। ਘੰਟਾ ਹੋ ਗਿਆ ਤੇ ਮਨ ਵਿਚ ਸੋਚਿਆ ਕਿ ਇਹ ਮੂਰਖ ਬੰਦਾ ਕੀ ਕਰਦਾ ਹੈ? ਬਰੇਤੀ 'ਚੋਂ ਟੋਕਰੀ ਭਰਦਾ ਹੈ ਦਰਿਆ ਵਿਚ ਸੁੱਟ ਦਿੰਦਾ ਹੈ, ਪਹਿਲੀ ਰੁੜ੍ਹ ਜਾਂਦੀ ਹੈ। ਅਖੀਰ ਉਹ ਵੀ ਥੱਕ ਗਿਆ ਤੇ ਦਮ ਲੈਣ ਲਈ ਉਸੇ ਦਰਖਤ ਦੇ ਕੰਢੇ ਆ ਕੇ ਬੈਠ ਗਿਆ। ਗੱਲ ਬਾਤ ਹੋਈ।

ਸੁਖਦੇਵ ਕਹਿੰਦਾ, "ਬਾਬਾ! ਕੀ ਕਰਦਾ ਹੈਂ ਤੂੰ?"

ਕਹਿੰਦਾ, "ਬੇਟਾ! ਮੈਂ ਪਾਰ ਲੰਘਣਾ ਹੈ। ਪਾਣੀ ਵਿਚੋਂ ਤਾਂ ਮੈਥੋਂ ਲੰਘ ਨਹੀਂ ਹੁੰਦਾ, ਮੈਨੂੰ ਤੈਰਨਾ ਨਹੀਂ ਆਉਂਦਾ, ਮੈਂ ਰੁੜ੍ਹ

ਜਾਵਾਂਗਾ ਤੇ ਮੈਂ ਸੋਚਿਆ ਕਿ ਪੁਲ ਹੀ ਬਣਾ ਲਵਾਂ।"

ਕਹਿੰਦਾ, "ਤੂੰ ਤਾਂ ਮਹਾਂ ਮੂਰਖ ਹੈਂ। ਦਰਿਆ ਐਨਾ ਤੇਜ਼ ਚਲਦਾ ਹੈ ਜੋ ਰੇਤਾ ਤੂੰ ਪਾਉਂਦਾ ਹੈਂ ਉਹ ਰੁੜ੍ਹ ਜਾਂਦਾ ਹੈ। ਦੱਸ ਤੇਰਾ ਪੁਲ ਕਿਵੇਂ ਬਣ ਜਾਏਗਾ? ਤੇਰੀ ਤਾਂ ਮਿਹਨਤ ਹੀ ਬੇਕਾਰ ਹੈ। ਸੋ ਤੂੰ ਤਾਂ ਮਹਾਂ-ਮੂਰਖ ਹੈਂ।"

ਉਹ ਕਹਿੰਦਾ, "ਮੈਂ ਤਾਂ ਨਹੀਂ ਮਹਾਂ ਮੂਰਖ ਪਰ ਮੇਰੇ ਨਾਲੋਂ ਵੀ ਹਜ਼ਾਰਾਂ ਗੁਣਾਂ ਵੱਡਾ ਮਹਾਂਮੂਰਖ ਸੁਖਦੇਵ ਹੈ।"

ਕਹਿੰਦਾ, "ਸੁਖਦੇਵ ਤਾਂ ਮੈਂ ਹਾਂ। ਮੈਂ ਕਿਹੜੀ ਮੂਰਖਤਾ ਕਰ ਦਿੱਤੀ?"

ਕਹਿਣ ਲੱਗੇ, "ਤੂੰ ਬ੍ਰਹਮਗਿਆਨੀ ਮਹਾਂਪੁਰਸ਼ ਤੇ ਤਰਕ ਕਰ ਦਿੱਤੀ ਜਿਸ ਦੇ ਨਾਲ ਤੇਰੀਆਂ ਛੇ ਕਲਾਂ ਵੈਰਾਗ ਦੀਆਂ ਨਸ਼ਟ ਹੋ ਗਈਆਂ। ਛੱਤੀ ਜਨਮ ਧਾਰ ਕੇ ਦੁੱਖਾਂ ਦੇ ਨਤੀਜੇ ਦੇ ਤੌਰ ਤੇ ਛੇ ਕਲਾਂ ਵੈਰਾਗ ਦੀਆਂ ਬਣਿਆ ਕਰਦੀਆਂ ਨੇ, ਜਿਹੜੀਆਂ ਤੂੰ ਤਰਕ ਨਾਲ ਨਸ਼ਟ ਕਰ ਦਿੱਤੀਆਂ। ਸੋ ਤੇਰੇ ਨਾਲੋਂ ਵੱਡਾ ਮਹਾਂਮੂਰਖ ਹੋਰ ਕੌਣ ਹੈ?"

ਨਾਲ ਹੀ ਆਪਣਾ ਅਸਲੀ ਰੂਪ ਦਿਖਾ ਦਿੱਤਾ। ਇਹ ਫੇਰ ਚਲਿਆ ਗਿਆ ਤੇ ਜਾ ਕੇ ਤਪੱਸਿਆ ਕਰੀ। ਦੁਬਾਰਾ ਫੇਰ ਪਿਤਾ ਨੇ ਕਿਹਾ ਕਿ ਤੂੰ ਉਨ੍ਹਾਂ ਕੋਲ ਹੀ ਜਾਹ, ਤੇਰਾ ਉਥੋਂ ਹੀ ਛੁਟਕਾਰਾ ਹੋਏਗਾ। ਮਨ ਵਿਚ ਆ ਗਿਆ ਕਿ ਮੈਂ ਤਿਆਗੀ ਤੇ ਉਹ ਰਾਜਾ, ਗ੍ਰਿਹਸਤੀ ਹੈ ਉਹ। ਸੰਤਾਂ ਨੂੰ ਇਹ ਆਮ ਹੀ ਹੁੰਦਾ ਹੈ ਜਿਹੜੇ ਬਿਹੰਗਮ ਨੇ। ਆਪਣੇ ਵਰਗਿਆਂ ਨੂੰ ਇਉਂ ਕਹਿ ਦਿੰਦੇ ਨੇ ਕਿ ਇਹ ਗ੍ਰਿਹਸਤੀ ਨੇ, ਇਹ ਤਾਂ ਕੁਝ ਨਹੀਂ ਹਨ ਕਿਉਂਕਿ ਐਸੀਆਂ ਧਾਰਨਾਂ ਬਣੀਆਂ ਹੋਈਆਂ ਨੇ ਪੁਰਾਣੀਆਂ ਪਰ ਗੁਰੂ ਘਰ ਵਿਚ ਨਹੀਂ ਹੈ ਇਹ ਗੱਲ। ਗੁਰੂ ਘਰ ਵਿਚ ਤਾਂ ਕਿਰਤ ਕਰੋ, ਨਾਮ ਜਪੋ ਤੇ ਵੰਡ ਕੇ ਛਕੋ। ਗ੍ਰਿਹਸਤ ਨੂੰ ਬੁਰਾ ਨਹੀਂ ਕਿਹਾ। ਉਸ ਨੂੰ ਬੁਰਾ ਕਿਹਾ ਹੈ ਜਿਹੜਾ ਮਾਇਆ ਵਿਚ ਫਸਦਾ ਹੈ -

***ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ॥***
***ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ॥***

***ਪੰਨਾ - 1378***

ਜੇ ਸਾਧੂ ਬਣ ਕੇ ਡੇਰਿਆਂ ਵਿਚ ਫਸਦਾ ਹੈ ਕਿ ਮੇਰਾ ਡੇਰਾ ਹੈ। ਕਹਿੰਦੇ ਉਸ ਦੇ ਨਾਲੋਂ ਮਾੜੇ ਭਾਗ ਤਾਂ ਕਿਸੇ ਦੇ ਵੀ ਨਹੀਂ ਹਨ। ਘਰ-ਬਾਰ ਵੀ ਛੱਡਿਆ ਤੇ ਫੇਰ ਫਸ ਗਿਆ ਡੇਰੇ ਵਿਚ। ਗ੍ਰਿਹਸਤੀ ਜਿਹੜਾ ਧਰਮ ਦੀ ਕਿਰਤ ਕਰਦਾ ਹੈ, ਦਸਵੰਧ ਕੱਢਦਾ ਹੈ ਤੇ ਕੱਪੜੇ ਵਾਲੇ ਨੂੰ ਕੱਪੜਾ ਦਿੰਦਾ ਹੈ, ਯਥਾਸ਼ਕਤ ਵਰਤਦਾ ਹੈ ਉਸ ਦਾ ਮੁਕਾਬਲਾ ਕੌਣ ਕਰ ਸਕਦਾ ਹੈ? ਸਾਧੂਆਂ ਦੀ ਅੱਧੀ ਤਪੱਸਿਆ ਤਾਂ ਉਹ ਲੰਗਰ ਚਲਾ ਕੇ ਹੀ ਲੈ ਲੈਂਦਾ ਹੈ। ਸੋ ਗ੍ਰਿਹਸਤ ਨੂੰ ਮਾੜਾ ਨਹੀਂ ਸਗੋਂ ਉਚਾ ਕਿਹਾ ਹੈ ਪਰ ਉਸ ਦੇ ਮਨ ਵਿਚ ਸੀ ਕਿ ਇਹ ਰਾਜਾ ਗ੍ਰਿਹਸਤੀ ਸੀ। ਜਦੋਂ ਦੂਸਰੀ ਵਾਰੀ ਗਿਆ ਤਾਂ ਚੋਬਦਾਰ ਕਹਿਣ ਲੱਗੇ ਕਿ ਮਹਾਰਾਜ! ਉਹ ਸੁਆਮੀ ਪਹਿਲਾਂ ਵੀ ਆਇਆ ਸੀ ਤੇ ਹੁਣ ਫੇਰ ਆਇਆ ਹੈ। ਬੜਾ ਅਵਧੂਤ ਹੈ। ਰਾਜਾ ਕਹਿਣ ਲੱਗਿਆ, "ਲਿਆਓ! ਪੁੱਛੋ ਕੀ ਗੱਲ ਹੈ?"

ਕਹਿਣ ਲੱਗਿਆ ਕਿ ਮੈਂ ਬਚਨ ਕਰਨੇ ਨੇ ਕੁਝ ਇਨ੍ਹਾਂ ਨਾਲ। ਆਪਣੀ ਪਛਾਣ ਦੱਸੀ ਕਿ ਮੈਂ ਮਹਾਂਰਿਸ਼ੀ ਹਾਂ, ਸੁਖਦੇਵ ਮੇਰਾ ਨਾਮ ਹੈ, ਮੈਂ ਮਹਾਂ-ਤਿਆਗੀ ਹਾਂ, ਵਿਆਸ ਜੀ ਦਾ ਪੁੱਤਰ।

ਸਭ ਕੁਝ ਸੁਣ ਕੇ ਉਨ੍ਹਾਂ ਨੇ ਸੋਚਿਆ ਕਿ ਇਸ ਦੇ ਅੰਦਰ ਤਾਂ ਅਭਿਮਾਨ ਹੀ ਬਹੁਤ ਹੈ, ਤਿਆਗਪੁਣੇ ਦਾ ਹੀ ਅਭਿਮਾਨ ਹੈ। ਸੋ ਆਪ ਨੇ ਕਿਹਾ ਕਿ ਆਉਣ ਦਿਓ। ਜਦੋਂ ਅੰਦਰ ਜਾਣ ਲੱਗਿਆ ਤਾਂ ਇਸ ਨੇ ਸਿੰਘ ਦੁਆਰ ਤੇ ਜਿਥੋਂ ਦਾਖਲ ਹੋਈਦੈ ਉਥੇ ਆਪਣੀ ਤੂੰਬੀ ਤੇ ਇਕ ਕਪੀਨ ਰੱਖ ਦਿੱਤੀ, ਵਾਧੂ ਸੀ ਇਸ ਦੇ ਕੋਲ। ਰੱਖ ਕੇ ਅੰਦਰ ਚਲਿਆ ਗਿਆ। ਇਸ ਦੀ ਕੁਰਸੀ ਤੇ ਰਾਜੇ ਜਨਕ ਨੇ ਇਕ ਤਲਵਾਰ ਕੱਚੇ ਧਾਗੇ ਨਾਲ ਲਟਕਾ ਦਿੱਤੀ, ਇਸ ਨੇ ਦੇਖ ਲਈ। ਇਸ ਦੀ ਕੁਰਸੀ ਸੀ ਉਸ ਦੇ ਥੱਲੇ। ਉਹ ਬਚਨ ਕਰਨ ਤੇ ਇਹ ਉਪਰ ਨੂੰ ਦੇਖੇ। ਅਖੀਰ ਉਨ੍ਹਾਂ ਨੇ ਕਿਹਾ ਕਿ ਸੁਖਦੇਵ! ਮਨ ਇਕਾਗਰ ਕਰ। ਏਨੇ ਨੂੰ ਚੋਬਦਾਰਾਂ ਨੇ ਖਬਰ ਦੇ ਦਿੱਤੀ ਕਿ ਮਹਾਰਾਜ! ਅੱਗ ਲੱਗ ਗਈ ਮਹੱਲਾਂ ਵਿਚ। ਥੋੜ੍ਹੀ-ਥੋੜ੍ਹੀ ਦੇਰ ਬਾਅਦ ਆ ਕੇ ਦਸਦੇ ਨੇ ਕਿ ਹੁਣ ਫਲਾਣੇ ਥਾਂ ਆ ਗਈ। ਇਹ ਕਹਿ ਦਿਆ ਕਰੇ ਕਿ ਬੁਝਾ ਦਿਓ ਪਰ ਬਚਨ ਕਰੀ ਗਿਆ। ਜਦੋਂ ਅੱਗ 'ਸਿੰਘ ਦੁਆਰ' ਤੇ ਆਈ ਜਿਥੇ ਇਸ ਨੇ ਆਪਣੀ ਚਿੱਪੀ ਤੇ ਲੰਗੋਟੀ ਰੱਖੀ ਸੀ ਤੇ ਚੋਬਦਾਰ ਨੇ ਆ ਕੇ ਜਦੋਂ ਕਿਹਾ ਕਿ 'ਸਿੰਘ ਦੁਆਰ' ਨੂੰ ਅੱਗ ਲੱਗ ਗਈ ਹੈ ਤਾਂ ਸੁਖਦੇਵ ਉਠ ਕੇ ਦੌੜ ਲਿਆ ਤੇ ਜਾ ਕੇ ਆਪਣੀ ਚਿੱਪੀ ਤੇ ਲੰਗੋਟੀ ਚੁੱਕ ਲਈ। ਜਦੋਂ ਵਾਪਸ ਆਇਆ ਤਾਂ ਉਹ ਪੁੱਛਣ ਲੱਗੇ ਕਿ ਸੁਖਦੇਵ! ਕੀ ਗੱਲ, ਤੂੰ ਦੌੜਿਆ ਕਿਉਂ ਸੀ? ਕਹਿਣ ਲੱਗਿਆ ਕਿ ਮੇਰੀ ਚਿਪੀ ਤੇ ਲੰਗੋਟੀ ਉਥੇ ਪਈ ਸੀ। ਉਹ ਕਹਿਣ ਲੱਗੇ ਕਿ ਤੇਰੇ ਨਾਲੋਂ ਵੱਡਾ ਤਾਂ ਕੋਈ ਗ੍ਰਿਹਸਤੀ ਨਹੀਂ ਹੈ। ਆਹ ਆਨੇ ਦੀ ਚੀਜ਼ ਤੇ ਏਧਰ ਮਹੱਲ ਸੜ ਰਹੇ ਨੇ, ਘੋੜਿਆਂ ਦੇ ਤਬੇਲਿਆਂ ਨੂੰ ਅੱਗ ਲੱਗ ਗਈ, ਸਭ ਕੁਝ ਸੜ ਕੇ ਸੁਆਹ ਹੋ ਰਿਹਾ ਹੈ ਤੇ ਮੈਂ ਤੇਰੇ ਨਾਲ ਪ੍ਰਮਾਰਥਕ ਬਚਨ ਕਰ ਰਿਹਾ ਹਾਂ ਤੇ ਤੂੰ ਤਾਂ ਇਕ ਧੇਲੇ ਦੀ ਚੀਜ਼ ਤੇ ਹੀ ਨੱਠ ਗਿਆ। ਜਾਹ! ਵੱਡਾ ਗ੍ਰਿਹਸਤੀ ਹੈਂ ਤੂੰ - ਮਾਇਆ ਦੇ ਵਿਚ ਫਸਿਆ ਹੋਇਆ। ਪਹਿਲਾਂ ਆਪਣੇ-ਆਪ ਨੂੰ ਸਾਫ ਕਰਕੇ ਆ। ਬੜੀ ਝਾੜ ਪਈ। ਉਸ ਤੋਂ ਬਾਅਦ ਕਈ ਸਾਲ ਫੇਰ ਤਪੱਸਿਆ ਕਰਕੇ ਜਦੋਂ ਤੀਸਰੀ ਵਾਰੀ ਜਾਂਦਾ ਹੈ ਤਾਂ ਪਿਤਾ ਨੇ ਕਿਹਾ ਕਿ ਤੂੰ ਸ਼ਰਧਾ-ਭਾਵਨਾ ਨਾਲ ਜਾਹ। ਇਹ ਚੀਜ਼ ਇੰਜ ਨਹੀਂ ਮਿਲਦੀ ਜਿਵੇਂ ਤੂੰ ਭਾਲਦਾ ਹੈਂ। ਇਹ ਗਿਆਨ ਦੀ ਚੀਜ਼ ਬੜੀ ਅਮੁੱਲ ਹੈ, ਇਹ ਇੰਜ ਨਹੀਂ ਮਿਲਦੀ ਕਿ ਤੁਰਿਆ ਜਾਂਦਾ ਆਦਮੀ ਕਹੇ ਕਿ ਮੈਨੂੰ ਗਿਆਨ ਕਰਾ ਦਿਓ-

***ਧਾਰਨਾ - ਜਿਥੇ ਮਿਲੇ ਨਾ ਸੁਦਾਗਰ ਪੂਰਾ,***
***ਗਠੜੀ ਨਾ ਖੋਲ੍ਹੀਂ ਨਾਮ ਦੀ -2, 2.***
***ਮੇਰੇ ਪਿਆਰੇ, ਗਠੜੀ ਨਾ ਖੋਲ੍ਹੀਂ ਨਾਮ ਦੀ -2, 2.***
***ਜਿਥੇ ਮਿਲੇ ਨਾ ਸੁਦਾਗਰ ਪੂਰਾ,........ -2.***

***ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍॥***

***ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ॥***
***ਪੰਨਾ – 1365***

ਜਿੰਨਾ ਚਿਰ ਪੂਰਾ ਮੁੱਲ ਨਾ ਦੇਣ ਵਾਲਾ ਹੋਵੇ, ਕਹਿੰਦੇ ਨਾਮ ਦੀ ਗੰਢ ਨਾ ਖੋਲ੍ਹੀਂ ਕਿਉਂਕਿ ਉਹ ਅਧਿਕਾਰੀ ਨਹੀਂ ਹੈ, ਕੁਝ ਨਹੀਂ ਉਸ ਦੇ ਪੱਲੇ ਪੈਣਾ। ਇਸ ਦੇ ਵਾਸਤੇ –

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥***
***ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥***
***ਪੰਨਾ – 1102***

ਜਦੋਂ ਤੀਸਰੀ ਵਾਰੀ ਗਿਆ ਤਾਂ ਰਾਜਾ ਜਨਕ ਨੇ ਕਿਹਾ ਕਿ ਇਸ ਨੂੰ ਧੱਕੇ ਮਾਰਿਓ ਆਏ ਨੂੰ। ਆਇਆ ਤਾਂ ਧੱਕੇ ਮਾਰ ਕੇ ਪਰ੍ਹੇ ਹਟਾ ਦਿੱਤਾ ਕਿ ਤੈਨੂੰ ਇਜਾਜ਼ਤ ਨਹੀਂ ਹੈ ਮਿਲਣ ਦੀ, ਦੋ ਵਾਰੀ ਤੂੰ ਪਹਿਲਾਂ ਆ ਚੁਕਿਆ ਹੈਂ। ਉਸ ਵੇਲੇ ਪੂਰਾ ਸ਼ਰਧਾਲੂ, ਜਗਿਆਸੂ ਬਣ ਕੇ ਆਇਆ ਸੀ, ਗਾਹਕ ਬਣ ਕੇ ਆਇਆ ਸੀ। ਉਸ ਵੇਲੇ ਰਾਜਾ ਜਨਕ ਜੱਗ ਕਰ ਰਿਹਾ ਸੀ। ਜੱਗ ਦੀਆਂ ਜੂਠੀਆਂ ਪੱਤਲਾਂ ਆਪਣੇ ਨਿਜ ਮਹੱਲ ਦੀ ਖਿੜਕੀ ਤੋਂ ਹੇਠਾਂ ਸੁੱਟ ਰਿਹਾ ਸੀ ਆਪ। ਇਹ ਥੱਲੇ ਜਾ ਕੇ ਬੈਠ ਗਿਆ ਕਿ ਜਦੋਂ ਉਹ ਪੱਤਲ ਸੁੱਟਣ ਆਉਣਗੇ ਤਾਂ ਮੈਂ ਉਨ੍ਹਾਂ ਦੀ ਨਿਗ੍ਹਾ ਵਿਚ ਆ ਜਾਵਾਂਗਾ। ਮਹਾਰਾਜ ਜੀ ਕਹਿੰਦੇ–

***ਜੂਠਨ ਜੂਠਿ ਪਈ ਸਿਰ ਊਪਰਿ***
***ਖਿਨੁ ਮਨੂਆ ਤਿਲੁ ਨ ਡੁਲਾਵੈਗੋ॥ ਪੰਨਾ – 1309***

ਇਸ ਦਾ ਤਿਲ ਜਿੰਨਾ ਵੀ ਮਨ ਨਾ ਡੋਲਿਆ, ਵਿਚ ਆ ਗਿਆ ਢੇਰ ਦੇ। ਦਾਲਾਂ ਵਗੈਰਾ ਵਿਚ ਪੈ ਗਈਆਂ ਸਿਰ ਦੇ, ਜਟਾਵਾਂ ਭਰ ਗਈਆਂ। ਜਦੋਂ ਜੱਗ ਕਰ ਹਟਿਆ ਤਾਂ ਪੁਛਿਆ ਸੇਵਾਦਾਰਾਂ ਨੂੰ ਕਿ ਇਥੇ ਇਕ ਸੰਨਿਆਸੀ ਆਇਆ ਸੀ। ਉਹ ਕਹਿਣ ਲੱਗੇ ਕਿ ਉਹ ਤਾਂ ਖਿੜਕੀ ਥੱਲੇ ਬਹਿ ਗਿਆ ਸੀ ਜਿਥੇ ਤੁਸੀਂ ਪੱਤਲਾਂ ਸੁੱਟਦੇ ਸੀ, ਉਸ ਦੇ ਥੱਲੇ ਹੀ ਹੋਏਗਾ।

ਕਹਿੰਦੇ, "ਕੱਢੋ ਉਸ ਨੂੰ।"

ਕੱਢ ਕੇ ਲਿਆਂਦਾ ਢੇਰ ਵਿਚੋਂ। ਹੁਲੀਆ ਵਿਗੜਿਆ ਪਿਆ ਸੀ, ਦਾਲ ਵਗੈਰਾ ਸਿਰ ਉਪਰ ਪਿਆ ਹੋਇਆ ਸੀ ਸਭ ਕੁਝ। ਕਹਿਣ ਲੱਗੇ ਕਿ ਇਸ਼ਨਾਨ ਕਰਾਓ ਇਸ ਦਾ। ਇਸ਼ਨਾਨ ਵਗੈਰਾ ਕਰ ਕੇ ਜਦੋਂ ਆਇਆ ਤਾਂ ਕਹਿਣ ਲੱਗੇ ਕਿ ਹਾਂ! ਹੁਣ ਦੱਸ ਕਿਵੇਂ ਆਇਆ ਹੈਂ?

ਕਹਿਣ ਲੱਗਿਆ, "ਜੀ! ਮੇਰੇ ਮਨ ਨੂੰ ਸ਼ਾਂਤੀ ਨਹੀਂ ਆਉਂਦੀ।"

ਕਹਿੰਦੇ, "ਇਹ ਤਾਂ ਵਸਤੂ ਬਹੁਤ ਮਹਿੰਗੀ ਹੈ, ਪ੍ਰੀਖਿਆ ਦੇਣੀ ਪੈਣੀ ਹੈ, ਫੇਰ ਗੱਲ ਕਰਾਂਗੇ।"

ਕਹਿੰਦਾ, "ਦੱਸੋ ਮਹਾਰਾਜ!"

ਕਹਿਣ ਲੱਗੇ, "ਸ਼ਹਿਰ ਦੇ ਦੁਆਲੇ ਪੂਰਾ ਚੱਕਰ ਕੱਟਣਾ ਹੈ, ਹੱਥ ਵਿਚ ਤੇਰੇ ਦਿੰਦੇ ਹਾਂ ਛੰਨਾ ਤੇਲ ਦਾ ਭਰਿਆ ਹੋਇਆ। ਦੋ ਸਿਪਾਹੀ ਨੰਗੀ ਤਲਵਾਰ ਵਾਲੇ ਤੇਰੇ ਪਿਛੇ ਹੋਣਗੇ। ਜੇ ਇਕ ਕਤਰਾ ਤੇਲ ਦਾ ਡੁੱਲ੍ਹ ਗਿਆ ਤਾਂ ਨਾਲ ਦੀ ਨਾਲ ਤੇਰਾ ਸਿਰ ਕੱਟ ਦਿੱਤਾ ਜਾਏਗਾ।"

ਏਧਰ ਰਾਜੇ ਨੇ ਹੁਕਮ ਕਰ ਦਿਤਾ ਕਿ ਨਗਰ ਦੀ ਮੁੱਖ ਸੜਕ ਦੇ ਆਲੇ ਦੁਆਲੇ ਨਾਚ, ਗਾਣੇ, ਖੇਲ੍ਹਾਂ ਬੇਅੰਤ ਮੇਲੇ–ਰੌਣਕ ਆਦਿ ਸ਼ੁਰੂ ਕਰਵਾ ਦਿਓ। ਢੋਲ–ਢਮਕੇ ਵੱਜਣ ਲੱਗ ਗਏ, ਵਾਜੇ ਵੱਜਣ ਲੱਗ ਗਏ, ਖੇਡਾਂ ਆਦਿ ਸ਼ੁਰੂ ਹੋ ਗਈਆਂ। ਇਹ ਤੇਲ ਦਾ ਛੰਨਾ ਹੱਥ ਵਿਚ ਲੈ ਕੇ ਜਾ ਰਿਹਾ ਹੈ ਪਰ ਸੁਰਤ ਕਿਥੇ ਹੈ? ਧਿਆਨ ਹੈ ਕਿ ਮੇਰਾ ਤੇਲ ਦਾ ਕਤਰਾ ਨਾ ਡੁੱਲ੍ਹ ਜਾਵੇ ਜਾਂ ਇਹ ਹੈ ਕਿ ਪਿਛੇ ਸਿਪਾਹੀ ਆਉਂਦੇ ਨੇ, ਕਿਤੇ ਗਲ ਹੀ ਨਾ ਵੱਢ ਦੇਣ। ਸਾਰੇ ਸ਼ਹਿਰ ਦਾ ਗੇੜਾ ਕੱਢ ਕੇ ਛੰਨਾ ਬਿਨਾ ਤੇਲ ਡੋਲ੍ਹੇ ਵਾਪਸ ਫੜਾ ਦਿੱਤਾ। ਉਨ੍ਹਾਂ ਨੇ ਪੁਛਿਆ ਕਿ ਸੜਕ ਦੇ ਕਿਨਾਰੇ ਗੀਤ–ਸੰਗੀਤ, ਖੇਡਾਂ ਆਦਿ ਹੋ ਰਹੀਆਂ ਸਨ। ਉਹ ਕਹਿਣ ਲੱਗਿਆ ਕਿ ਮਹਾਰਾਜ! ਮੈਨੂੰ ਕੁਝ ਨਹੀਂ ਪਤਾ। ਮੈਨੂੰ ਤਾਂ ਐਨਾ ਹੀ ਪਤਾ ਸੀ ਕਿ ਇਸ ਦੇ ਵਿਚੋਂ ਤੇਲ ਨਾ ਡੁੱਲ੍ਹ ਜਾਵੇ। ਉਸ ਵੇਲੇ ਅਧਿਕਾਰੀ ਦੇਖ ਕੇ ਉਨ੍ਹਾਂ ਨੇ ਗਿਆਨ ਦਾ ਭੰਡਾਰਾ ਉਸ ਦੇ ਹਵਾਲੇ ਕਰ ਦਿੱਤਾ ਤੇ ਉਹ ਰਿਸ਼ੀ ਮਸ਼ਹੂਰ ਹੋਇਆ ਸੁਖਦੇਵ ਰਿਸ਼ੀ ਜਿਸ ਨੇ ਰਾਜੇ ਪ੍ਰੀਸ਼ਦ ਨੂੰ ਅੰਤ ਦੇ ਸਮੇਂ 'ਭਾਗਵਤ' ਦੀ ਕਥਾ ਸੁਣਾਈ ਸੀ।

ਸੋ ਏਸ ਤਰ੍ਹਾਂ ਦੇ ਨਾਲ ਭਾਈ ਅਨੀਰਾਏ ਸੁਜਾਨ ਰਾਏ ਨੂੰ ਕਹਿਣ ਲੱਗਿਆ ਕਿ ਸੁਜਾਨ ਰਾਏ ਜੀ! ਇਹ ਸੌਦਾ ਮਹਿੰਗਾ ਹੈ। ਇਹ ਗੁਰੂ ਤੋਂ ਬਗੈਰ ਨਹੀਂ ਮਿਲਦਾ। ਜਦੋਂ ਤੱਕ ਨਾ ਮਿਲੇ ਸ਼ਾਂਤੀ ਨਹੀਂ ਆਉਂਦੀ। ਕਹਿਣ ਲੱਗਿਆ ਕਿ ਗੁਰੂ ਕਿਥੋਂ ਟੋਲ੍ਹਾਂ? ਕਹਿੰਦਾ ਕਿ ਗੁਰੂ ਅਨੰਦਪੁਰ ਸਾਹਿਬ ਨੇ। ਗੁਰੂ ਦਸਵੇਂ ਪਾਤਿਸ਼ਾਹ ਵਰਗਾ ਕੋਈ ਹੋਰ ਗੁਰੂ ਹੀ ਨਹੀਂ ਹੈ। ਉਹ ਤਾਂ ਗੁਰੂ ਪ੍ਰਮੇਸ਼ਰ ਹੈ। ਗੁਰੂ ਤਾਂ ਬਥੇਰੇ ਨੇ। ਹਿਸਾਬ ਪੜ੍ਹਾਉਣ ਵਾਲਾ ਵੀ ਗੁਰੂ ਹੈ, ਪੰਜਾਬੀ ਪੜ੍ਹਾਉਣ ਵਾਲਾ ਪੰਜਾਬੀ ਦਾ ਗੁਰੂ ਹੈ, ਜਿਹੜਾ ਹਿੰਦੀ ਪੜ੍ਹਾਉਂਦਾ ਹੈ ਉਹ ਹਿੰਦੀ ਦਾ ਗੁਰੂ ਹੈ। ਜਿਸ ਨੇ ਕਾਰ ਚਲਾਉਣੀ ਸਿਖਾ ਦਿੱਤੀ ਉਹ ਕਾਰ ਸਿਖਾਉਣ ਵਾਲਾ ਗੁਰੂ ਹੈ। ਗੁਰੂ ਤਾਂ ਅਸੀਂ ਹਰ ਕਿਸੇ ਨੂੰ ਕਹਿ ਦਿੰਦੇ ਹਾਂ ਜਿਹੜਾ ਕੋਈ ਨਵੀਂ ਗੱਲ ਸੁਣਾਉਂਦਾ ਹੈ ਪਰ ਅਧਿਆਤਮਕ ਗੁਰੂ ਹੋਰ ਹੁੰਦਾ ਹੈ ਤੇ ਉਹ ਤਾਂ ਗੁਰੂ ਪਰਮੇਸ਼ਰ ਨੇ ਆਪ। ਸੋ ਤੂੰ ਉਥੇ ਜਾਹ – ਸ਼ਰਧਾ ਧਾਰ ਕੇ। ਉਸ ਵੇਲੇ ਘਰਵਾਲੀ ਨਾਲ ਗੱਲ ਕਰੀ ਕਿ ਮੈਂ ਗੁਰੂ ਦੇ ਕੋਲ ਜਾਣਾ ਹੈ ਤੇ ਨਾਮ ਦੀ ਦਾਤ ਪ੍ਰਾਪਤ ਕਰਨੀ ਹੈ। ਸਭ ਕੁਝ ਘਰ ਵਿਚ ਹੈ, ਬੱਚੇ ਪੜ੍ਹਦੇ ਨੇ, ਇਨ੍ਹਾਂ ਨੂੰ ਪੜ੍ਹਾਈਂ, ਮੈਨੂੰ ਪਤਾ ਨਹੀਂ ਕਿੰਨਾ–ਕੁ ਚਿਰ ਲੱਗੇਗਾ। ਗੁਰੂ ਦਸਵੇਂ ਪਾਤਿਸ਼ਾਹ ਦੇ ਪਾਸ ਆ ਗਿਆ ਤੇ ਦਰਸ਼ਨ ਕਰਦੀਸਾਰ, ਉਹ ਸੁੰਨ ਮੁੰਨ ਹੋ ਗਿਆ, ਇਕ ਟੱਕ ਦੇਖੀ ਜਾਂਦਾ ਹੈ। ਸੰਗਤਾਂ ਆਉਂਦੀਆਂ ਨੇ ਮੱਥਾ ਟੇਕ ਕੇ ਜਾਈ ਜਾਂਦੀਆਂ ਨੇ, ਤੇ ਥਾਂ ਦੇਖ ਕੇ ਬੈਠੀ ਜਾਂਦੀਆਂ ਨੇ। ਇਕ ਸਕਿੰਟ ਵਾਸਤੇ ਵੀ ਉਸ ਨੇ ਅੱਖ ਪਰ੍ਹੇ ਨਾ ਕਰੀ। ਦੀਵਾਨ ਦੀ ਸਮਾਪਤੀ ਹੋਈ, ਇਹ ਉਥੇ ਹੀ ਖੜ੍ਹਾ ਹੈ।

ਮਹਾਰਾਜ ਜੀ ਕਹਿੰਦੇ, "ਪ੍ਰੇਮੀਆ! ਉਰੇ ਆ ਜਾ ਸਾਡੇ ਕੋਲ। ਕੀ ਗੱਲ ਹੈ?"

ਕਹਿਣ ਲੱਗਿਆ ਕਿ ਪਾਤਿਸ਼ਾਹ! ਤੁਹਾਡਾ ਕਵੀ ਮੈਨੂੰ ਮਿਲਿਆ ਸੀ ਅਣੀਰਾਏ ਤੇ ਸਾਰੀ ਗੱਲ ਦੱਸ ਦਿੱਤੀ। ਮੈਂ ਤਾਲਾ ਖੁਲ੍ਹਵਾਉਣ ਆਇਆ ਹਾਂ, ਚਾਬੀ ਤੁਹਾਡੇ ਕੋਲ ਹੈ। ਮਹਾਰਾਜ ਜੀ ਕਹਿਣ ਲੱਗੇ ਕਿ ਐਨੀ ਛੇਤੀ ਨਹੀਂ ਖੁਲ੍ਹਿਆ ਕਰਦਾ। ਜਾਹ! ਪਹਿਲਾਂ ਸੇਵਾ ਕਰ ਕਿਉਂਕਿ ਗੁਰੂ ਘਰ ਦੇ ਅੰਦਰ ਜਿਹੜਾ ਸਭ ਤੋਂ ਸੁਖਾਲਾ ਸਾਧਨ ਹੈ, ਇਕ ਤਾਂ ਹੈ ਨਾਮ ਜੱਪਣਾ, ਦੂਸਰਾ ਹੈ ਸੇਵਾ ਕਰਨੀ। ਹੁਣ ਨਾਮ ਜਪਣ ਦੇ ਬਾਰੇ ਬਹੁਤ ਲੰਮੀ ਚੌੜੀ ਗੱਲ ਹੈ ਜੇ ਸਮਝਣੀ ਹੈ ਤਾਂ 'ਆਤਮ ਮਾਰਗ' ਦੇ ਮੈਂਬਰ ਬਣ ਜਾਓ, ਉਸ ਦੇ ਵਿਚ ਨਾਮ ਹੀ ਹੈ, ਹੋਰ ਕੁਝ ਹੈ ਨਹੀਂ। ਇਕ ਪੁਸਤਕ ਹੈ 'ਸੁਰਤਿ ਸ਼ਬਦ ਮਾਰਗ' ਉਸ ਦੇ ਵਿਚ ਕੋਸ਼ਿਸ਼ ਕਰੀ ਗਈ ਹੈ ਕਿ ਨਾਮ ਦੀ ਗੱਲ ਕਰੀਏ ਪਰ ਪੂਰੀ ਨਹੀਂ ਹੈ ਉਹ। ਜੇ ਕੋਈ ਕਹੇ ਕਿ ਐਨੀ ਹੀ ਹੈ। ਇਹ ਤਾਂ ਬੇਅੰਤ ਚੀਜ਼ ਹੈ। ਸੋ ਗੁਰੂ ਮਹਾਰਾਜ ਜੀ ਕਹਿੰਦੇ ਕਿ ਸੇਵਾ ਕਰ ਕਿਉਂਕਿ ਗੁਰੂ ਘਰ ਦੇ ਅੰਦਰ ਦੋ ਚੀਜ਼ਾਂ ਪ੍ਰਧਾਨ ਨੇ, ਇੰਜ ਪੜ੍ਹ ਲਓ –

***ਧਾਰਨਾ – ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ,***
***ਸੇਵਾ ਕਰਕੇ ਮਾਣ ਪਾਈਦੈ –2, 2.***
***ਮੇਰੇ ਪਿਆਰੇ, ਸੇਵਾ ਕਰਕੇ ਮਾਣ ਪਾਈਦੈ –2,***
***ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ..... –2.***

ਕਹਿਣ ਲੱਗੇ ਕਿ ਪਿਆਰਿਆ! ਗੁਰੂ ਘਰ ਦੇ ਵਿਚ ਨਾਮ ਜਪਣਾ ਤੇ ਸੇਵਾ ਕਰਨਾ। ਸਮਝ ਲੈ ਜਿਵੇਂ ਜਹਾਜ ਦੇ ਦੋ ਪੰਖ ਹੁੰਦੇ ਨੇ। ਉਡਣ ਵਾਲਾ ਕੋਈ ਪੰਛੀ ਜੇ ਉਸ ਦੇ ਦੋ ਖੰਭ ਹੋਣ ਤਾਂ ਉਡਾਰੀ ਮਾਰਦਾ ਹੈ, ਇਕ ਨਾਲ ਨਹੀਂ ਉਡਾਰੀ ਮਾਰੀ ਜਾਂਦੀ। ਉਸ ਵੇਲੇ ਚਰਨਾਂ ਤੇ ਢਹਿ ਪਿਆ ਕਿ ਮਹਾਰਾਜ! ਕਿਰਪਾ ਕਰੋ ਤੇ ਮੈਨੂੰ ਕੋਈ ਰਾਹ ਦੱਸੋ। ਮਹਾਰਾਜ ਜੀ ਕਹਿੰਦੇ ਕਿ ਨਾਮ ਜੱਪਣ ਲਈ ਪਹਿਲੀ ਜਰੂਰੀ ਗੱਲ, ਜਿਸ ਨੂੰ ਤੂੰ ਹਿਰਦੇ ਵਿਚ ਵਸਾ ਲੈ, ਉਹ ਇਹ ਹੈ ਕਿ ਵਾਹਿਗੁਰੂ ਜੀ ਤੇਰੇ ਅੰਦਰ ਵੀ ਹੈ ਤੇ ਬਾਹਰ ਵੀ ਹੈ। ਦੇਖਿਓ! ਇਹ ਗੱਲ ਯਾਦ ਰੱਖਿਓ ਜਿਹੜੀ ਮੈਂ ਹੁਣ ਕਹਿ ਰਿਹਾ ਹਾਂ..., ਜਿਹੜੇ ਨਾਮ ਜਪਦੇ ਨੇ, ਬਾਣੀ ਪੜ੍ਹਦੇ ਨੇ ਉਹ ਇਸ ਗੱਲ ਨੂੰ ਹਿਰਦੇ ਵਿਚ ਧਾਰ ਲਓ, ਨਹੀਂ ਤਾਂ ਫੇਰ ਫਲ ਨਹੀਂ ਮਿਲਦਾ–

***ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥***
***ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ॥***
***ਪੰਨਾ – 491***

ਜੇ ਵਾਹਿਗੁਰੂ ਕਹਿਣਾ ਹੈ ਤਾਂ ਵਾਹਿਗੁਰੂ ਨੂੰ ਪਛਾਣ ਕੇ ਕਹਿਣਾ ਹੈ 'ਵਾਹਿਗੁਰੂ'। ਐਵੇਂ ਹੀ ਹਵਾ ਵਿਚ ਸੋਟਾ ਨਾ ਮਾਰੋ। ਵਾਹਿਗੁਰੂ–ਵਾਹਿਗੁਰੂ–ਵਾਹਿਗੁਰੂ ਵਾਹਿਗੁਰੂ – ਫਲ ਤਾਂ ਇਸ ਦਾ ਵੀ ਹੈ ਪਰ ਇਸ ਦੇ ਨਾਲੋਂ ਹਜ਼ਾਰ ਗੁਣਾ ਫਲ ਵੱਧ ਦੀ ਮੈਂ ਗੱਲ ਦਸਦਾ ਹਾਂ। ਉਹ ਇਹ ਹੈ ਕਿ ਵਾਹਿਗੁਰੂ ਨੂੰ ਤੁਸੀਂ ਮਹਿਸੂਸ ਕਰੋ ਕਿ ਚਾਹੇ ਮੈਨੂੰ ਦਿਸਦਾ ਹੈ, ਚਾਹੇ ਨਹੀਂ ਦਿਸਦਾ ਪਰ ਉਹ ਪਿਆਰਾ ਸਭ ਕੁਝ ਜਾਨਣ ਵਾਲਾ ਹੈ –

***ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ॥***
***ਪੰਨਾ – 612***
***ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ॥***
***ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ॥***
***ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ॥***
***ਪੰਨਾ – 677***

ਜਿਹੜਾ ਵਿਛੜਦਾ ਹੀ ਨਹੀਂ, ਫੇਰ ਅਸਲੀ ਮਿੱਤਰ ਤਾਂ ਓਹੀ ਹੈ। ਮਹਾਰਾਜ ਜੀ ਕਹਿੰਦੇ ਉਸ ਨੂੰ ਨਾ ਭੁੱਲੀ, ਜਦੋਂ ਵੀ 'ਵਾਹਿਗੁਰੂ' ਕਹਿਣਾ ਹੈ ਤਾਂ ਉਸ ਨੂੰ ਪਛਾਣ ਕੇ ਕਹਿ ਕਿ ਮੈਂ ਉਸ ਨੂੰ ਕਹਿ ਰਿਹਾ ਹਾਂ। ਉਸ ਦੇ ਬਾਰੇ ਯਾਦ ਰੱਖੀਂ ਕਿ ਉਹ ਬਾਹਰ ਵੀ ਤੇ ਅੰਦਰ ਵੀ ਹਰ ਥਾਂ ਤੇ ਹੈ –

***ਕਾਹੇ ਰੇ ਬਨ ਖੋਜਨ ਜਾਈ॥***
***ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥***
***ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥***
***ਪੰਨਾ – 684***

ਜਿਵੇਂ ਫੁੱਲ ਦੇ ਵਿਚ ਵਾਸ਼ਨਾ ਵਸਦੀ ਹੈ, ਸ਼ੀਸ਼ੇ ਦੇ ਵਿਚ ਆਪਣਾ ਪਰਛਾਵਾਂ (ਅਕਸ, ਪ੍ਰਤੀਬਿੰਬ) ਹੁੰਦਾ ਹੈ –

***ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥***
***ਪੰਨਾ – 684***

ਉਹ ਤੇਰੇ ਅੰਦਰ ਹੈ ਜਿਸ ਨੂੰ ਤੂੰ ਮਿਲਣਾ ਹੈ। ਉਸ ਨੂੰ ਹਾਜਰ ਨਾਜਰ ਜਾਣ ਕੇ ਵਾਹਿਗੁਰੂ ਕਹਿ। ਕਹਿ ਕੇ ਦੇਖ ਲਿਓ ਸਵੇਰੇ, ਕਿੰਨਾ ਫਲ ਹੋਏਗਾ। ਕਿੰਨਾ ਮਨ ਟਿਕੇਗਾ। ਕਿੰਨਾ ਅਨੰਦ ਆਏਗਾ। ਇਕ ਹਜ਼ਾਰ ਗੁਣਾ ਜ਼ਿਆਦਾ ਫਲ ਹੈ। ਹਜ਼ਾਰ ਵਾਰੀ ਵਾਹਿਗੁਰੂ ਵਾਹਿਗੁਰੂ ਕਹੋ ਤੇ ਇਕ ਵਾਰੀ ਮਹਿਸੂਸ ਕਰਕੇ ਵਾਹਿਗੁਰੂ ਨੂੰ ਵਾਹਿਗੁਰੂ ਕਹਿ ਦਿਓ, ਇਕ ਹਜ਼ਾਰ ਗੁਣਾ ਜਿਆਦਾ ਫਲ ਪ੍ਰਾਪਤ ਹੁੰਦਾ ਹੈ। ਮਹਾਰਾਜ ਜੀ ਦਸਦੇ ਹੁੰਦੇ ਸੀ ਇਹੋ ਜਿਹੇ ਬਚਨ ਪ੍ਰਤਿਆ ਕੇ ਦੇਖੇ ਹੋਏ ਸੀ ਉਨ੍ਹਾਂ ਨੇ। ਸੋ ਏਸ ਤਰ੍ਹਾਂ ਦੇ ਨਾਲ ਕਹਿੰਦੇ –

***ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥***
***ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥***
***ਪੰਨਾ – 684***

ਇਸ ਨੂੰ ਚੀਨਣਾ ਪੈਂਦਾ ਹੈ ਤੇ ਇਹ ਹੈ ਲੰਮਾ ਵਿਸ਼ਾ। ਤਿੰਨ ਦੀਵਾਨ ਰਹਿੰਦੇ ਨੇ, ਜੇ ਵਿਚ ਆ ਗਿਆ ਕਿਸੇ ਪ੍ਰਸੰਗ ਦੇ, ਮੈਂ ਗੱਲ ਕਰ ਦਿਆਂਗਾ। ਸੋ ਏਸ ਤਰ੍ਹਾਂ ਦੇ ਨਾਲ ਮਹਾਰਾਜ ਜੀ ਨੇ ਉਸ ਨੂੰ ਕਿਹਾ ਕਿ ਤੁਸੀਂ ਐਵੇਂ ਹੀ ਨਹੀਂ ਜਪਣਾ ਕਿ ਵਾਹਿਗੁਰੂ ਹੈ ਜਾਂ ਨਹੀਂ। ਉਹ ਤਾਂ ਜਾਗਰਤ ਜੋਤ ਹੈ –

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥***
***ਨਾ ਘਾਟ ਹੈ ਨ ਬਾਢ ਹੈ, ਨ ਘਾਟਿ ਬਾਢਿ ਹੋਤ ਹੈ॥***
***(ਅਕਾਲ ਉਸਤਤਿ)***

ਉਹ ਜਪਣਾ ਹੈ –

***ਧਾਰਨਾ – ਜਪੋ ਖਾਲਸਾ ਤੁਸੀਂ ਜਾਗਦੀ ਜੋਤ ਨੂੰ –2, 2.***
***ਜਾਗਦੀ ਜੋਤ ਨੂੰ – 2.***
***ਜਪੋ ਖਾਲਸਾ ਤੁਸੀਂ................ –2.***

***ਜਾਗਤ ਜੋਤਿ ਜਪੈ ਨਿਸ ਬਾਸੁਰ,***
***ਏਕ ਬਿਨਾਂ ਮਨ ਨੈਕ ਨ ਆਨੈ॥***
***ਪੂਰਨ ਪ੍ਰੇਮ ਪ੍ਰਤੀਤ ਸਜੈ,***
***ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥***
***ਸਰਬ ਲੋਹ ਗ੍ਰੰਥ 'ਚੋਂ***

ਸਾਰੇ ਪਰੀਪੂਰਨ ਹੈ, ਉਸ ਨੂੰ ਵਾਹਿਗੁਰੂ ਕਹੀਂ। ਸੇਵਾ ਕਰੀਂ ਸਰੀਰ ਨਾਲ। ਸੋ ਪੁੱਛਣ ਲੱਗਿਆ ਕਿ ਮਹਾਰਾਜ ਜੀ

ਹੁਕਮ ਕੀ ਹੈ? ਮਹਾਰਾਜ ਜੀ ਕਹਿਣ ਲੱਗੇ ਕਿ ਜਿਧਰ ਨੂੰ ਮੂੰਹ ਹੈ ਚਲਿਆ ਜਾਹ, ਜਿਥੇ ਰੁਕਾਵਟ ਪੈ ਗਈ ਉਥੇ ਰੁਕ ਜਾਈਂ। ਰੋਪੜ ਆ ਗਿਆ ਉਹ। ਰੋਪੜ ਆ ਕੇ ਪੈਰ ਤਿਲ੍ਹਕਿਆ ਤੇ ਉਸ ਨੇ ਸੋਚਿਆ ਕਿ ਲੈ ਬਈ ਇਥੇ ਰੁਕਾਵਟ ਪੈ ਗਈ, ਇਥੇ ਹੀ ਝੌਂਪੜੀ ਪਾਉਂਦੇ ਹਾਂ। ਉਸ ਨੇ ਅਨੰਦਪੁਰ ਸਾਹਿਬ ਦੇ ਰਾਹ ਤੇ ਝੌਂਪੜੀ ਪਾ ਲਈ। ਹਕੀਮ ਸੀ ਬਹੁਤ ਵਧੀਆ, ਦਵਾਈਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ, ਲੋਕ ਰਾਜ਼ੀ ਹੋਣ ਲੱਗ ਗਏ। ਜਿਹੜੀਆਂ ਸੰਗਤਾਂ ਅਨੰਦਪੁਰ ਸਾਹਿਬ ਦਰਸ਼ਨਾਂ ਨੂੰ ਆਉਂਦੀਆਂ ਨੇ, ਉਹ ਵੀ ਦਵਾਈਆਂ ਲੈਂਦੀਆਂ ਨੇ। ਯਥਾ ਸ਼ਕਤ ਸੇਵਾ ਕਰਦਾ ਹੈ, ਆਪਣੇ ਪੱਲਿਓਂ ਖਾਂਦਾ ਹੈ, ਕਿਸੇ ਤੋਂ ਦਵਾਈ ਦਾ ਮੁੱਲ ਨਹੀਂ ਲੈਂਦਾ। ਸੋ ਏਸ ਤਰ੍ਹਾਂ ਕਰਦੇ ਸਮਾਂ ਬੀਤਦਾ ਗਿਆ, ਬਹੁਤ ਸਮਾਂ ਬੀਤ ਗਿਆ। ਮਹਾਰਾਜ ਜੀ ਕੋਲ ਵੀ ਸੰਗਤਾਂ ਆ ਕੇ ਕਹਿੰਦੀਆਂ ਨੇ ਕਿ ਮਹਾਰਾਜ! ਇਹੋ ਜਿਹਾ ਗੁਰਸਿਖ ਤਾਂ ਦੇਖਿਆ ਹੀ ਨਹੀਂ, ਕਿੰਨੀ ਸੇਵਾ ਕਰਦਾ ਹੈ, ਕਿੰਨੀ ਅਧੀਨਗੀ ਹੈ। ਪੱਲਿਓਂ ਦਵਾਈਆਂ ਦਿੰਦਾ ਹੈ ਹਮੇਸ਼ਾ ਹੀ। ਅੱਜ ਪੋਹ ਸੁਦੀ ਸੱਤਵੀਂ ਦਾ ਪ੍ਰਕਾਸ਼ ਉਤਸਵ ਮਨਾ ਰਹੇ ਨੇ। ਗੁਰੂ ਮਹਾਰਾਜ ਜੀ ਤਿਆਰ ਹੋਏ, ਘੋੜੇ ਤੇ ਚੜ੍ਹੇ ਪਰ ਦਿਵਾਨ ਵਿਚ ਨਹੀਂ ਗਏ। ਉਥੋਂ ਚਲ ਪਏ। ਜਿਹੜੇ ਮੁਖੀ ਸੇਵਾਦਾਰ ਸੀ ਉਨ੍ਹਾਂ ਨੇ ਕਿਹਾ ਕਿ ਗੁਰੂ ਮਹਾਰਾਜ ਜੀ ਕਿਧਰ ਬਿਨ ਦੱਸੇ ਜਾ ਰਹੇ ਨੇ, ਘੋੜਾ ਗੈਲਪ ਕਰ ਦਿੱਤਾ। ਉਨ੍ਹਾਂ ਨੇ ਵੀ ਘੋੜੇ ਪਿਛੇ ਲਾ ਲਏ। ਅਖੀਰ ਮਹਾਰਾਜ ਜੀ ਰੋਪੜ ਪਹੁੰਚ ਗਏ ਤੇ ਝੌਂਪੜੀ ਵੱਲ ਨੂੰ ਰੁਖ ਕਰ ਲਿਆ। ਸੁਜਾਨ ਰਾਏ ਦੇਖਦਾ ਹੈ ਕਿ ਗੁਰੂ ਮਹਾਰਾਜ ਜੀ ਆ ਗਏ, ਕਿੰਨੀ ਖੁਸ਼ੀ ਹੋਈ ਉਸ ਦੇ ਮਨ ਵਿਚ ਕਿ ਗੁਰੂ ਮਹਾਰਾਜ ਜੀ ਆ ਗਏ। ਅੱਜ ਗੁਰ ਪੁਰਬ ਹੈ, ਮੈਂ ਤਾਂ ਜਾ ਨਹੀਂ ਸੀ ਸਕਦਾ ਕਿਉਂਕਿ ਮਰੀਜ਼ ਬੜੇ ਗੰਭੀਰ ਬਿਮਾਰ ਨੇ। ਆਹ ਗੱਲ ਅਜੇ ਸੋਚ ਹੀ ਰਿਹਾ ਸੀ ਕਿ ਐਨੇ ਨੂੰ ਇਕ ਮਾਈ ਆਈ ਤੇ ਕਹਿਣ ਲੱਗੀ ਕਿ ਵੈਦ ਜੀ! ਮੇਰੀ ਨੂੰਹ ਪਲਾਂ ਤੇ ਹੈ, ਜੇ ਤੁਸੀਂ ਨਾ ਗਏ ਤਾਂ ਉਸ ਨੇ ਮਰ ਜਾਣਾ ਹੈ। ਦੇਖ ਲਿਆ ਕਿ ਗੁਰੂ ਸਾਹਿਬ ਆ ਰਹੇ ਨੇ, ਉਸੇ ਵੇਲੇ ਪੋਟਲੀ ਚੁਕੀ ਦਵਾਈਆਂ ਦੀ ਤੇ ਉਸ ਦੇ ਨਾਲ ਚੱਲ ਪਏ। ਕਹਿੰਦਾ ਹੁਕਮ ਮੈਨੂੰ ਸੇਵਾ ਦਾ ਹੈ। ਸੋ ਸੇਵਾ ਵਿਚ ਨਾ ਭੰਗਣਾ ਪੈ ਜਾਵੇ। ਉਥੇ ਗਿਆ, ਦਵਾਈ ਦਿੱਤੀ, ਜਦੋਂ ਉਸ ਨੇ ਕਿਹਾ ਕਿ ਮੈਂ ਹੁਣ ਠੀਕ ਹਾਂ, ਉਸ ਵੇਲੇ ਵਾਪਸ ਆਇਆ। ਜਦੋਂ ਆਪਣੀ ਝੌਂਪੜੀ ਕੋਲ ਪਹੁੰਚਿਆ ਤਾਂ ਕੀ ਦੇਖਦਾ ਹੈ ਕਿ ਗੁਰੂ ਦਸਵੇਂ ਪਾਤਿਸ਼ਾਹ ਸਫ ਤੇ ਬੈਠੇ ਨੇ ਜਿਥੇ ਮਰੀਜ ਆ ਕੇ ਬੈਠਦੇ ਸਨ, ਕੋਈ ਮੰਜਾ ਨਹੀਂ ਲਿਆ ਆਪ ਨੇ, ਕੁਝ ਹੋਰ ਨਹੀਂ ਲਿਆ। ਚੁਪ ਕਰੀ ਬੈਠੇ ਨੇ, ਇਕੱਠ ਹੋ ਗਿਆ, ਉਹ ਪਿਛਲੇ ਸਿੰਘ ਵੀ ਆ ਕੇ ਰਲ ਗਏ ਤੇ ਬੇਨਤੀ ਕਰਨ ਲੱਗੇ ਕਿ ਮਹਾਰਾਜ! ਪਲੰਘ ਤੇ ਬੈਠ ਜਾਓ। ਕਹਿਣ ਲੱਗੇ, "ਨਾ! ਆਹ ਹੀ ਠੀਕ ਹੈ।"

ਏਨੇ ਨੂੰ ਸੁਜਾਨ ਰਾਏ ਆ ਗਿਆ। ਦੂਰੋਂ ਦੇਖਿਆ ਕਿ ਮੈਂ ਤਾਂ ਮਹਾਰਾਜ ਜੀ ਦਾ ਆਦਰ ਹੀ ਨਾ ਕਰ ਸਕਿਆ ਤੇ ਕੋਈ 'ਜੀ ਆਇਆਂ' ਵੀ ਨਾ ਕਹਿ ਸਕਿਆ ਤੇ ਭੁੰਜੇ ਹੀ ਬੈਠੇ ਨੇ ਆ ਕੇ ਸਫ ਦੇ ਉੱਤੇ। ਉਸ ਵੇਲੇ ਬਹੁਤ ਵੈਰਾਗ ਵਿਚ ਆ ਗਿਆ ਤੇ ਰੋਣ ਲੱਗ ਪਿਆ। ਨਾਲ ਹੀ ਬੇਨਤੀ ਕਰਦਾ ਹੈ ਕਿ ਪਾਤਿਸ਼ਾਹ! ਮੈਂ ਆਪ ਦਾ ਆਦਰ ਸਤਿਕਾਰ ਨਾ ਕਰ ਸਕਿਆ। ਅੱਜ ਆਪ ਆਏ ਹੋ, ਕਿੰਨੇ ਚਿਰਾਂ ਤੋਂ ਬਾਅਦ ਆਪ ਦੇ ਦਰਸ਼ਨ ਹੋਏ ਨੇ। ਉਸ ਵੇਲੇ ਮਹਾਰਾਜ ਜੀ ਨੇ ਉਠ ਕੇ ਬੁਕੱਲ ਵਿਚ ਲੈ ਲਿਆ ਤੇ ਕਹਿਣ ਲੱਗੇ, "ਸਿੱਖਾ! ਨਿਹਾਲ! ਨਿਹਾਲ!! ਨਿਹਾਲ!!! ਤੂੰ ਗੁਰੂ ਨਾਨਕ ਸਾਹਿਬ ਦੀ ਸਿੱਖੀ ਕਮਾਈ ਹੈ। ਤੂੰ ਮਰੀਜਾਂ ਦੇ ਪੱਟੀਆਂ ਨਹੀਂ ਕੀਤੀਆਂ, ਮੇਰੇ ਕਰਦਾ ਰਿਹਾ ਹੈਂ, ਤੂੰ ਦਵਾਈ ਦੇ ਕੇ ਮਰੀਜ਼ ਨੂੰ ਰਾਜ਼ੀ ਨਹੀਂ ਕਰਿਆ ਸਗੋਂ ਮੈਨੂੰ ਰਾਜ਼ੀ ਕਰਿਆ ਹੈ।" ਉਸ ਵੇਲੇ ਮਹਾਰਾਜ ਜੀ ਨੇ ਬ੍ਰਹਮਗਿਆਨ ਦੀ ਦਾਤ ਦੇ ਦਿੱਤੀ। ਉਸ ਵੇਲੇ ਉਸ ਦੇ ਜੋ ਭਾਵ ਸਨ, ਆਪਾਂ ਪਿਆਰ ਨਾਲ ਪੜ੍ਹੋ -

***ਧਾਰਨਾ - ਵਾਹਵਾ-ਵਾਹਵਾ ਬਈ ਬੰਦ ਮੇਰੇ ਨੈਣ ਖੋਲ੍ਹਤੇ -2, 2.***
***ਮੈਨੂੰ ਸਾਰੀਆਂ ਘਟਾਂ ਵਿਚ ਦਿੱਸਿਆ -2, 2.***
***ਬੰਦ ਮੇਰੇ ਨੈਣ ਖੋਲ੍ਹਤੇ -2, 2.***
***ਵਾਹਵਾ-ਵਾਹਵਾ ਬਈ ਬੰਦ ਮੇਰੇ ਨੈਣ ਖੋਲ੍ਹਤੇ -2, 2.***

***ਗੁਰਹਿ ਦਿਖਾਇਓ ਲੋਇਨਾ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ***
***ਤੂੰਹੀ ਤੂੰਹੀ ਮੋਹਿਨਾ॥ ਪੰਨਾ - 407***

ਹੇ ਪ੍ਰਭੂ! ਮੇਰੇ ਤੇ ਐਨੀ ਕਿਰਪਾ! ਜਿਧਰ ਨੂੰ ਮੈਂ ਦੇਖਦਾ ਹਾਂ ਤੇਰੇ ਹੀ ਦਰਸ਼ਨ ਹੁੰਦੇ ਨੇ। ਆਪ ਨੇ ਜਿਹੜੀ ਗੱਲ ਕਹੀ ਹੈ ਕਿ ਮੇਰੇ ਮਲ੍ਹਮ-ਪੱਟੀਆਂ ਕਰੀਆਂ, ਇਹ ਬਿਲਕੁਲ ਸਹੀ ਹੈ। ਸੋ ਉਸ ਵੇਲੇ ਗੁਰਸਿਖ ਨੂੰ ਪ੍ਰਮੇਸ਼ਰ ਦਾ ਮਿਲਾਪ ਕਰਾ ਦਿੱਤਾ। ਗੁਰੂ ਪ੍ਰਮੇਸ਼ਰ ਹੀ ਹੁੰਦਾ ਹੈ -

***ਗੁਰੁ ਪਰਮੇਸਰੁ ਏਕੋ ਜਾਣੁ॥ ਪੰਨਾ - 864***

ਬ੍ਰਹਮਗਿਆਨ ਦੀ ਦਾਤ ਦੇ ਦਿੱਤੀ, ਘਟ-ਘਟ ਦੇ ਵਿਚ ਵਿਆਪਕ ਪ੍ਰਮੇਸ਼ਰ ਨਜ਼ਰ ਆਉਣ ਲੱਗ ਪਿਆ। ਸੋ ਆਪਾਂ ਇਹ ਕਿਹਾ ਸੀ ਕਿ -

***ਭਈ ਪਰਾਪਤਿ ਮਾਨੁਖ ਦੇਹੁਰੀਆ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥ ਪੰਨਾ - 12***

ਇਕ ਛੋਟੀ ਜਿਹੀ ਸਾਖੀ ਦੀ ਵਿਚਾਰ ਆਪਾਂ ਨੇ ਕਰੀ ਹੈ - ਬਹੁਤ ਸੰਖੇਪ ਰੂਪ ਦੇ ਅੰਦਰ। ਸੋ ਸਾਡੀ ਵਾਰੀ ਆ ਗਈ। ਏਸ ਵਾਰੀ ਦਾ ਫਾਇਦਾ ਉਠਾਓ ਸਾਧ ਸੰਗਤ ਜੀ! ਵਾਹਿਗੁਰੂ ਅੰਦਰ ਹੈ ਪਰ ਹਉਮੈ ਦਾ ਨਾਸ਼ ਜਿੰਨਾ ਚਿਰ ਨਹੀਂ ਹੁੰਦਾ ਓਨਾ ਚਿਰ ਨਹੀਂ ਦਰਸ਼ਨ ਹੁੰਦੇ -

***ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥***
***ਪੰਨਾ - 560***

ਹਉਮੈ ਦਾ ਨਾਮ ਨਾਲ ਵਿਰੋਧ ਹੈ। ਸੋ ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ। ਸਾਰੇ ਪ੍ਰੇਮੀ ਅਨੰਦ ਸਾਹਿਬ, ਗੁਰਸਤੋਤਰ, ਅਰਦਾਸ ਵਿਚ ਸ਼ਾਮਲ ਹੋਵੋ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਮੈਨੂੰ ਮਹਾਂਪੁਰਸ਼ਾਂ ਦੀ ਸੰਗਤ ਕਿਵੇਂ ਪ੍ਰਾਪਤ ਹੋਈ ?

## ਸੰਤ ਪਿਤਾ ਨਾਲ ਮੇਰਾ ਸੰਪਰਕ ਕਿਵੇਂ ਹੋਇਆ ?

***ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤ***

ਆਤਮ ਮਾਰਗ ਦੇ ਸੁਘੜ ਸੰਪਾਦਕ ਵਲੋਂ, ਪਰਮ ਪੂਜਯਵਰ ਸੰਤ ਮਹਾਰਾਜ ਜੀ ਦੇ ਗੋਬਿੰਦ-ਧਾਮ ਪਧਾਰ ਜਾਣ ਉਪਰੰਤ, ਜਦੋਂ ਤੋਂ ਇਹ ਐਲਾਨ ਕੀਤਾ ਹੈ ਕਿ ਆਪਣੇ ਨੂਰਾਨੀ ਰਹਿਬਰ ਨਾਲ ਆਪੋ ਆਪਣੀ ਅਧਿਆਤਮਿਕ ਸਾਂਝ ਅਤੇ ਗੁਰਮਤਿ ਦੀ ਲਾਈ ਚੇਟਕ ਦੀ ਕਥਾ ਨੂੰ ਬਿਆਨ ਕਰਨ ਲਈ ਅੱਗੇ ਆਓ, ਖ਼ਾਕਸਾਰ ਓਸ ਪਰਮ ਸਨੇਹੀ ਤੇ ਮਿੱਠਬੋਲੜੇ, ਮਹਾਂਪੁਰਸ਼, ਦਇਆ-ਸਾਗਰ, ਕ੍ਰਿਪਾ-ਨਿਧਾਨ, ਮਿਹਰਦਾਤੇ ਅਤੇ ਬਖਸ਼ਿੰਦ ਸੱਜਣ (ਜਿਨ੍ਹਾਂ ਨੇ ਇਨ੍ਹਾਂ ਸਤਰਾਂ ਦੀ ਲੇਖਕਾਂ ਨੂੰ ਲੋਕ-ਪ੍ਰਲੋਕ, ਜਨਮ-ਮਰਨ, ਆਪਣੇ ਪਰਾਏ, ਦੀਨ-ਦੁਨੀ, ਚੰਗੇ ਮੰਦੇ ਅਰਥਾਤ ਸਵਾਰਥ-ਪ੍ਰਮਾਰਥ ਦੀ ਸੋਝੀ ਦੇ ਯੋਗ ਬਣਾਇਆ) ਸੰਬੰਧੀ ਕੁਝ ਉਲੀਕਣ ਦੇ ਸਾਰੇ ਜਤਨ ਨਿਸਫਲ ਰਹੇ ਹਨ। ਸੰਤ ਪਿਤਾ ਜੀ (ਜਿਹੜਾ ਸੰਬੋਧਨ ਮੈਂ ਉਨ੍ਹਾਂ ਲਈ ਸਦੈਵ ਹੀ ਵਰਤਦੀ ਰਹੀ ਹਾਂ) ਦਾ ਚਿਤਵਨ ਅਕਸਰ ਹੀ ਨੇਤਰਾਂ ਨੂੰ ਸੇਜਲ, ਮਨ ਨੂੰ ਵੈਰਾਗਵਾਨ ਅਤੇ ਆਤਮਾ ਨੂੰ ਅਧੀਰ ਬਣਾ ਦਿੰਦਾ ਰਿਹਾ ਹੈ। ਓਸ ਸੋਲਾਂ ਕਲਾ ਸੰਪੂਰਨ ਦੈਵੀ ਆਤਮਾ ਨੇ ਇਸ 'ਬੱਚੜੀ' ਨੂੰ ਜਿਵੇਂ ਲਾਡ ਲਡਾਇਆ ਹੈ, ਮਾਣ-ਸਤਿਕਾਰ ਅਤੇ ਵਡਿਆਈ ਬਖਸ਼ੀ, ਗੁੰਗੀ ਦੇ ਸਿਰ ਹੱਥ ਰੱਖ ਕੇ ਬਚਨ ਕਰਵਾਏ ਹਨ, ਆਪਣੀ ਅਧਿਆਤਮਕ ਨੇੜਤਾ ਪ੍ਰਦਾਨੀ ਹੈ, ਓਸ ਸਭ ਕਾਸੇ ਦਾ ਖਿਆਲ ਕਰਕੇ ਵੀ ਰਸ ਵਿਭੋਰੀ ਹੋ ਉਠਦੀ ਹਾਂ। ਗੁਰਮਤਿ ਗਾਡੀ ਰਾਹ ਤੇ ਉਂਗਲ ਫੜ ਕੇ ਤੁਰਨਾ ਸਿਖਾਉਣ ਵਾਲੇ ਸੰਤ ਮਹਾਰਾਜ ਜੀ ਨੇ ਆਪਣੀਆਂ ਲੱਖਾਂ ਪਿਆਰੀਆਂ ਸੰਗਤਾਂ ਵਿਚ ਕਿਵੇਂ ਇਸ ਨਾਚੀਜ਼ ਲਈ ਮੋਹ ਤੇ ਮੁਹੱਬਤਾਂ ਉਪਜਾ ਦਿਤੀਆਂ, ਇਹ ਅਵੱਸ਼ ਹੀ ਮੇਰੇ ਪੂਰਬਲੇ ਭਾਗਾਂ ਦਾ ਫਲ ਦਿਤਾ ਹੋਵੇਗਾ ਦਾਤਾਰ ਨੇ। ਜੋ ਕੁਝ ਉਨ੍ਹਾਂ ਇਸ ਨਿਮਾਣੀ ਜਿੰਦ ਨੂੰ ਬਖਸ਼ਿਆ, ਉਹ ਵੀ ਘੱਟ ਜ਼ਿਕਰਯੋਗ ਨਹੀਂ।

ਆਤਮ ਮਾਰਗ ਦੇ ਸੂਝਵਾਨ ਪਾਠਕੋ, ਆਪਾਂ ਸਾਰਿਆਂ ਨੂੰ ਹੀ ਬਾਬਾ ਜੀ ਦੇ ਅਮੁੱਕ, ਅਖੁੱਟ ਤੇ ਅਸੀਮ ਪਿਆਰ ਤੇ ਦੁਲਾਰ ਦਾ ਅਹਿਸਾਸ ਹੈ। ਉਨ੍ਹਾਂ ਦੇ ਇਕ ਇਸ਼ਾਰੇ ਤੇ ਜਾਨ ਕੁਰਬਾਨ ਕਰਨ ਵਾਲੀਆਂ ਸੰਗਤਾਂ ਦਾ ਠਾਠਾਂ ਮਾਰਦਾ ਸਮੁੰਦਰ ਅਕਸਰ ਰਤਵਾੜਾ ਸਾਹਿਬ ਵਿਖੇ ਵੇਖਿਆ ਜਾ ਸਕਦਾ ਸੀ - ਹਰੇਕ ਦਾ ਵਿਸ਼ਵਾਸ਼ ਸੀ ਕਿ ਮਹਾਰਾਜ ਕੇਵਲ ਉਹਦੇ ਹੀ ਹਨ। ਸ਼ਾਇਦ ਮੈਨੂੰ ਵੀ ਇਹੀ ਭੁਲੇਖਾ ਹੋਵੇ ਪਰੰਤੂ ਮੈਂ ਜੋ ਲਾਡ, ਪਿਆਰ, ਅਪਣੱਤ, ਨੇੜਤਾ, ਅਗਵਾਈ, ਹੱਲਾਸ਼ੇਰੀ ਅਤੇ ਅਧਿਆਤਮਕ ਅਨੁਭੂਤੀ ਦੀ ਇੰਤਹਾ ਸੰਤ ਪਿਤਾ ਦੇ ਸੰਦਰਭ ਵਿਚ ਮਹਿਸੂਸੀ ਹੈ ਉਹ ਮੇਰਾ ਨਿਸ਼ਚਾ ਹੈ ਕਿ ਸ਼ਾਇਦ ਮੇਰੇ ਹੀ ਨਸੀਬੀ ਆਈ ਸੀ।

ਸੰਤ ਪਿਤਾ ਜੀ ਨਾਲ ਮੇਰਾ ਪਹਿਲਾ ਸੰਪਰਕ ਕਦੋਂ ਹੋਇਆ ? ਸ਼ਾਇਦ ਪੂਰਬਲੇ ਜਨਮ ਵਿਚ। ਇਸ ਜਨਮ ਵਿਚ ਤਾਂ ਮੋਹ ਦੀਆਂ ਤੰਦਾਂ ਐਨੀਆਂ ਪੀਡੀਆਂ ਜਾਪੀਆਂ ਹਨ ਕਿ ਗਿਣਤੀ ਮਿਣਤੀ ਉਨ੍ਹਾਂ ਦਾ ਥਾਹ ਨਹੀਂ ਪਾ ਸਕਦੀ। ਸਾਲਾਨਾ ਸਮਾਗਮਾਂ ਸਮੇਂ, ਬਹੁਤ ਵਾਰ ਜਦੋਂ ਮੈਂ ਉਨ੍ਹਾਂ ਲਈ ਉਚੇਚੇ ਬਣਾਏ ਆਰਾਮ-ਕਮਰੇ ਦੇ ਸੋਫੇ 'ਤੇ ਉਨ੍ਹਾਂ ਦੇ ਬਰਾਬਰ ਬੈਠਣੋਂ ਇਨਕਾਰ ਕਰਦੀ ਤਾਂ ਹਮੇਸ਼ਾ ਫੁਰਮਾਉਂਦੇ, 'ਤੂੰ ਮੇਰੀ ਧੀ ਏਂ ਪਿਛਲੇ ਜਨਮ ਤੋਂ। ਹੇਠਾਂ ਨਹੀਂ ਸੋਫ਼ੇ 'ਤੇ ਮੇਰੇ ਕੋਲ ਬੈਠ।" ਸਿਰ ਪਲੋਸਦੇ। ਪਿਆਰ ਦਿੰਦੇ। ਅਸ਼ੀਰਵਾਦ ਦਿੰਦੇ ਤੇ ਸਦਾ ਪੁਛਦੇ, 'ਇਕੱਲੀ ਆਈ ਏਂ ?' ਉਹ ਜਾਣੀ ਜਾਣ ਸਨ ਕਿ ਮੇਰੇ ਜੀਵਨ ਸਾਥੀ ਅਜਿਹੇ ਸੰਤ ਸਮਾਗਮਾਂ ਵਿਚ ਸ਼ਮੂਲੀਅਤ ਕਰਨ ਤੋਂ ਕਤਰਾਉਂਦੇ ਸਨ। ਹਰ ਸਾਲ ਮੇਰੀ 'ਹਾਂ' ਵਿਚ ਇਕ ਪੀੜਾ, ਤੜਪ ਤੇ ਵਿਗੋਚਾ ਮਹਿਸੂਸ ਕਰਕੇ ਅਛੋਪਲੇ ਜਿਹੇ ਕਹਿ ਦਿੰਦੇ, 'ਪ੍ਰਭੂ ਕ੍ਰਿਪਾ ਕਰਨਗੇ।' ਇਕ ਵਾਰ ਅਜਿਹਾ ਕੌਤਕ ਵਰਤਾਇਆ ਕਿ ਮੇਰੇ ਹਮਸਫਰ ਨੇ ਆਪ-ਮੁਹਾਰੇ ਰਤਵਾੜਾ ਸਾਹਿਬ ਦੇ ਦਸਵੇਂ ਸਾਲਾਨਾ ਸਮਾਗਮਾਂ ਵਿਚ ਜਾਣ ਦੀ ਇੱਛਾ ਪ੍ਰਗਟਾਈ। ਸਬੱਬ ਸੀ ਸੰਤ ਮਹਾਰਾਜ ਜੀ ਵਲੋਂ ਗੁਰਬਾਣੀ ਦੀਆਂ ਇਨ੍ਹਾਂ ਤੁਕਾਂ (ਜੇ ਜੀਵੈ ਪਤਿ ਲਥੀ ਜਾਇ।.......ਖਾਇ। ਬਾਰੇ ਆਪਣੇ ਕਰ ਕਮਲਾਂ ਨਾਲ ਤਿੰਨ ਪੰਨਿਆਂ ਦੀ ਪਤਰਿਕਾ ਲਿਖ ਕੇ ਮੈਨੂੰ ਗੁਰਬਾਣੀ ਦਾ ਸਹੀ ਸੰਦਰਭ ਸਮਝਾਉਣ ਦੀ ਕ੍ਰਿਪਾ ਕੀਤੀ। ਆਪ ਜੀ ਦਾ ਵਿਸ਼ਵਾਸ਼ ਸੀ ਕਿ ਗੁਰਮਤਿ ਨਾਲ ਸਬੰਧਿਤ ਹੋਣ ਕਰਕੇ ਦੇਸ ਵਿਦੇਸ਼ ਦੇ ਪਾਠਕਾਂ - ਸਰੋਤਿਆਂ ਕੋਲ ਮੇਰੇ ਵਲੋਂ ਗੁਰਬਾਣੀ ਦੀ ਗਲਤ ਵਿਆਖਿਆ ਅਤੇ ਮਨਮਤੀ ਵਿਚਾਰ ਨਾ ਪਹੁੰਚ ਜਾਣ। ਉਨ੍ਹਾਂ ਦੇ ਇਸ ਦੈਵੀ ਖਤ ਨੇ ਮੇਰੇ ਜੀਵਨ ਸਾਥੀ ਅੰਦਰ ਬਾਬਾ ਜੀ ਲਈ ਅਥਾਹ ਸ਼ਰਧਾ ਤੇ ਸਤਿਕਾਰ ਵੀ ਪੈਦਾ ਕੀਤਾ ਤੇ ਉਨ੍ਹਾਂ ਦੇ ਦਰਸ਼ਨਾਂ ਦੀ ਸਿੱਕ ਵੀ ਅਤੇ ਉਹ ਖੁਦ ਰਤਵਾੜਾ ਸਾਹਿਬ ਦੀ ਜ਼ਿਆਰਤ ਲਈ ਗਏ ਵੀ। ਬਾਬਾ ਜੀ ਨੇ ਸਰਦਾਰ ਜੀ ਦਾ ਭਰਵਾਂ ਅਭਿਨੰਦਨ ਕੀਤਾ ਤੇ ਅਸੀਸਾਂ ਦਿਤੀਆਂ। ਫਲਸਰੂਪ, ਡਾ. ਮਲਕੀਅਤ ਸਿੰਘ (ਕੌਮਾਂਤਰੀ ਕੀਟ ਵਿਗਿਆਨੀ) ਅੱਜਕਲ੍ਹ ਗੁਰਮਤਿ ਦੇ ਇਕ ਬਹੁਤ ਹੀ ਗੂੜ੍ਹ ਵਿਸ਼ੇ 'ਤੇ ਪੁਸਤਕ ਲਿਖ ਰਹੇ ਹਨ। ਇਹ ਬਾਬਾ ਜੀ ਦੀ ਕੋਈ ਦੈਵੀ ਬਖਸ਼ਿਸ਼ ਹੈ।

ਸਾਡੇ ਜਿਹਾ ਅਦਨਿਆਂ, ਛੋਟਿਆਂ, ਨਿਮਾਣਿਆਂ, ਨਿਤਾਣਿਆਂ ਅਤੇ ਸੱਖਣਿਆਂ ਨੂੰ ਉਨ੍ਹਾਂ ਨੇ ਭਰੇ ਭਰੇ, ਪੂਰੇ ਪੂਰੇ, ਵੱਡੇ ਵੱਡੇ ਤੇ ਸਬੁੱਧੀਜੀਵੀ ਬਣਾ ਦਿਤਾ। ਮੇਰੇ ਜਿਹੇ ਗੁੰਗਿਆਂ ਤੋਂ ਗੁਰਮਤਿ ਦੇ ਗੂਹਜ ਵਿਸ਼ਿਆਂ ਦੀ ਵਿਆਖਿਆ ਕਰਵਾ ਲਈ। ਸਾਡੇ ਵਰਗੇ ਬ੍ਰਹਮਤਾ ਤੋਂ ਕੋਰਿਆਂ ਤੋਂ ਬ੍ਰਹਮ ਦਾ ਗਿਆਨ-ਵਿਖਿਆਨ ਕਰਵਾ ਲੈਂਦੇ ਰਹੇ। ਉਹ ਕਿੰਨੀ ਉਚੇਰੀ ਹਸਤੀ ਸਨ। ਕਿੰਨੀ ਮਹਾਨ ਸ਼ਕਤੀ ਜਿਨ੍ਹਾਂ ਨੇ ਸਾਡੇ ਜਿਹੇ ਅਧੂਰਿਆਂ ਨੂੰ ਕਈ ਕੁਝ ਕਰਨ ਯੋਗ ਬਣਾ ਦਿਤਾ। ਪਿਛਲੇ ਸਾਲਾਨਾ ਸੰਤ ਸਮਾਗਮਾਂ ਦਾ ਸਾਰਾ ਰਿਕਾਰਡ ਸਾਂਭਿਆ ਪਿਆ ਹੈ ਜਿਸ ਤੋਂ ਸਪੱਸ਼ਟ ਹੈ ਕਿ ਇਕ ਦੋ ਵਾਰ ਦੇ ਸਮਾਗਮਾਂ ਵਿਚ ਨਿਰੋਲ ਸੰਤ ਮਹਾਂਪੁਰਸ਼ਾਂ ਦੇ ਪ੍ਰਵਚਨਾਂ ਦੇ ਨਾਲ ਇਸ ਨਿਮਾਣੀ ਧੀ ਨੂੰ ਮਾਣ ਦੇ ਕੇ ਮਹਾਰਾਜ ਜੀ ਨੇ ਕਿੰਨਾ ਪਰਉਪਕਾਰ ਕੀਤਾ। ਕਬੁੱਧੀਜੀਵੀਆਂ ਦੀ ਬਜਾਇ ਉਹ ਸਦੈਵ

ਸਬੁੱਧੀਜੀਵੀਆਂ ਦੀ ਢੂੰਡ ਵਿਚ ਰਹਿੰਦੇ ਕਿਉਂਕਿ ਬਾਬਾ ਜੀ ਦੇ ਵਿਚਾਰ ਅਨੁਸਾਰ ਵਧੇਰੇ ਪੜ੍ਹੇ ਲਿਖੇ ਵਿਦਵਾਨ ਗੁਰਮਤਿ ਦੇ ਅਸਲ ਮਕਸਦ ਨੂੰ ਨਜ਼ਰਅੰਦਾਜ਼ ਕਰਕੇ ਆਪਣੇ ਨਵੇਂ ਨਿਵੇਕਲੇ ਸਿਧਾਂਤ ਘੜ ਕੇ ਨਵੇਂ ਵਿਵਾਦ (ਬਖੇੜੇ) ਖੜ੍ਹੇ ਕਰਦੇ ਹਨ। ਹਰ ਸਾਲਾਨਾ ਸਮਾਗਮ ਲਈ ਬੁਲਾਰਿਆਂ ਨੂੰ ਯੋਗ ਵਿਸ਼ੇ ਖੁਦ ਪ੍ਰਦਾਨਦੇ ਤਾਂ ਜੋ ਸੰਗਤਾਂ ਦੀ ਤ੍ਰਿਪਤੀ ਵੀ ਹੋਵੇ ਅਤੇ ਉਨ੍ਹਾਂ ਨੂੰ ਆਤਮ ਰਸ ਵੀ ਪ੍ਰਾਪਤ ਹੋ ਸਕੇ।

ਇਕ ਸੱਚੀ ਘਟਨਾ ਦਾ ਜ਼ਿਕਰ ਕਰਕੇ ਵਿਚਾਰ ਲੜੀ ਦਾ ਰੁਖ ਬਦਲਣ ਦਾ ਜਤਨ ਕਰਾਂਗੀ। 1995 ਵਿਚ ਅਕਾਲਪੁਰਖ ਨੇ ਗੁਰਮਤਿ ਕਾਲਜ ਪਟਿਆਲਾ ਦੀ ਪ੍ਰਿੰਸੀਪਲੀ ਦੀ ਜ਼ਿੰਮੇਵਾਰੀ ਇਸ ਖਾਕਸਾਰ ਨੂੰ ਸੌਂਪਣ ਦੀ ਵਿਧੀ ਬਣਾਈ। ਅਕਤੂਬਰ ਮਹੀਨੇ ਲੱਗਣ ਵਾਲੇ ਧਾਰਮਿਕ ਕੈਂਪ ਦੇ ਸਮਾਪਨ ਸਮਾਰੋਹ ਦੇ ਮੁਖ ਮਹਿਮਾਨ ਮੈਂ ਸੰਤ ਮਹਾਰਾਜ ਜੀ ਨੂੰ ਬਣਾਉਣਾ ਲੋਚਦੀ ਸਾਂ। ਇਸ ਦਿਨ ਮੰਗਲਵਾਰ ਬਣਦਾ ਸੀ ਤੇ ਮੇਰੀ ਜਾਣਕਾਰੀ ਮੁਤਾਬਿਕ ਬਾਬਾ ਜੀ ਮੰਗਲਵਾਰ ਕਿਧਰੇ ਬਾਹਰ ਨਹੀਂ ਸਨ ਜਾਂਦੇ। ਆਪਣੀ ਕੋਈ ਪੂਰਬਲੇ ਜਨਮਾਂ ਦੀ ਸਾਂਝ, ਅਧਿਕਾਰ ਅਤੇ ਨੇੜਤਾ ਕਾਰਨ ਮੈਂ ਆਪ ਹੀ ਬਿਨਾਂ ਪ੍ਰਵਾਨਗੀ ਬਾਬਾ ਜੀ ਦਾ ਨਾਮ ਕਾਰਡਾਂ ਤੇ ਛਪਵਾ ਕੇ ਉਨ੍ਹਾਂ ਨੂੰ ਟੈਲੀਫੋਨ ਤੇ ਬੇਨਤੀ ਕਰਨੀ ਚਾਹੀ। ਬਾਬਾ ਜੀ ਅੱਗੋਂ ਮੁਸਕਰਾ ਕੇ ਕਹਿਣ ਲੱਗੇ, ਬਿਨਾਂ ਪੁਛਿਆਂ ਹੀ ਸਾਡਾ ਨਾਮ ਛਾਪ ਲਿਆ ਹੈ? ਬਾਬਾ ਜੀ, ਤੁਸੀਂ ਵੀ ਤਾਂ ਪਿਛਲੇ ਸਮਾਗਮ 'ਚ ਬਿਨਾਂ ਪੁਛਿਆਂ ਮੇਰਾ ਨਾਮ ਛਾਪਿਆ ਸੀ।

ਹੁਣ ਤੂੰ ਸਾਡੀ ਬਰਾਬਰੀ ਕਰਨ ਲਗ ਪਈ ਏਂ? ਹਸਦਿਆਂ ਉਨ੍ਹਾਂ ਨੇ ਆਉਣ ਦੀ ਪ੍ਰਵਾਨਗੀ ਦੇ ਕੇ ਆਪਣੇ ਦੁਲਾਰ 'ਚ ਮੋਹਰ ਲਾ ਦਿਤੀ। ਡਾ. ਜਗਜੀਤ ਸਿੰਘ ਜੀ ਸਾਖੀ ਹਨ ਕਿ ਆਪ ਜੀ ਜਥੇ ਸਮੇਤ ਸਮਾਗਮ ਦੇ ਸਮੇਂ ਤੋਂ ਡੇਢ ਘੰਟਾ ਅਗਾਊਂ ਹੀ ਗੁਰਮਤਿ ਕਾਲਜ ਤਸ਼ਰੀਫ ਲੈ ਆਏ ਤੇ ਘਰੋਂ ਲਿਆਂਦੇ ਪ੍ਰਸ਼ਾਦੇ ਦੀ ਥਾਂ ਕਾਲਜ ਦਾ ਜਲ ਪਾਣੀ ਤੇ ਲੰਗਰ ਸੰਗਤ ਨਾਲ ਬੈਠ ਕੇ ਛਕਿਆ। ਕੀ ਇਹ ਸੱਚਮੁੱਚ ਓਸ ਅਮੁੱਕ, ਅਮਰ, ਅਨਾਦੀ ਤੇ ਅਮਿਟ ਰੂਹਾਨੀ ਸਾਂਝ ਦਾ ਸੰਕੇਤ ਨਹੀਂ ਸੀ? ਭਲਾ ਜਿਹੜੀ ਸਾਂਝ ਅੱਜ ਅਸੀਂ ਉਨ੍ਹਾਂ ਦੇ ਨਿਜ ਧਾਮ ਚਲੇ ਜਾਣ ਪਿਛੋਂ ਵੀ ਮਹਿਸੂਸ ਕਰ ਰਹੇ ਹਾਂ। ਵਾਕਈ ਇਹ ਸਾਂਝ ਜਨਮ ਜਨਮਾਂਤਰਾ ਦੀ ਸਾਂਝ ਸੀ। ਬੇਸ਼ਕ ਬਾਬਾ ਜੀ ਨਾਲ ਪੂਰੇ ਸਾਲ ਪਿਛੋਂ ਹੀ ਮੁਲਾਕਾਤ ਹੁੰਦੀ ਸੀ।

ਸੱਚੇ ਸੰਤਾਂ ਦੀ ਹੋਂਦ ਕਾਰਨ ਹੀ ਦੁਨੀਆਂ ਦਾ ਸੰਤੁਲਨ ਬਣਿਆ ਹੋਇਆ ਹੈ ਕਿਉਂਕਿ ਗੁਰਬਾਣੀ ਸਾਨੂੰ ਸਮਝਾਉਂਦੀ ਹੈ –

***ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋੁ॥***
***ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ ਬਿਬੇਕੋੁ॥***
***ਪੰਨਾ – 793***

ਅਤੇ

***ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥***
***ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥***
***ਪੰਨਾ – 1373***

ਸਪੱਸ਼ਟ ਹੈ ਕਿ ਸੰਤ ਅਤੇ ਅਨੰਤ ਵਿਚ ਜਾਂ ਸੰਤ ਅਤੇ ਗੋਬਿੰਦ ਵਿਚ ਕੋਈ ਵੀ ਅੰਤਰ ਨਹੀਂ ਹੁੰਦਾ। ਜਿਹੜੀ ਗੱਲ ਸਾਨੂੰ ਸੰਤ ਬਾਬਾ ਜੀ ਦੇ ਜੀਵਨ ਅਤੇ ਕਰਮਸ਼ੀਲ ਕ੍ਰਿਤਿਤ੍ਵ ਤੋਂ ਪੁਸ਼ਟ ਹੁੰਦੀ ਹੈ। ਅੱਠੇ ਪਹਿਰ ਪ੍ਰਭੂ ਨਾਮ ਵਿਚ ਲੀਨ, ਅੱਠੇ ਪਹਿਰ ਉਸਦੇ ਧਿਆਨ ਵਿਚ ਮੰਤਰ ਮੁਗਧ ਅਤੇ ਹਰ ਪਲ ਉਸਨੂੰ ਉਸਦੀ ਸਾਜੀ ਸ੍ਰਿਸ਼ਟੀ ਵਿਚੋਂ ਤੱਕਣਾ ਅਤੇ ਪਿਆਰਨਾ ਇਹ ਸੰਤ ਪਿਤਾ ਜੀ ਦੀ ਪਹਿਚਾਣ ਸੀ।

ਸੰਤ ਬਾਬਾ ਜੀ ਰਵਾਇਤੀ ਸੋਚ, ਕੱਟੜਵਾਦੀ ਦ੍ਰਿਸ਼ਟੀਕੋਣ ਅਤੇ ਦਕਿਆਨੂਸੀ ਧਾਰਮਿਕਤਾ ਤੋਂ ਕੋਹਾਂ ਦੂਰ ਸਨ। ਬੁਲੰਦ ਖਿਆਲੀਏ, ਸਜਰੇ ਤੇ ਵਿਗਿਆਨਕ ਵਿਚਾਰਾਂ ਵਾਲੇ, ਨਿਤ ਨਵੀਆਂ ਸੋਚਾਂ ਨੂੰ ਅੰਜਾਮ ਦੇਣ ਵਾਲੇ, ਜ਼ਮਾਨੇ ਨਾਲ ਕਦਮ ਮਿਲਾ ਕੇ ਹੀ ਨਹੀਂ ਸਗੋਂ ਕਦਮ ਵਧਾ ਕੇ ਤੁਰਨ ਵਾਲੇ, ਸਜਰੇ ਗੁਲਾਬ ਦੀ ਮੰਦ ਮੰਦ ਖੁਸ਼ਬੂ ਨਾਲ ਲਬਰੇਜ਼, ਨਵੀਆਂ ਪੈੜਾਂ ਦੇ ਅਭਿਲਾਸ਼ੀ, ਨਵੇਂ ਪੈਂਡਿਆਂ ਦੇ ਮੁਤਲਾਸ਼ੀ, ਰੋਸ਼ਨ ਰਾਹਾਂ ਦੇ ਅਕਾਂਕਸ਼ੀ ਅਤੇ ਸਰਬੱਤ ਦੇ ਭਲੇ ਨਾਲ ਭਰੇ ਪੂਰੇ ਉਹ ਅੰਤਿਮ ਸੁਆਸ ਤਕ ਸਜੱਗ ਰਹੇ। ਆਲੀਸ਼ਾਨ ਗੁਰੂ ਘਰ, ਮਾਣਮੱਤਾ ਸਕੂਲ ਤੇ ਨਵੀਆਂ ਤਕਨੀਕਾਂ ਵਾਲੇ ਵਿਦਿਅਕ ਅਦਾਰੇ ਉਨ੍ਹਾਂ ਦੇ ਮਿਕਨਾਤੀਸੀ ਵਿਅਕਤੀਤ੍ਵ ਦੇ ਵਿਭਿੰਨ ਸਰੂਪ ਸਨ। ਫੌਜੀ ਜੀਵਨ ਨੇ ਉਨ੍ਹਾਂ ਨੂੰ ਨਵੀਆਂ ਦਿਸ਼ਾਵਾਂ ਬਖਸ਼ੀਆਂ – ਜ਼ਾਬਤੇ ਵਾਲੀ ਅਲੋਕਾਰੀ ਸ਼ਖਸੀਅਤ ਬਣਾ ਦਿਤਾ। ਇਨ੍ਹਾਂ ਗੁਣਾਂ ਕਾਰਨ ਉਹ ਜੀਵਨ ਕਾਲ ਵਿਚ ਹੀ ਇਕ ਮਹਾਨ ਸੰਸਥਾ ਬਣ ਗਏ – ਇਕ ਦੰਤ ਕਥਾ ਵਾਂਗ ਲੋਕਪ੍ਰਿਯ। ਸਰਬ ਸਾਂਝੇ। ਹਰਮਨ ਪਿਆਰੇ ਜੋ ਮੁਸਲਿਮ ਸ਼ਰਧਾਲੂਆਂ ਲਈ 'ਗੁਰੂ ਕੀ ਮਸੀਤ' (ਛੇਵੇਂ ਪਾਤਸ਼ਾਹਾਂ ਦੇ ਨਕਸ਼ੇ ਕਦਮਾਂ ਤੇ ਚਲਦਿਆਂ) ਬਣਵਾ ਸਕਦੇ ਸਨ।

ਸਜੀਲੀ ਬੀਬੀ ਸਫੈਦ ਦਾਹੜੀ, ਚੁਸਤ ਫੁਰਤ ਸੁੰਦਰ ਪੋਸ਼ਾਕ (ਖੁਲ੍ਹਾ ਚੋਲਾ ਨਾ ਹੋ ਕੇ) ਸਜਿਆ ਫਬਿਆ ਸਾਫਾ, ਰਮਜ਼ਪੂਰਨ ਤੱਕਣੀ, ਠਰੰਮੇ ਭਰੇ ਅਸਰਦਾਇਕ ਬੋਲ, ਨਵੀਂ ਨਿਕੋਰ ਫੱਬ ਅਤੇ ਦੂਰ ਅੰਦੇਸ਼ ਸੋਚ ਹੀ ਸਾਡੇ ਸਤਿਕਾਰਯੋਗ ਮਹਾਂਪੁਰਸ਼ਾਂ ਦੀ ਪਹਿਚਾਣ ਸੀ ਜਿਨ੍ਹਾਂ ਨੇ ਆਤਮ ਮਾਰਗ ਦੇ ਪਾਂਧੀਆਂ ਲਈ ਜੋ ਸੇਧਾਂ ਬਖਸ਼ੀਆਂ, ਪੈੜਾਂ ਪਾਈਆਂ ਅਤੇ ਰਾਹ ਮੋਕਲੇ ਕੀਤੇ ਹਨ ਕਿ ਕੀ ਸ਼ਰਾਬੀ, ਕੀ ਕਬਾਬੀ, ਕੀ ਅਫੀਮੀ, ਕੀ ਮਨਮਤੀਆਂ ਤੇ ਕੀ ਨਸ਼ਈ ਆਪਣੇ ਆਪਣੇ ਐਬਾਂ ਤੋਂ ਤੋਬਾ ਕਰਕੇ ਸਦਾ ਲਈ ਗੁਰੂ ਵਾਲੇ ਬਣ ਗਏ। ਲੱਖਾਂ ਆਤਮ ਮਾਰਗੀਆਂ ਦੇ ਪੱਥ ਪ੍ਰਦਰਸ਼ਕ ਸੰਤ ਮਹਾਰਾਜ ਜੀ ਨੇ ਇਕ ਅਨੂਠੀ ਸੰਸਥਾ ਦਾ ਬਾਨਣੂੰ ਬੰਨ੍ਹ ਕੇ ਇਕ ਕਾਫ਼ਲਾ ਬਣਾਇਆ। ਇਕ ਕਾਰਵਾਂ ਆਰੰਭਿਆ ਜੋ ਨਿਸ਼ਕਾਮ ਭਾਵੀ ਹੋ ਕੇ ਅੱਜ ਆਪੋ ਆਪਣੀ ਸੇਵਾ ਵਿਚ ਲੀਨ ਹੈ ਤੇ ਜਿਸ ਦੀ ਪਹਿਚਾਣ ਹੈ ਉਸ ਵਿਚਲੀ ਦ੍ਰਿੜਤਾ, ਤਨਦੇਹੀ, ਈਮਾਨਦਾਰੀ, ਸੁੱਚਮਤਾ, ਪ੍ਰਤਿਬੱਧਤਾ, ਨਿਡਰਤਾ, ਨਿਸ਼ਕਾਮਤਾ ਅਤੇ ਧਰਮ ਪਰਾਇਣਤਾ। ਪ੍ਰਭੂ ਦੇ ਦਰ ਦੇ ਮੁਤਲਾਸ਼ੀਆਂ ਨੂੰ ਇਕ ਪਲੇਟ ਫਾਰਮ 'ਤੇ ਇਕੱਠਿਆਂ ਕਰਨ ਦਾ ਕਾਰਨਾਮਾ ਕੇਵਲ ਬਾਬਾ ਜੀ ਹੀ ਕਰ ਸਕਦੇ ਸਨ। ਰੱਬ ਕਰੇ ਕਿ ਇਹ ਕਾਰਵਾਂ ਨਿਰੰਤਰ ਅੱਗੇ ਵਧਦਾ ਰਹੇ!!

ਦਸ਼ਮੇਸ਼ ਪ੍ਰਕਾਸ਼ ਦਿਹਾੜੇ 'ਤੇ ਜਦੋਂ ਪਿਛਲੇ ਦਿਨੀਂ ਇਨ੍ਹਾਂ ਸਤਰਾਂ ਦੀ ਲੇਖਕਾਂ ਅੰਮ੍ਰਿਤ ਛਕਣ ਲਈ ਸ੍ਰੀ ਪਾਉਂਟਾ ਸਾਹਿਬ ਦੀ ਗੁਰਭੂਮੀ ਪਧਾਰੀ ਤਾਂ ਪੰਜ ਪਿਆਰਿਆਂ ਵਿਚੋਂ ਪ੍ਰਮੁੱਖ ਰੋਲ

ਨਿਭਾ ਰਹੇ ਸਤਿਕਾਰਤ ਵੀਰ ਸੰਤ ਬਾਬਾ ਜੀ ਦੇ ਅਨਿੰਨ ਸੇਵਕ ਹੀ ਨਿਕਲੇ। ਆਜੀਵਨ ਬਾਬਾ ਜੀ ਨੇ ਮਿਹਰਾਂ ਦੀ ਨਿਗ੍ਹਾ ਰਖਦਿਆਂ ਵੀ ਦਾਸਰੀ ਦੇ ਕਦੇ ਅੰਮ੍ਰਿਤਧਾਰੀ ਨਾ ਹੋਣ ਨੂੰ ਨਹੀਂ ਸੀ ਗੌਲਿਆ ਤੇ ਜਦੋਂ ਇਹ ਦਾਤ ਨਸੀਬ ਹੋਈ ਤਾਂ ਉਨ੍ਹਾਂ ਦੇ ਪਿਆਰੇ ਸਿੰਘ ਸੇਵਕ ਤੋਂ ਜਿਨ੍ਹਾਂ ਦੇ ਮੁਬਾਰਕ ਗ੍ਰਹਿ ਵਿਖੇ (ਸੁਣਿਆ ਹੈ ਕਿ) ਬਾਬਾ ਜੀ ਸ੍ਰੀ ਪਾਉਂਟਾ ਸਾਹਿਬ ਦੀ ਫੇਰੀ ਸਮੇਂ ਨਿਵਾਸ ਕਰਿਆ ਕਰਦੇ ਸਨ। ਲੱਖਾਂ ਪ੍ਰੇਮੀਆਂ ਨੂੰ ਗੁਰੂ ਨਾਲ ਮਿਲਾਉਣ ਵਾਲੇ ਸੰਤ ਮਹਾਰਾਜ ਜੀ ਦੇ ਅਨੂਠੇ ਜੀਵਨ ਦੇ ਵਿਵਿਧ ਪੱਖਾਂ ਬਾਰੇ ਲਿਖਣ ਲਈ ਇਹ ਕਲਮ ਨਿਰੰਤਰ ਵਗਦੀ ਰਹੇ ਤਾਂ ਵੀ ਸ਼ਾਇਦ ਓਸ ਤੰਦ ਨੂੰ ਨਾ ਫੜ ਸਕੇ ਜਿਹੜੀ ਤੰਦ 'ਹਰਿ ਕਾ ਸੰਤ ਹਰਿ ਕੀ ਹਰਿ ਮੂਰਤਿ' ਦੀ ਸੋਝੀ ਕਰਵਾਉਂਦੀ ਹੈ। ਸੱਚਮੁੱਚ, ਸੰਤ ਵਰਿਆਮ ਸਿੰਘ ਜੀ ਓਸ ਸਦੀਵੀ ਜੋਤ ਦਾ ਹੀ ਪ੍ਰਜਵਲਿਤ ਪ੍ਰਕਾਸ਼ ਸਨ ਜਿਨ੍ਹਾਂ ਨੇ ਸਾਡੇ ਹਨ੍ਹੇਰੇ ਕੋਨਿਆਂ ਨੂੰ ਲਟ ਲਟ ਬਲਦੇ ਪ੍ਰਕਾਸ ਵਿਚ ਪ੍ਰਵਰਤਿਤ ਕਰਨ ਲਈ ਆਪਣਾ ਹਰ ਸ੍ਵਾਸ ਲੇਖੇ ਲਾਇਆ ਅਤੇ ਜੀਵਨ ਦੇ ਅੱਠ ਦਹਾਕਿਆਂ ਤੋਂ ਵੱਧ ਸਮਾਂ ਜਲਦੇ ਜਗਤ ਨੂੰ ਠਾਰਦੇ ਪਿਆਰਦੇ ਰਹੇ। ਸਰੀਰਕ ਤੌਰ 'ਤੇ ਰੁਖਸਤ ਹੋ ਜਾਣ ਦੇ ਬਾਵਜੂਦ ਉਹ ਆਤਮਿਕ ਤੇ ਵਿਚਾਰਧਾਰਕ ਤੌਰ 'ਤੇ ਸਦਾ ਸਾਡੇ ਅੰਗਸੰਗ ਹਨ - ਹਮੇਸ਼ਾ ਸਾਡੇ ਨਾਲ।


***ਪ੍ਰੋ. ਡਾ. ਕੁਲਵੰਤ ਕੌਰ***
***ਗੌਰਮਿੰਟ ਕਾਲਜ (ਲੜਕੀਆਂ)***
***ਪਟਿਆਲਾ***


***ਬ੍ਰਹਮ ਗਿਆਨੀ ਸੰਗਿ ਸਗਲ ਉਧਾਰੁ॥***
***ਨਾਨਕ ਬ੍ਰਹਮਗਿਆਨੀ ਜਪੈ ਸਗਲ ਸੰਸਾਰੁ॥***
***ਪੰਨਾ - 273***

***ਬ੍ਰਹਮਗਿਆਨੀ ਸਭ ਸ੍ਰਿਸਟਿ ਕਾ ਕਰਤਾ।।***
***ਬ੍ਰਹਮਗਿਆਨੀ ਸਦ ਜੀਵੈ ਨਹੀ ਮਰਤਾ॥ ਪੰਨਾ - 273***

ਰਾਜਯੋਗੀ ਤਪੱਸਵੀ ਸ੍ਰੀ ਮਾਨ ਸੰਤ ਵਰਿਆਮ ਸਿੰਘ ਜੀ ਮਹਾਰਾਜ ਪੂਰਨ ਤੱਤ ਬੇਤੇ ਮਹਾਂਪੁਰਖਾਂ ਦਾ ਮਿਲਾਪ ਬਹੁਤ ਹੀ ਚੰਗੇ ਪੂਰਬਲੇ ਕਰਮਾਂ ਕਰਕੇ ਪ੍ਰਾਪਤ ਹੋਇਆ। ਗੁਰਬਾਣੀ ਵਿਚ ਸਤਿਗੁਰ ਜੀ ਦਸਦੇ ਹਨ -

***ਪੂਰਬ ਕਰਮ ਅੰਕੁਰ ਜਬ ਪ੍ਰਗਟੇ***
***ਭੇਟਿਓ ਪੁਰਖੁ ਰਸਿਕ ਬੈਰਾਗੀ॥***
***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ***
***ਜਨਮ ਜਨਮ ਕੀ ਸੋਈ ਜਾਗੀ॥ ਪੰਨਾ - 204***

ਜਦੋਂ ਮਹਾਂਪੁਰਖ ਯੂ.ਪੀ. ਤੋਂ ਫਾਰਮ ਵੇਚ ਕੇ ਆਏ ਸਨ, ਤਾਂ ਆਪ ਜੀ ਨੇ ਰੋਪੜ ਜ਼ਿਲੇ ਨੂੰ ਰਹਿਮਤ ਨਾਲ ਭਾਗ ਲਾਏ, ਕਿਉਂਕਿ ਸਮੇਂ ਦੀ ਕਰਵਟ ਸੀ ਕਿ ਕਿਸੇ ਵੀ ਸੰਤ ਮਹਾਂਪੁਰਖ ਜਾਂ ਉਚ ਕੋਟੀ ਦੇ ਪ੍ਰਚਾਰਕਾਂ ਨੇ ਪਛੜੇ ਹੋਏ ਇਸ ਇਲਾਕੇ ਵਲ ਧਿਆਨ ਨਾ ਦਿਤਾ। ਮਹਾਂਪੁਰਖਾਂ ਦੀ ਸੰਗਤ ਤੋਂ ਪਹਿਲਾਂ ਦਾਸ ਨੂੰ ਕੋਈ ਅਜਿਹੀ ਸੰਗਤ ਦੀ ਪ੍ਰਾਪਤੀ ਨਹੀਂ ਸੀ ਹੋਈ। ਦਾਸ ਦਾ ਪਹਿਲਾ ਜੀਵਨ ਨਸ਼ਿਆਂ ਵਿਚ ਗਲਤਾਨ ਸੀ। ਮੇਰੇ ਇਲਾਕੇ ਵਿਚ ਲੋਕ ਜਰਦਾ, ਭੁੱਕੀ, ਸ਼ਰਾਬ ਆਦਿ ਦੇ ਨਸ਼ਿਆਂ ਨਾਲ ਗ੍ਰਸੇ ਹੋਏ ਸਨ। ਜੈਸੀ ਸੰਗਤ ਵੈਸੀ ਰੰਗਤ ਹੁੰਦੀ ਹੈ ਸਿਆਣਿਆਂ ਦੀ ਪ੍ਰਚਲਿਤ ਕਹਾਵਤ ਹੈ।

ਮੈਂ ਆਪਣੇ ਜੀਵਨ ਦੀ ਅਹਿਮ ਅਤੇ ਸੱਚੀ ਘਟਨਾ ਦਸਣਾ ਚਾਹੁੰਦਾ ਹਾਂ ਕਿਉਂਕਿ ਜੇ ਸੱਚੀ ਗੱਲ ਦੱਸ ਦਿਤੀ ਜਾਵੇ ਤਾਂ ਪਾਪ ਨਹੀਂ ਲਗਦਾ। ਇਹ ਉਹ ਸਮਾਂ ਸੀ ਜਦੋਂ ਨਸ਼ਿਆਂ ਦੇ ਅਧੀਨ ਹੋ ਕੇ ਮੇਰਾ ਜੀਵਨ ਬਰਬਾਦ ਹੋ ਰਿਹਾ ਸੀ। ਗੱਲ ਤਕਰੀਬਨ 1982 ਦੀ ਹੈ। ਸਹੀ ਅਰਥਾਂ ਵਿਚ ਸਾਧੂ ਉਸਨੂੰ ਮੰਨਿਆ ਜਾਂਦਾ ਹੈ ਜੋ ਕਲਪਦੀਆਂ ਰੂਹਾਂ ਦੇ ਦੁਖਾਂ ਨੂੰ ਖਤਮ ਕਰ ਦੇਵੇ। ਸੰਤਾਂ ਦੀ ਸ਼ਰਨ ਆਉਣ ਵਾਲਿਆਂ ਦਾ ਗੁਰਬਾਣੀ ਵਿਚ ਬਹੁਤ ਜ਼ਿਕਰ ਆਉਂਦਾ ਹੈ। ਉਦੋਂ ਦਾਸ ਨੂੰ ਗੁਰਮਤਿ ਦੀ ਕੋਈ ਸੋਝੀ ਨਹੀਂ ਸੀ। ਇਕ ਦਿਨ ਗੁਰਦੁਆਰਾ ਸੀਸ ਮਾਰਗ ਵਿਚ ਮਹਾਂਪੁਰਖਾਂ ਦੇ ਕੀਰਤਨ ਹੋ ਰਹੇ ਸਨ। ਮਾੜੇ ਭਾਗਾਂ ਵਾਲਿਆਂ ਨੂੰ ਸਤਿਸੰਗਤ ਪ੍ਰਾਪਤ ਨਹੀਂ ਹੁੰਦੀ-

***ਬਿਨੁ ਭਾਗਾ ਸਤਸੰਗੁ ਨ ਲਭੈ***
***ਬਿਨੁ ਸੰਗਤਿ ਮੈਲੁ ਭਰੀਜੈ ਜੀਉ॥ ਪੰਨਾ - 95***

ਭਾਗਹੀਣ ਤੇ ਮਾੜੇ ਕਰਮਾਂ ਵਾਲਿਆਂ ਨੂੰ ਇਹ ਸਮਾਂ ਨਸੀਬ ਨਹੀਂ ਹੁੰਦਾ ਕਿਉਂਕਿ ਉਥੇ ਅੰਮ੍ਰਿਤ ਦੇ ਅਮਿਉ ਝਰਨੇ ਵਗਦੇ ਹਨ ਅਤੇ ਸੰਗਤਾਂ ਆਤਮਿਕ ਅਨੰਦ ਲੈਂਦੀਆਂ ਹਨ। ਦਾਸ ਦੇ ਨਾਲ ਦੋ ਤਿੰਨ ਦੋਸਤਾਂ ਨੇ ਮਤਾ ਕਰਕੇ ਕਿਹਾ ਕਿ ਆਪਾਂ ਨੇ ਨਸ਼ਾ ਕੀਤਾ ਹੋਇਆ ਹੈ ਕਿਉਂਕਿ ਨਸ਼ਾ ਕਰਕੇ ਗੁਰੂ ਮਹਾਰਾਜ ਜੀ ਦੀ ਹਜ਼ੂਰੀ ਨਹੀਂ ਜਾਣਾ ਚਾਹੀਦਾ। ਫੇਰ ਉਨ੍ਹਾਂ ਨੇ ਦਾਸ ਨੂੰ ਨਾਲ ਲੈ ਕੇ ਮੱਥਾ ਟੇਕ ਕੇ ਸੰਗਤਾਂ ਦੇ ਜੋੜਿਆਂ ਕੋਲ ਬੈਠ ਗਏ। ਰਸ ਭਿੰਨਾ ਕੀਰਤਨ ਬਾਬਾ ਵਰਿਆਮ ਸਿੰਘ ਜੀ ਕਰ ਰਹੇ ਸਨ। ਸਾਖੀ ਵਿਚ ਅਜਾਮਲ ਦਾ ਜ਼ਿਕਰ ਰਹੇ ਸਨ। ਦਾਸ ਕੀਰਤਨ ਸੁਣਨ ਤੋਂ ਬਾਅਦ ਘਰ ਆ ਗਿਆ। ਜਦੋਂ ਘਰ ਆ ਕੇ ਸੌਣ ਲੱਗਾ ਤਾਂ ਗੁਰੂ ਸਤਿਗੁਰ ਨੇ ਸੁਪਨੇ ਵਿਚ ਦਾਸ ਨੂੰ ਅਜਿਹੇ ਦ੍ਰਿਸ਼ ਦਿਖਾਏ ਕਿ ਦੇਖ ਲੈ ਤੈਨੂੰ ਜਮਾਂ ਨੇ ਬਹੁਤ ਮਾਰਨਾ ਹੈ, ਤੇਰੀ ਕਿਸੇ ਨੇ ਬਾਤ ਨਹੀਂ ਪੁੱਛਣੀ। ਦਾਸ ਨੇ ਰਾਤ ਬਹੁਤ ਹੀ ਔਖੀ ਕੱਟੀ। ਫੇਰ ਦੋਸਤਾਂ ਨਾਲ ਗੱਲ ਕੀਤੀ ਇਸ ਦਾ ਕੋਈ ਹੱਲ ਕੀਤਾ ਜਾਵੇ। ਫੇਰ ਕਿਸੇ ਨੇ ਦੱਸਿਆ ਕਿ ਭਾਈ ਗੁਰੂ ਵਾਲਾ ਬਣ ਜਾਵੇ ਅਤੇ ਪੂਰਨ ਮਹਾਂਪੁਰਖਾਂ ਦੀ ਕ੍ਰਿਪਾ ਹੋ ਜਾਵੇ ਤਾਂ ਛੁਟਕਾਰਾ ਹੋ ਸਕਦਾ ਹੈ। ਫੇਰ ਜੋਦੜੀਆਂ ਕੀਤੀਆਂ ਕਿਤੇ ਜਾ ਕੇ ਉਹ ਵਡਭਾਗਾ ਸਮਾਂ ਆਇਆ ਜਿਸ ਦਿਨ ਦਾਸ ਨੂੰ ਖੰਡੇ ਬਾਟੇ ਦੀ ਪਹੁਲ ਪ੍ਰਾਪਤ ਹੋਈ। ਜਿਵੇਂ ਗੁਰਬਾਣੀ ਵਿਚ ਆਉਂਦਾ ਹੈ ***'ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ॥ ਪੰਨਾ - 297***

ਉਸ ਤੋਂ ਬਾਅਦ ਨਿਤ ਪਾਠ ਕਰਨੇ ਸ਼ੁਰੂ ਕੀਤੇ ਅਤੇ ਜਿਥੇ ਮਹਾਂਪੁਰਖਾਂ ਦੇ ਦੀਵਾਨ ਹੁੰਦੇ ਉਥੇ ਹੀ ਸੰਗਤਾਂ ਨਾਲ ਪਹੁੰਚ ਕੇ ਗੁਰਬਾਣੀ ਦਾ ਲਾਹਾ ਲੈਂਦਾ ਸੀ। ਇਸ ਤਰ੍ਹਾਂ ਅਕਾਲਗੜ੍ਹ ਸਾਹਿਬ ਘੜੂੰਆਂ ਦਸਵੀਂ ਦੇ ਦੀਵਾਨ ਵਿਚ ਦਾਸ ਨੇ ਬੇਨਤੀ ਕੀਤੀ। ਮਹਾਂਪੁਰਖਾਂ ਨੇ ਬੇਨਤੀ ਮੰਨ ਲਈ ਅਤੇ ਕਿਹਾ ਕਿ ਅਰਦਾਸ ਵਿਚ ਸ਼ਕਤੀ ਹੈ। ਅਚਨਚੇਤ ਇਕ ਦਿਨ ਦਾਸ ਬਾਬਾ ਜੀ ਦੀ ਕੋਠੀ ਵਿਚ ਗਿਆ। ਬਾਬਾ ਜੀ ਦੇ ਰੂਹਾਨੀ ਨੂਰੀ ਮੂਰਤ ਨੇ ਦਾਸ ਨੂੰ ਕੋਲ ਬੁਲਾਇਆ ਕਿ ਭਾਈ ਨਾਮ ਜਪਿਆ ਕਰੋ, ਮਹਾਂਮੰਤਰ ਸਭ ਤੋਂ ਵੱਡਾ ਮੰਤਰ ਵਾਹਿਗੁਰੂ ਜੀ ਹਨ, ਇਸ ਨਾਲ ਹੀ ਜੀਆਂ ਦਾ ਉਧਾਰ ਹੋਣਾ ਹੈ। ਉਸ ਦਿਨ ਬਾਅਦ ਦਾਸ ਬਾਬਾ ਜੀ ਦੇ ਰੋਜ਼ਾਨਾ ਕੋਠੀ ਵਿਚ ਜਾਂਦਾ

ਸੀ। ਬਹੁਤ ਹੀ ਪਿਆਰੇ ਮਨਾਂ ਵਿਚ ਛੇਕ ਕਰਨ ਵਾਲੇ ਰੂਹਾਨੀ ਅਤੇ ਦੁਨਿਆਵੀ ਬਚਨ ਕਰਦੇ ਹੁੰਦੇ ਸਨ। ਜ਼ਿਆਦਾ ਰੂਹਾਨੀਅਤ ਵਾਲੇ ਬਚਨ ਮਹਾਂਪੁਰਖ ਕਰਿਆ ਕਰਦੇ ਸਨ। ਬਾਬਾ ਜੀ ਨੂੰ ਇਕ ਵਾਰ ਦਾਸ ਨੇ ਦੱਸਿਆ ਕਿ ਮਹਾਂਪੁਰਖ ਸੰਤ ਕਰਤਾਰ ਸਿੰਘ ਮਹਾਰਾਜ ਜੀ ਘਰੇ ਸਾਡੇ ਆਏ ਸਨ। ਬਾਬਾ ਜੀ ਕਿਹਾ ਕਰਦੇ ਕਿ ਭਾਈ ਸਾਧੂਆਂ ਦੀ ਸੇਵਾ ਨਾਲ ਸਾਰੇ ਹੀ ਪਦਾਰਥ ਵਸਤੂਆਂ ਮਿਲ ਜਾਂਦੇ ਹਨ। ਮਹਾਂਪੁਰਖਾਂ ਦੀ ਅਕਥ ਕਥਾ ਨੂੰ ਅਤੇ ਜੀਵਨੀ ਨੂੰ ਵਰਨਣ ਨਹੀਂ ਕੀਤਾ ਜਾ ਸਕਦਾ। ਇਕ ਦਿਨ ਬਾਬਾ ਜੀ ਨੇ ਕ੍ਰਿਪਾਲਤਾ ਕੀਤੀ ਪਵਿੱਤਰ ਓਵਰਕੋਟ ਜੋ ਪਹਿਨਦੇ ਸੀ ਅਤੇ ਟਰੰਕ ਦਾਸ ਨੂੰ ਮਾਤਾ ਜੀ ਨੇ ਖੁਸ਼ ਹੋ ਕੇ ਦਿਤੇ ਸਨ ਨੀਸ਼ਾਨੀ ਵਜੋਂ ਅਤੇ ਕਿਹਾ ਭਾਈ ਸੰਭਾਲ ਕੇ ਰੱਖਣਾ। ਮਹਾਂਪੁਰਖਾਂ ਦੀ ਨਦਰ ਨੇ ਹੋਰ ਕ੍ਰਿਪਾ ਦੇ ਪਾਤਰ ਬਣਾਇਆ। ਮੁੰਡੀਖਰੜ ਨੇੜੇ ਮਿੱਤਰ ਪਾਲ ਸਿੰਘ ਮਿਸਤਰੀ ਦੇ ਘਰੇ ਬਚਨ ਕੀਤੇ ਸੀ ਭਾਈ ਅਸੀਂ ਤੁਹਾਡੇ ਘਰ ਚਰਣ ਪਾਵਾਂਗੇ। ਮੇਰੀ ਖੁਸ਼ੀ ਦਾ ਕੋਈ ਟਿਕਾਣਾ ਨਾ ਰਿਹਾ। ਬਾਬਾ ਜੀ ਨਾਲ ਮਾਤਾ ਜੀ ਕਈ ਪ੍ਰੇਮੀ ਅਤੇ ਭਾਈ ਹਰਪਾਲ ਸਿੰਘ ਅਤੇ ਬੀਬੀ ਚਰਨਜੀਤ ਕੌਰ ਚੰਡੀਗੜ੍ਹ, ਕੁਲਬੀਰ ਸਿੰਘ ਵੀ ਨਾਲ ਸਨ। ਦਾਸ ਨੂੰ ਬਾਬਾ ਜੀ ਨੇ ਇਕ ਘੰਟਾ ਰੂਹਾਨੀ ਬਚਨਾਂ ਨਾਲ ਨਿਹਾਲ ਕੀਤਾ। ਮਾਤਾ ਜੀ ਨੇ ਕਿਹਾ ਸੀ ਮੇਰੇ ਘਰਦਿਆਂ ਨੂੰ, ਭਾਈ ਇਸ ਦਾ ਕੋਈ ਫਿਕਰ ਨਹੀਂ ਕਰਨਾ, ਇਹ (ਦਾਸ) ਰੋਜ਼ਾਨਾ ਹੀ ਸਾਡੀ ਕੋਠੀ ਵਿਚ ਆ ਜਾਂਦਾ ਹੈ। ਦਾਸ ਨੂੰ ਉਦੋਂ ਕੀਤੇ ਅਨੁਭਵੀ ਰੂਹਾਨੀ ਬਚਨ ਹੁਣ ਜਦੋਂ ਯਾਦ ਆਉਂਦੇ ਹਨ ਕਿ ਸਮਝ ਪਈ ਕਿ ਸਾਧੂ ਸੱਚੀ ਦਰਗਾਹ ਦੇ ਰੂਹਾਨੀ ਵਕੀਲ ਹੁੰਦੇ ਹਨ ਜੋ ਭੁਲੀਆਂ ਭਟਕਿਆਂ ਜੀਵਾਂ ਨੂੰ ਸਦਾ ਲਈ ਮੁਕਤ ਕਰਾ ਦਿੰਦੇ ਹਨ। ਬਹੁਤ ਹੀ ਥੋੜ੍ਹੇ ਸਮੇਂ ਲਈ ਮਹਾਂਪੁਰਖਾਂ ਨੇ ਸੰਸਾਰ ਦੇ ਲੋਕਾਂ ਨੂੰ ਐਨਾ ਪਿਆਰ ਵੰਡਿਆ, ਐਨਾ ਪਿਆਰ ਵੰਡਿਆ ਕਦੇ ਮੁਕੇਗਾ ਨਹੀਂ ਕਿ ਸੱਚਮੁੱਚ ਮਹਾਂਪੁਰਖਾਂ ਦੀ ਕੀਤੀ ਅਜਾਈਂ ਨਹੀਂ ਬਲਕਿ ਸਾਨੂੰ ਸਾਰਿਆਂ ਸਤਿਸੰਗੀਆਂ ਨੂੰ ਸਚਖੰਡ ਲੈ ਜਾਵੇਗੀ।

***ਕਮਲਜੀਤ ਸਿੰਘ***

## ਇਕ ਪਾਠਕ ਵਲੋਂ ਪਿਆਰ ਭਰੀ ਚਿੱਠੀ

ਅਚਨਚੇਤ ਪ੍ਰਮਾਤਮਾ ਦੀ ਕ੍ਰਿਪਾ ਸਦਕਾ ਰਤਵਾੜਾ ਸਾਹਿਬ ਆਉਣ ਦਾ ਸੁਭਾਗ ਪ੍ਰਾਪਤ ਹੋਇਆ ਗੁਰਦੁਆਰਾ ਈਸ਼ਰ ਪ੍ਰਕਾਸ਼ ਤੇ ਸੰਤਪੁਰਸ਼ ਬਾਬਾ ਵਰਿਆਮ ਸਿੰਘ ਜੀ ਦੀ ਇਹ ਸੁੰਦਰ ਤੇ ਮਨ ਤੇ ਤਨ ਨੂੰ ਸ਼ਾਂਤੀ ਦੇਣ ਵਾਲੀ ਜਗ੍ਹਾ ਦੇਖ ਕੇ ਮਨ ਵਿਚ ਖੁਮਾਰੀ ਦੀ ਲਹਿਰ ਚਲ ਗਈ ਜਾਪੀ। ਐਨਾ ਸੁੰਦਰ ਵਾਤਾਵਰਣ ਤੱਕ ਕੇ ਤੇ ਮੈਂ ਇਹ ਮਹਿਸੂਸ ਕਰ ਰਿਹਾ ਸੀ ਕਿ ਪਹਿਲੇ ਮਹਾਂਪੁਰਸ਼ਾਂ ਨੇ ਇਸ ਪਛੜੇ ਇਲਾਕੇ ਵਿਚ ਜੰਗਲ ਵਿਚ ਮੰਗਲ ਲਾ ਦਿਤੇ। ਪਰ ਜਿਥੇ ਹੋਰ ਸਭ ਕੁਛ ਦੇਖਣ ਨੂੰ ਮਿਲਿਆ ਉਥੇ ਇਸ ਗੱਲ ਦਾ ਪਛਤਾਵਾ ਵੀ ਰਿਹਾ ਕਿ ਕਾਸ਼, ਮੈਂ ਸੰਤ ਬਾਬਾ ਵਰਿਆਮ ਸਿੰਘ ਜੀ ਦੇ ਦਰਸ਼ਨ ਕਰ ਨਹੀਂ ਸਕਿਆ ਪਰ ਬਿਨਾਂ ਕਰਮਾਂ ਤੋਂ ਮਹਾਂਪੁਰਸ਼ਾਂ ਦੇ ਦਰਸ਼ਨ ਵੀ ਨਸੀਬ ਨਹੀਂ ਹੁੰਦੇ। ਬੇਸ਼ਕ ਮੈਂ ਮਹਾਂਪੁਰਸ਼ਾਂ ਦੇ ਸਰੀਰਕ ਤੌਰ ਤੇ ਦਰਸ਼ਨ ਨਹੀਂ ਕਰ ਸਕਿਆ ਪਰ ਮਹਾਂਪੁਰਸ਼ਾਂ ਨੇ ਜਿਹੜੀਆਂ ਪੁਸਤਕਾਂ ਸੰਗਤਾਂ ਲਈ ਦਿਤੀਆਂ ਨੇ ਤੇ ਆਤਮ ਮਾਰਗ ਹਰ ਮਹੀਨੇ ਪਹੁੰਚਦਾ ਹੈ ਉਨ੍ਹਾਂ ਨੂੰ ਪੜ੍ਹ ਕੇ ਇਸ ਤਰ੍ਹਾਂ ਮਹਿਸੂਸ ਕਰਦਾ ਹਾਂ ਜਿਵੇਂ ਸਾਖਸ਼ਾਤ ਮਹਾਂਪੁਰਸ਼ਾਂ ਨਾਲ ਬਚਨ ਕਰ ਰਿਹਾ ਹੋਵਾਂ ਤੇ ਉਨ੍ਹਾਂ ਦਾ ਨੂਰਾਨੀ ਚਿਹਰਾ ਹੁਣ ਵੀ ਮੇਰੀਆਂ ਅੱਖਾਂ ਅੱਗੇ ਰਹਿੰਦਾ ਹੈ। ਵੋਟਾਂ ਦੀ ਭੱਜ ਦੌੜ ਵਿਚ ਮੇਰਾ ਆਪਣੇ ਸਾਥੀਆਂ ਨਾਲ ਰਤਵਾੜਾ ਸਾਹਿਬ ਆਉਣ ਦਾ ਪ੍ਰੋਗਰਾਮ ਬਣ ਗਿਆ ਪਰ ਨਾ ਹੀ ਸ. ਜਗਜੀਤ ਸਿੰਘ ਜੀਓ ਤੁਹਾਡੇ ਦਰਸ਼ਨ ਹੋ ਸਕੇ ਤੇ ਮਾਤਾ ਜੀ ਤੇ ਇਸ ਸਮੇਂ ਮੌਜੂਦਾ ਮਹਾਂਪੁਰਸ਼ ਸੰਤ ਬਾਬਾ ਲਖਬੀਰ ਸਿੰਘ ਜੀ ਦੇ ਵੀ ਦਰਸ਼ਨ ਨਾ ਕਰ ਸਕੇ। ਉਸ ਵਕਤ ਸੰਤ ਬਾਬਾ ਲਖਬੀਰ ਸਿੰਘ ਜੀ ਯੂ.ਪੀ. ਗਏ ਹੋਏ ਸੀ। ਬਾਕੀ ਜੋ ਕੁਛ ਮਹਾਂਪੁਰਸ਼ਾਂ ਨੇ ਕੰਮਪਿਊਟਰ, ਕੀਰਤਨ ਤੇ ਪਾਠ ਦੀ ਸਿਖਲਾਈ ਦੇ ਕੇ ਪੜ੍ਹੇ ਲਿਖੇ ਪਾਠੀ ਤਿਆਰ ਕਰਨ ਦਾ ਕੰਮ ਰਤਵਾੜਾ ਸਾਹਿਬ ਦੀ ਸੰਸਥਾ ਕਰ ਰਹੀ ਹੈ ਸਭ ਵੀਰ ਧੰਨਤਾ ਦੇ ਯੋਗ ਨੇ। ਬੱਚਿਆਂ ਲਈ ਜਿਹੜਾ ਸਕੂਲ ਖੋਲ੍ਹਿਆ ਗਿਆ ਹੈ ਜਿਥੇ ਪੜ੍ਹਾਈ ਦੇ ਨਾਲ ਨਾਲ ਸਿੱਖੀ ਦੇ ਵਿਰਸੇ ਬਾਰੇ ਤੇ ਬਾਣੀ ਤੇ ਬਾਟੇ ਨਾਲ ਜੋੜਨ ਦਾ ਉਪਰਾਲਾ ਕਰ ਰਹੇ ਹੋ ਉਹ ਸਭ ਬਾਬਾ ਜੀ ਦੀ ਅਪਾਰ ਕ੍ਰਿਪਾ ਹੈ। ਜੇਕਰ ਸੰਤ ਬਾਬਾ ਵਰਿਆਮ ਸਿੰਘ ਜੀ ਵਰਗੇ ਸਾਡੇ ਦੇਸ਼ ਵਿਚ ਮਹਾਂਪੁਰਸ਼ ਹੋਣ ਸਾਡਾ ਸਿੱਖ ਵਿਰਸਾ ਤੇ ਹਰ ਪੱਖੋਂ ਸਾਡੇ ਸਿੱਖਾਂ ਦੇ ਬੱਚੇ ਕਿਤੇ ਦੀ ਕਿਤੇ ਪਹੁੰਚ ਜਾਣ। ਅੱਜ ਜਦ ਸਭ ਪਾਸੇ ਨਿਗ੍ਹਾ ਮਾਰਦਾ ਹਾਂ ਤੇ ਸਾਡੇ ਬੱਚੇ ਸਿੱਖੀ ਵਿਰਸੇ ਤੇ ਬਾਟੇ ਤੇ ਆਪਣੇ ਸਭਿਆਚਾਰ ਤੋਂ ਬੇਮੁਖ ਹੋ ਰਹੇ ਨੇ। ਇਸ ਵਿਚ ਬੱਚਿਆਂ ਦੇ ਨਾਲ ਨਾਲ ਸਾਡਾ ਵੀ ਕਸੂਰ ਹੈ। ਜਿਸ ਤਰ੍ਹਾਂ ਕਾਨਵੈਂਟ ਸਕੂਲਾਂ ਦੀ ਭਰਮਾਰ ਹੈ ਸਾਡੇ ਲੋਕ ਮੂੰਹ ਮੰਗੀਆਂ ਫੀਸਾਂ ਦੇ ਕੇ ਇਨ੍ਹਾਂ ਸਕੂਲਾਂ ਵਿਚੋਂ ਬੱਚਿਆਂ ਨੂੰ ਪੜ੍ਹਾਉਣਾ ਇਕ ਫੈਸ਼ਨ ਸਮਝਦੇ ਨੇ। ਜੇਕਰ ਮਹਾਂਪੁਰਸ਼ਾਂ ਦੀ ਤਰ੍ਹਾਂ ਸਸਤੇ ਸਕੂਲ ਖੋਲ੍ਹੇ ਜਾਣ ਤਾਂ ਕਿ ਗਰੀਬ ਤੋਂ ਗਰੀਬ ਬੱਚਾ ਵੀ ਪੜ੍ਹ ਸਕੇ ਤਾਂ ਸਾਡੀ ਸਿੱਖੀ ਤੇ ਸਿੱਖ ਸਭਿਆਚਾਰ ਫਿਰ ਤੋਂ ਪ੍ਰਫੁਲਤ ਹੋ ਸਕਦਾ ਹੈ।

ਮੈਂ ਮਹਾਂਪੁਰਸ਼ਾਂ ਦੀ ਰਹਿਮਤ ਸਦਕਾ 'ਆਤਮ ਮਾਰਗ' ਦੇ ਸਾਲਾਨਾ ਦੋ ਮੈਂਬਰਾਂ ਦਾ ਚੰਦਾ ਭੇਜ ਰਿਹਾ ਹਾਂ। ਜਿਹੜਾ ਵੀ ਬੰਦਾ ਆਤਮ ਮਾਰਗ ਪੜ੍ਹ ਲੈਂਦਾ ਹੈ ਤੇ ਉਹ ਆਪਣੇ ਆਪ ਹੀ ਪਰਚੇ ਦਾ ਚੰਦਾ ਭੇਜਣ ਲਈ ਉਤਾਵਲਾ ਹੋ ਜਾਂਦਾ ਹੈ। ਆਤਮ ਮਾਰਗ ਦਾ ਉਹ ਕਾਲਮ ਮੈਨੂੰ ਬਹੁਤ ਚੰਗਾ ਲੱਗਿਆ ਕਿ ਕਿਸ ਤਰ੍ਹਾਂ ਤੁਹਾਡੇ ਵਰਗੇ ਵਿਦਵਾਨ ਮਹਾਂਪੁਰਸ਼ਾਂ ਦੀ ਸ਼ਰਨ ਵਿਚ ਆਏ। ਇਸ ਕਾਲਮ ਨੂੰ ਇਸ ਤਰ੍ਹਾਂ ਹੀ ਚਾਲੂ ਰਖਣਾ। ਬਾਕੀ ਆਤਮ ਮਾਰਗ ਦੇ ਸਭ ਲੇਖ ਅੱਜ ਦੇ ਆਪਾ ਧਾਪੀ ਯੁੱਗ ਵਿਚ ਭਟਕਦੇ ਮਨੁੱਖ ਲਈ ਆਤਮਾ ਨੂੰ ਸ਼ਾਂਤੀ ਬਖਸ਼ ਰਹੇ ਨੇ।

ਮੈਂ ਮਹਾਂਪੁਰਸ਼ਾਂ ਅੱਗੇ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਮੇਰੇ ਵਰਗੇ ਨਾਚੀਜ਼ ਬੰਦੇ ਉਪਰ ਆਪਣੀ ਕ੍ਰਿਪਾ ਦ੍ਰਿਸ਼ਟੀ ਰਖਣ। ਜੇਕਰ ਉਨ੍ਹਾਂ ਦੀ ਮੇਹਰ ਹੋ ਜਾਵੇ ਤਾਂ ਮੇਰੇ ਵਰਗਾ ਬੰਦਾ ਵੀ ਚੰਗਾ ਇਨਸਾਨ ਬਣ ਜਾਂਦਾ ਹੈ।

***ਹਰਚੰਦ ਸਿੰਘ***
***ਪਿੰਡ ਤੇ ਡਾਕਖਾਨਾ - ਰਤਨਗੜ੍ਹ।***
***ਜ਼ਿਲਾ - ਲੁਧਿਆਣਾ***



# ਸ੍ਰੀ ਸੰਤ 101-108-1008 ਬ੍ਰਹਮਗਿਆਨੀ ?

*ਸੰਤ ਕਲਿਆਣ ਦਾਸ ਸਿੰਘ*
*ਸ੍ਰੀ ਅਨੰਦਪੁਰ ਸਾਹਿਬ ਵਾਲੇ*
*ਸਰਹੰਦ (ਫਤਹਿਗੜ੍ਹ ਸਾਹਿਬ)*

ਇਨ੍ਹਾਂ ਅੰਕਾਂ ਦਾ ੧੦੧-੧੦੮ ਅਤੇ ੧੦੦੮ ਦਾ ਅਭਿਪ੍ਰਾਇ ਕੇਵਲ ਉਚੀ ਪਦਵੀ, ਉਚੀ ਵਡਿਆਈ ਤੇ ਉਪਮਾ ਦੱਸਣ ਦਾ ਸੰਕੇਤ ਹੈ। ਜਿਵੇਂ ਕਿ ਦਾਸ ਨੇ ਪਹਿਲੇ 108 ਦੇ ਲੇਖ ਵਿਚ ਦਸਿਆ ਹੈ। ਹਰ ਕੋਈ ਆਪਣੇ ਆਪਣੇ ਇਸ਼ਟ, ਧੇਅ ਨੂੰ ਪਰਮਾਤਮਾ ਸਮਝਦਾ ਹੈ। ਜਿਵੇਂ ਹਰ ਇਸਤਰੀ ਦਾ ਆਪਣਾ ਪਤੀ ਪਰਮੇਸ਼ਰ ਹੁੰਦਾ ਹੈ। ਆਪਣਾ ਪਤੀ ਹੀ ਸਭ ਤੋਂ ਸ੍ਰੇਸ਼ਟ ਗੁਣੀ ਤੇ ਸੁੰਦਰ ਹੁੰਦਾ ਹੈ। ਭਾਵੇਂ ਦੂਸਰਿਆਂ ਦੇ ਪਤੀਆਂ ਤੋਂ ਕੋਈ ਨਫਰਤ ਯਾ ਦ੍ਵੈਸ਼ ਵੀ ਨਹੀਂ ਹੁੰਦੀ, ਫੇਰ ਵੀ ਆਪਣਾ ਹੀ ਪਤੀ ਪ੍ਰੀਤਮ ਪਿਆਰਾ ਹੁੰਦਾ ਹੈ। ਦੂਜੀਆਂ ਦੇ ਪਤੀ ਚਾਹੇ ਕਿਤਨੇ ਹੀ ਸੁੰਦਰ ਹੋਣ, ਆਪਣਾ ਹੀ ਪਤੀ ਅਤੀ ਸੁੰਦਰ ਲਗਦਾ ਹੈ।

ਆਪਣੇ ਹੀ ਸਤਿਗੁਰ ਆਪਣੇ ਹੀ ਮਹਾਂਪੁਰਸ਼, ਜਿਨ੍ਹਾਂ ਤੋਂ ਪਰਮ ਵਸਤੂ ਪ੍ਰਾਪਤ ਹੋਈ ਹੁੰਦੀ ਹੈ, ਉਹ ਹੀ ਸਰਵੋਤਮ, ਸੁੰਦਰ, ਪਿਆਰੇ ਹੁੰਦੇ ਹਨ। ਕਿਸੇ ਸਹੇਲੀ ਦਾ ਪਤੀ ਸਹੇਲੀ ਸਹਿਤ ਮਿਲਣ ਆਵੇ ਤਾਂ ਉਸਦਾ ਪੂਰਣ ਆਦਰ ਸਤਿਕਾਰ ਕਰੀਦਾ ਹੈ। ਆਸਣ, ਖਾਨ ਪਾਨ, ਨਮਸ਼ਕਾਰ, ਸੇਵਾ ਸਭ ਪੂਰੀ ਕੀਤੀ ਜਾਂਦੀ ਹੈ। ਪਰੰਤੂ ਪਤੀ ਦੇ ਸਮਾਨ ਪਿਆਰ, ਭਾਵਨਾ ਤੇ ਸਮਰਪਣ ਕਦਾਪੀ ਨਹੀਂ ਹੋ ਸਕਦਾ।

ਪੱਕੇ ਸਧਾਰ ਨਾਮ ਦੇ ਸ਼ਹਿਰ (ਪਾਕਿਸਤਾਨ ਬਣਨ ਤੋਂ ਪਹਿਲਾਂ) ਪਾਕ ਪਟਨ ਦੇ ਕੋਲ ਪੰਡਤ ਪ੍ਰੀਤਮ ਸਿੰਘ ਜੀ ਦਾ ਡੇਰਾ ਸੀ। ਭਗਵੇਂ ਕੱਪੜੇ ਰਖਦੇ ਸੀ, ਲੰਗੋਟ ਧਾਰਣ ਕਰਦੇ ਸੀ। ਗੁਰੂ ਗ੍ਰੰਥ ਸਾਹਿਬ ਤੇ ਵੇਦਾਂ ਦੇ ਗਿਆਤਾ ਸਨ। ਸੰਤ ਵਰਿਆਮ ਸਿੰਘ ਜੀ ਵਾਂਗੂ ਸਾਧੂਆਂ ਨਾਲ ਬੜਾ ਪਿਆਰ ਕਰਦੇ ਸਨ। ਦੋ ਮਹੀਨੇ ਗਰਮੀਆਂ ਦੇ ਦਿਨਾਂ ਵਿਚ ਸਾਧੂਆਂ ਦਾ ਮੇਲਾ ਲਾਉਂਦੇ ਸਨ। ਦੋ ਢਾਈ ਸੌ ਮਹਾਤਮਾ ਲਗਾਤਾਰ ਰਹਿੰਦੇ ਤੇ ਕਥਾ ਵਾਰਤਾ ਚਲਦੀ। ਸਰੋਤੇ ਜਗਿਆਸੂ ਸੁਣਨ ਆਉਂਦੇ, ਦਾਸ ਦੀ ਆਯੂ ਉਦੋਂ ਪੰਦਰਾਂ ਸੋਲ੍ਹਾਂ ਸਾਲ ਸੀ। ਮੈਂ ਵੀ ਮਹਾਂਪੁਰਸ਼ਾਂ ਦੀ ਮੰਡਲੀ ਨਾਲ ਸਾਂ, ਇਹ ਨਿਰਮਲੇ ਸੰਤ ਸਨ। ਇਹ ਭਜਨ ਗੜ੍ਹਏ ਕਹਾਉਂਦੇ ਸਨ। ਬਾਬਾ ਭਜਨ ਸਿੰਘ ਭਜਨ ਗੜ੍ਹ ਵਾਲੇ ਭਗਵੇਂ ਕਪੜਿਆਂ ਵਾਲੇ ਲੰਗੋਟ ਧਾਰੀ ਨਿਰਮਲ ਸੰਪ੍ਰਦਾ ਦੇ ਮਹਾਤਮਾ ਸਨ। ਇਨ੍ਹਾਂ ਦਾ ਸਥਾਨ ਹੁਣ ਰਿਸ਼ੀਕੇਸ਼ ਹੈ, ਮੈਨੂੰ ਨਹੀਂ ਪਤਾ ਹੁਣ ਇਨ੍ਹਾਂ ਦੇ ਥਾਂ ਕੌਣ ਮਹਾਂਪੁਰਸ਼ ਹਨ।

ਇਨ੍ਹਾਂ ਦੇ ਸੀਲ ਸਭਾਵ ਤੇ ਵਿਦਿਆ ਮੈਤਰੀ ਦੀਆਂ ਕਥਾਵਾਂ ਦੱਸੀਏ ਤਾਂ ਇਕ ਗ੍ਰੰਥ ਬਣ ਜਾਵੇ। ਸਾਨੂੰ ਇਨ੍ਹਾਂ ਦਾ ਇਕ ਬਚਨ ਪ੍ਰਮਾਣ ਜੋ ਇਥੇ ਚਾਹੀਦਾ ਹੈ ਕੇਵਲ ਓਹ ਹੀ ਲਿਖਣਾ ਹੈ।

ਦੋ ਸੌ ਦੇ ਲਗਭਗ ਸਾਧੂ ਅਤੇ ਪੰਜ ਛੇ ਸੌ ਗ੍ਰਿਹਸਥੀ ਜਗਿਆਸੂ ਸਰੋਤੇ ਬੈਠੇ ਸਨ। ਮਹਾਰਾਜ ਦਾ ਪ੍ਰਕਾਸ਼ ਸੀ। (ਪੰਡਿਤ ਪ੍ਰੀਤਮ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬੜੇ ਸ਼ਰਧਾਲੂ, ਆਦਿਬ (ਅਦਬ ਕਰਨ ਵਾਲੇ) ਤੇ ਭਗਤ ਸਨ, ਲੰਮੇ ਪੈ ਕੇ ਡੰਡਉਤ ਕਰਦੇ ਸਨ। ਅੱਜ ਕਥਾ ਕਰਨ ਦੀ ਵਾਰੀ ਇਕ ਸੰਨਿਆਸੀ ਬੜੇ ਵਿਦਵਾਨ ਸਾਧੂ ਦੀ ਸੀ। ਉਹ ਭਗਵੀਂ ਧੋਤੀ ਪਹਿਨ ਕੇ ਰਖਦੇ ਸਨ। ਮਹਾਰਾਜ ਜੀ ਦੇ ਤਾਬੇ ਨੰਗੇ ਸਿਰ ਧੋਤੀ ਦਾ ਪੱਲੂ ਗੱਲ ਵਿਚ ਪਾ ਕੇ ਬੈਠ ਗਏ ਤੇ ਕਥਾ ਕਰਨ ਲੱਗ ਪਏ।

ਮਰਿਯਾਦਾ ਪੁਰਸ਼ੋਤਮ ਸਿੱਖ ਤੇ ਸਾਧੂ ਇਹ ਵੇਖ ਰਹੇ ਸਨ, ਕਿਸੇ ਦੀ ਵੀ ਟੋਕਣ ਦੀ ਜੁਰਅਤ ਨਹੀਂ ਪਈ। ਟੋਕਦੇ ਹਨ ਤਾਂ ਸੰਤਾਂ ਦਾ ਅਪਮਾਨ ਹੁੰਦਾ ਹੈ, ਨਹੀਂ ਟੋਕਦੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਹੁੰਦੀ ਹੈ। ਸੰਗਤ ਵਿਚ ਕੁਚਰ ਕੁਚਰ ਤਾਂ ਹੁੰਦੀ ਰਹੀ ਪਰ ਕਿਸੇ ਨੂੰ ਵੀ ਨਹੀਂ ਔੜੀ ਕਿ ਕੀ ਕੀਤਾ ਜਾਵੇ। ਜੋ ਦੋਹਾਂ ਦਾ ਅਦਬ ਹੋ ਜਾਵੇ। ਪੰਡਿਤ ਪ੍ਰੀਤਮ ਸਿੰਘ ਜੀ ਜਰਾ ਲੇਟ ਆਉਂਦੇ ਸਨ, ਉਹ ਆ ਗਏ। "ਮੈਂ ਪਾਠਕਾਂ ਤੋਂ ਪੁਛਦਾ ਹਾਂ ਇਸ ਹਾਲਤ ਵਿਚ ਤੁਸੀਂ ਕੀ ਕਰਦੇ ?"

ਪੰਡਿਤ ਜੀ ਨੇ ਡੰਡਉਤ ਕੀਤੀ (ਮਹਾਰਾਜ ਨੂੰ) ਅਤੇ ਸ੍ਰੀ ਗੁਰੂ ਸਾਹਿਬ ਤੋਂ ਇਕ ਫੁੱਲਾਂ ਦਾ ਹਾਰ ਚੁਕਿਆ ਤੇ ਸਹਿਜ ਸਹਿਜ ਪ੍ਰਕਰਮਾ ਕਰਦੇ ਹੋਏ ਮਹਾਰਾਜ ਦੇ ਪਿਛੇ ਪਹੁੰਚੇ ਸੰਤਾਂ ਦੀ ਪਿੱਠ ਵਾਲੇ ਪਾਸੇ ਖੜ੍ਹੋ ਕੇ ਸੰਤਾਂ ਦੇ ਗਲ ਵਿਚ ਪਾ ਦਿੱਤਾ ਤੇ ਗਲ ਵਿਚ ਪਈ ਧੋਤੀ ਦਾ ਲੜ ਚੌੜਾ ਕਰਕੇ ਪਰਮ ਹੰਸ ਦੇ ਸਿਰ ਤੇ ਦੇ ਦਿੱਤਾ ਤੇ ਸਹਿਜ ਅਵਸਥਾ ਵਿਚ ਪ੍ਰਕਰਮਾ ਕਰਦੇ ਹੋਏ ਆਪਣੇ ਆਸਣ ਤੇ ਆ ਬੈਠੇ। ਸਾਰੀ ਸੰਗਤ ਵਾਹ ਵਾਹ ਕਰ ਉਠੀ।

ਇਨ੍ਹਾਂ ਦਾ ਜਨਮ ਬ੍ਰਾਹਮਣਾਂ ਦੇ ਘਰ ਦਾ ਸੀ। ਇਨ੍ਹਾਂ ਦੇ ਚਾਚੇ, ਤਾਇਆਂ ਦੇ ਭਰਾ, ਭਤੀਜੇ ਦਰਸ਼ਨਾਂ ਨੂੰ ਤੇ ਸਤਸੰਗਤ ਲਈ ਆਉਂਦੇ ਰਹਿੰਦੇ ਸਨ। ਇਕ ਦਿਨ ਇਨ੍ਹਾਂ ਦੇ ਰਿਸ਼ਤੇਦਾਰ ਬ੍ਰਾਹਮਣਾਂ ਨੇ ਸਵਾਲ ਕੀਤਾ। ਸੰਤ ਜੀ ਤੁਸੀਂ ਗੁਰੂ ਨਾਨਕ ਸਾਹਿਬ ਤੇ ਅਪਾਰ ਸ਼ਰਧਾ ਰਖਦੇ ਹੋ। "ਤੁਸੀਂ ਰਾਮ, ਕ੍ਰਿਸ਼ਨ ਨੂੰ ਉਨ੍ਹਾਂ ਦੇ ਬਰਾਬਰ ਕਿਉਂ ਨਹੀਂ ਮੰਨਦੇ ?"

ਪੰਡਿਤ ਜੀ ਬੋਲੇ ਇਕ ਜੱਟ ਪਰਿਵਾਰ ਵਿਚ ਪੰਜ ਭਰਾ ਸਨ। ਉਨ੍ਹਾਂ ਵਿਚੋਂ ਤੀਜੇ ਨੰਬਰ ਦਾ ਭਰਾ ਵਿਆਹਿਆ ਹੋਇਆ ਸੀ। ਬਾਕੀ ਕਵਾਰੇ ਤੇ ਛੜੇ ਸਨ। ਪਰਿਵਾਰ ਇਕੱਠਾ ਸੀ। ਉਸ ਘਰ ਵਿਚ ਇਕੋ ਇਸਤਰੀ ਸੀ, ਉਸਦਾ ਇਕ ਪਤੀ ਤੇ ਦੋ ਦਿਓਰ, ਦੋ ਜੇਠ ਸਨ। ਉਹ ਭੋਜਨ ਬਣਾਉਂਦੀ ਤਾਂ ਸਾਰਿਆਂ ਨੂੰ ਪਤੀ ਵਰਗਾ ਇਕੋ ਜਿਹਾ ਖਵਾਂਦੀ, ਇਕੋ ਜਿਹੇ ਬਿਸਤਰੇ ਲਾਂਦੀ। ਪਤੀ ਦੇ ਬਸਤਰਾਂ ਨਾਲ ਉਨ੍ਹਾਂ ਦੇ ਬਸਤਰ ਵੀ ਧੌਂਦੀ। ਪਤੀ ਜਿਤਨਾ ਹੀ ਆਦਰ ਸਤਿਕਾਰ ਕਰਦੀ। ਦੇਰਾਂ,

ਜੇਠਾਂ ਨੂੰ ਪਤੀ ਨਾਲੋਂ ਘੱਟ, ਛੋਟਾ ਜਾਂ ਹੀਣਾ ਨਾ ਸਮਝਦੀ। ਲੇਕਿਨ ਪੜਦੇ ਦੀ ਸਾਂਝ ਕੇਵਲ ਪਤੀ ਨਾਲ ਰੱਖਦੀ।

ਭਾਈ ਅਸੀਂ ਰਾਮ, ਕ੍ਰਿਸ਼ਨ ਨੂੰ ਵੀ ਭਗਵਾਨ ਸਮਝਦੇ ਹਾਂ। ਗੁਰੂ ਨਾਨਕ ਨੂੰ ਵੀ ਭਗਵਾਨ ਸਮਝਦੇ ਹਾਂ। ਗੁਰੂ ਨਾਨਕ ਦੇ ਵਾਂਗੂੰ ਹੀ ਰਾਮ, ਕ੍ਰਿਸ਼ਨ ਨੂੰ ਨਮਸ਼ਕਾਰ ਕਰਦੇ ਹਾਂ, ਸਤਿਕਾਰ ਕਰਦੇ ਹਾਂ, ਸਮਾਨ ਹੀ ਸਮਝਦੇ ਹਾਂ ਲੇਕਿਨ ਪੜਦੇ ਦੀ ਸਾਂਝ ਕੇਵਲ ਗੁਰੂ ਨਾਨਕ ਨਾਲ ਹੈ, ਸਾਡਾ ਸਮਰਪਣ ਕੇਵਲ ਗੁਰੂ ਨਾਨਕ ਪਤੀ ਨਾਲ ਹੈ। ਰਾਮ, ਕ੍ਰਿਸ਼ਨ ਨੂੰ ਨਹੀਂ। ਇਹ ਦਿਓਰ ਜੇਠ ਹਨ। ਸੋ ਪਤਨੀ ਰੂਪੀ ਸੇਵਕ ਆਪਣੇ ਮਹਾਂਪੁਰਸ਼ ਰੂਪੀ ਪਤੀ ਨੂੰ ਸਮਰਪਿਤ ਹੁੰਦਾ ਹੈ। ਉਸਦੇ ਲਈ ਉਹ ਹੀ ਸਭ ਤੋਂ ਉਚਾ ਹੈ।

108 ਅੰਕ ਸ਼ਿਵ ਸਰੂਪ ਨੂੰ ਲਕਸ਼ਿਤ ਕਰਦਾ ਹੈ। ਸ਼ਿਵ ਉਪਾਸਕ ਮਹਾਂਪੁਰਸ਼ਾਂ ਨੇ ਆਪਣੇ ਸ਼ਬਦ ਅਤੇ ਗਿਆਨ ਦਾਤਾ ਮਹਾਂਪੁਰਸ਼ਾਂ ਨੂੰ 'ਗੁਰ ਪਰਮੇਸਰ ਏਕੋ ਜਾਣੁ॥" 'ਉਚੇ ਤੇ ਉਚਾ ਭਗਵੰਤ' ਜਾਣਕੇ ਕਹਿਆ –

"ਹੇ ੧੦੮ ਸ਼ਿਵ ਰੂਪ ਗੁਰੋ – (ਸ਼ਿਵ ਨੂੰ ਅਸ਼ਟ ਮੂਰਤੀ ਸ਼ਿਵ ਭੀ ਕਿਹਾ ਹੈ) ਸ੍ਰੀ ਵਿਸ਼ਨੂੰ ਸਹਿੰਸਰ ਨਾਮ ਵਾਲੇ ੧੦੦੦ ਨਾਮੀ ਚਤਰਭੁਜੀ ਸੰਖ 1 ਚਕਰ 2 ਗਦਾ 3 ਪਦਮ 4 ਧਾਰੀ ਹਨ। ੧੦੦੦+੮=੧੦੦੮

ਵਿਸ਼ਨੂੰ ਉਪਾਸਕ ਨੇ ੧੦੦੮ ਦੀ ਕਲਪਨਾ ਕਰਕੇ ਆਪਣੇ ਇਸ਼ਟ ਨੂੰ ਗਣਤ ਦੇ ਅੰਕਾਂ ਰਾਹੀਂ ਉੱਚੀ ਅਵਸਥਾ ਦੇ ਸੁਆਮੀ ਅਨੁਭਵ ਕੀਤਾ।

ਸ੍ਰੀ ਮਾਨ ਸੰਤ ੧੦੦੮ (ਵਿਸ਼ਨੂੰ ਰੂਪ ਗੁਰੂ ਪਰਮਾਤਮਾ)

ਪਰੰਤੂ ਗੁਰਮਤ ਇਨ੍ਹਾਂ ਅੰਕਾਂ ਨਾਲ ਉਤਮ ਉਪਮਾ ਦੀ ਕਲਪਨਾ ਨਹੀਂ ਮੰਨਦੀ। ੧੦੧, ੧੦੦, ੧੦੦%+੧ ਪੂਰਣ ਤੋਂ ਵੀ ੧ ਦਰਜਾ ਉਪਰ, ਪੂਰਣ ਤੋਂ ਪਰੇ ੧੦੧ ਜਾਂ ਸ਼ਿਵ ਸਰੂਪ ੧੦੮ ਜਾਂ ਵਿਸ਼ਨੂੰ ਰੂਪ ੧੦੦੮।

੧ ਦਾ ਅੰਕ ਬੜਾ ਮਹੱਤਵ ਪੂਰਣ ਹੈ ਤ੍ਰਿਕਾਲਾਬਾਧ (ਪਿਛੇ, ਹੁਣ, ਅੱਗੇ ਨੂੰ ਨਾਸ ਰਹਿਤ) ਹੈ। ੧ (ਇਕ) ਵਾਹਿਦ ਹੈ, ਲਾਸਾਨੀ ਹੈ। ੧ ਕਹਿਣ ਨਾਲ ਕੇਵਲ ਇਕ ਇਕੱਲਾ, ਦ੍ਵੈਤ ਰਹਿਤ, 2, 3, 4 ਆਦਿਕ ਤੋਂ ਰਹਿਤ ਅਨਾਦੀ, ਅਨੰਤ, ਨਿਰਾਕਾਰ, ਸੰਖਿਆ ਰਹਿਤ 1 ਦੀ ਕੋਈ ਸੰਖਿਆ ਨਹੀਂ, 2, 3, 7 ੧੦੮ ਦੀ ਸੰਖਿਆ ਹੈ। ਸੰਖਿਆ ਦਾ ਅੰਤ ਹੈ। ਭਾਵੇਂ ਲੱਖ ਕਰੋੜ ਅਰਬ ਹੋਵੇ ਗਿਣਦਿਆਂ ਗਿਣਦਿਆਂ ਅੰਤ ਪਾਈਦਾ ਹੈ।

1 ਕੇਵਲ 1 ਹੈ 1 ਦੀ ਕੋਈ ਸੰਖਿਆ ਨਹੀਂ, ਸੰਖ ਦੀ ਸੰਖਿਆ ਹੈ 10 ਖਰਬ ਦਾ ਇਕ ਸੰਖ 10 ਸੰਖ ਦਾ ਇਕ ਅਸੰਖ, ਅਸੰਖ ਦੀ ਸੰਖਿਆ ਹੈ। 1 ਦੀ ਕੋਈ ਸੰਖਿਆ ਨਹੀਂ। ਗੁਰੂ ਨਾਨਕ ਜੀ ਨੇ 1 ਨੂੰ ਅਕਾਲ ਪੁਰਖ ਨਿਰੰਕਾਰ ਦੀ ਉਪਮਾ ਲਈ ਵਰਤਿਆ ਹੈ।

1 ਤੋਂ 2 ਵਿਚ ਟੁਟਿਆ ਸਰਗੁਣ ਸਾਕਾਰ ਹੋ ਗਿਆ, 1 ਅੰਤ ਤੋਂ ਰਹਿਤ ਅਨੰਦ ਸੀ, ਹੈ। 1 ਤੋਂ ਬਾਅਦ ਸਭਿ ਅੰਤ ਵਾਲਾ ਹੈ ਹੈ। 101-108 -1008 ਤਿੰਨੇ ਗੁਣ ਹਨ ਨਾਸ਼ਵਾਨ ਹੈ। 1 ਕੇਵਲ ਇਕ 1 ਹੈ ਗੁਣਾਂ ਤੋਂ ਰਹਿਤ ਤ੍ਰਿਗੁਣਾਤੀਤ ਹੈ। ਗੁਰੂ ਨਾਨਕ ਦਾ ਗੁਰੂ 1 ਹੈ ਜੋ ਆਦਿ ਅੰਤ ਤੇ ਰਹਿਤ ਹੈ।

***ਆਦਿ ਅੰਤ ਏਕੈ ਅਵਤਾਰਾ॥***
***ਸੋਈ ਗੁਰੂ ਸਮਝਿਓ ਹਮਾਰਾ॥***

ਸੰਖਿਆ ਮੁੱਕ ਜਾਂਦੀ ਹੈ 1 ਨਹੀਂ ਮੁਕਦਾ, 1 ਸਦਾ 1 ਹੀ ਰਹਿੰਦਾ ਹੈ, 1 ਦੀ ਉਪਮਾ ਉਤਮ ਹੈ, ਬਹੁ ਦੀ ਉਪਮਾ ਹੀਣ ਹੈ।

***ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ॥ ਪੰਨਾ – 965***

ਗਿਣਤੀ ਤੋਂ ਰਹਿਤ, ਖੋਜ ਤੋਂ ਪਰ੍ਹੇ, ਪਰਲੇ ਕਨਾਰੇ ਤੋਂ ਰਹਿਤ, ਅਪਾਰ ਉਹ ਤੇਰਾ ਮਰਤਬਾ (ਪਦਵੀ) ਹੈ। 101-108-1008 ਗਿਣੇ ਜਾ ਸਕਦੇ ਹਨ ਤੂੰ ਅਗਣਤ ਹੈਂ।

***ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ॥***
***ਪੰਨਾ – 858***

ਤੇਰੇ ਵਰਗਾ ਤੂੰ ਹੀ ਹੈਂ, ਤੂੰ ਵਾਹਿਦ ਹੈ, ਇਕੱਲਾ ਹੈ।

1 ਹੈਂ॥ ਤੂੰ 101 ਨਹੀਂ, 108 ਨਹੀਂ, 1008 ਨਹੀਂ। ਇਹ ਤੈਨੂੰ ਛੋਟਾ ਸਮਝਣ ਦੇ ਬਰਾਬਰ ਅੰਕ ਉਪਮਾ ਹਨ।

***ਗੁਰੁ ਪਰਮੇਸਰੁ ਏਕੋ ਜਾਣੁ॥ ਪੰਨਾ – 864***
***ਸੰਤ ਅਨੰਤਹਿ ਅੰਤਰੁ ਨਾਹੀ॥ ਪੰਨਾ – 486***

ਜੇ ਉਹ 108 ਆਦਿਕ ਨਹੀਂ ਤਾਂ ਸੰਤ ਵੀ 108, 1008 ਨਹੀਂ, ਸੰਤ ਵੀ ਗਿਣਤੀ ਤੋਂ ਪਰ੍ਹੇ ਹੈ, ਅਨੰਤ ਹੈ, ਅਨੰਤ 108 ਕਿਵੇਂ ਹੋ ਸਕਦਾ ਹੈ? ਇਹ ਬਿਨ ਸੋਚੇ ਸਮਝੇ ਰੀਸੋ ਰੀਸੀ ਲਿਖੀ ਜਾ ਰਹੇ ਹਨ।

"ਸ੍ਰੀ ਮਾਨ ਸੰਤ ਬ੍ਰਹਮ ਗਿਆਨੀ ..............." ਬੜੀ ਉਚੀ ਉਪਮਾ ਹੈ। ਸਰਵੋ ਪਰਿ ਉਪਮਾ ਹੈ।

***ਨਾਨਕ ਬ੍ਰਹਮਗਿਆਨੀ ਆਪਿ ਪਰਮੇਸੁਰ॥ ਪੰਨਾ – 273***
***ਬ੍ਰਹਮਗਿਆਨੀ ਸਭ ਸ੍ਰਿਸਟਿ ਕਾ ਕਰਤਾ॥ ਪੰਨਾ – 273***

ਬ੍ਰਹਮ ਗਿਆਨੀ ਆਪ ਪਰਮੇਸ਼ੂਰ ਹੈ। ਸ੍ਰਿਸ਼ਟੀ ਦਾ ਰਚਨਹਾਰ ਹੈ। ਬ੍ਰਹਮਗਿਆਨੀ ਕਿਸੇ ਦੀ ਉਪਜ ਨਹੀਂ ਹੈ। ਬ੍ਰਹਮਗਿਆਨੀ ਸਦੀਵੀ ਹੈ। ਜਨਮ ਮਰਣ ਤੋਂ ਰਹਿਤ ਹੈ।

***ਬ੍ਰਹਮਗਿਆਨੀ ਸਦ ਜੀਵੈ ਨਹੀ ਮਰਤਾ॥ ਪੰਨਾ – 273***

ਬ੍ਰਹਮਾ ਵਿਸ਼ਨੂੰ ਸ਼ਿਵ ਕਾਲ ਦੇ ਦਾਇਰੇ ਵਿਚ ਹਨ, ਆਯੂ ਦੀ ਪਾਬੰਦੀ ਵਿਚ ਹਨ। ਸੰਤ ਆਪਣੀ ਮਰਜ਼ੀ ਦੇ ਮਾਲਕ ਹਨ।

***ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥***
***ਪੰਨਾ – 749***

ਸੋ ਮਹਾਂਪੁਰਸ਼ਾਂ ਦਾ ਉਪਮਾ ਵਿਸ਼ੇਸ਼ਣ ਬ੍ਰਹਮਗਿਆਨੀ ਲਿਖਿਆ ਕਰੋ 108, 1008 ਨਹੀਂ। ਇਕ ਅੰਕ ਉਪਮਾ ਨੀਵੀਂ ਹੈ। ਇਕ ਭੋਲੀ ਮਾਤਾ ਦੀ ਜ਼ਮੀਨ ਦਾ ਤਸੀਲਦਾਰ ਨੇ ਇੰਤਕਾਲ ਪਾਸ ਕਰ ਦਿੱਤਾ। ਮਾਤਾ ਬੜੀ ਪ੍ਰਸੰਨ ਹੋਈ।

ਤਸੀਲਦਾਰ ਨੂੰ ਅਸੀਸ ਦਿੱਤੀ, ਪੁਤਰ ਤੈਨੂੰ ਰੱਬ ਪਟਵਾਰੀ ਬਣਾ ਦੇਵੇ। ਕੋਈ ਮਾਤਾ ਨੂੰ ਪੁਛੇ ਤਸੀਲਦਾਰ ਵੱਡਾ ਹੁੰਦਾ ਹੈ ਕਿ ਪਟਵਾਰੀ। ਸੋ ਸ਼ਰਧਾਲੂ ਤੇ ਭੋਲੇ ਜਗਿਆਸੂ ਮਹਾਂਪੁਰਸ਼ਾਂ ਨੂੰ ਬ੍ਰਹਮਗਿਆਨੀ ਦੀ ਤਸੀਲਦਾਰੀ ਤੋਂ ਘੜੀਸ ਕੇ 108 ਦੇ ਪਟਵਾਰੀ ਬਣਾਈ ਜਾ ਰਹੇ ਹਨ। ਭੋਲਿਓ ਆਪਣੇ ਮਹਾਂਪੁਰਸ਼ਾਂ ਨੂੰ ਗੀਸੋ ਗੀਸੀ 108 ਪਟਵਾਰੀ ਨਾ ਲਿਖੋ।

ਉਂਝ ਸ਼ਰਧਾਲੂਆਂ ਦੀ ਸ਼ਰਧਾ ਤੇ ਭਾਵਨਾ ਉਚੀ ਚਾਹੀਦੀ ਹੈ। ਮਾਤਾ ਦਾ ਮਨ ਤਾਂ ਸ਼ਰਧਾ ਦਾ ਭਰਿਆ ਸੀ ਆਪਣੇ ਵਲੋਂ ਤਾਂ ਮਾਤਾ ਉਸ ਨੂੰ ਤਸੀਲਦਾਰ ਨਾਲੋਂ ਉਚਾ ਵੇਖਣਾ ਚਾਹੁੰਦੀ ਸੀ, ਉਸਨੂੰ ਕੀ ਪਤਾ ਸੀ ਕਿ ਪਟਵਾਰੀ ਛੋਟਾ ਹੁੰਦਾ ਹੈ। ਉਸਨੇ ਤਾਂ ਆਪਣੇ ਵਲੋਂ ਪਟਵਾਰੀ ਵੱਡਾ ਸਮਝਿਆ ਸੀ।

ਗੁਰੂ ਅਰਜਨ ਦੇਵ ਜੀ ਪਾਸ ਇਕ ਮਾਤਾ ਆਈ ਤੇ ਜੋਦੜੀ ਕਰਨ ਲੱਗੀ ਮਹਾਰਾਜ ਤੂੰ ਦੀਨ, ਮੈਂ ਦਿਆਲ, ਤੂੰ ਗਰੀਬ ਮੈਂ ਨਿਵਾਜ, ਤੂੰ ਪਤਿਤ ਮੈਂ ਪਾਵਨ, ਚੋਰਬਰਦਾਰ ਸਿੱਖ ਕੜਕ ਕੇ ਬੋਲਿਆ, ਏ ਮਾਈ, ਹੋਸ਼ ਨਾਲ ਕਹਿ! ਮਹਾਰਾਜ ਨੂੰ ਕੀ ਅਰਲ ਬਰਲ ਬੋਲੀ ਜਾ ਰਹੀ ਹੈਂ? ਮਾਈ ਡਰ ਕੇ ਚੁੱਪ ਕਰ ਗਈ, ਗੁਰੂ ਸਾਹਿਬ ਹੱਥ ਖੜ੍ਹਾ ਕਰਕੇ ਮੁਸਕਰਾਂਦੇ ਹੋਏ ਸਿਖ ਨੂੰ ਤਾੜ ਕੇ ਬੋਲੇ, ਸਿੱਖਾ ਤੇਰੇ ਸਮਝਣ ਵਿਚ ਫਰਕ ਹੈ। ਮਾਈ ਸਾਡੀ ਉਸਤਤਿ ਕਰ ਰਹੀ ਸੀ। ਇਸਦੇ ਸ਼ਬਦ ਭਾਵੇਂ ਸ਼ੁਧ ਨਹੀ ਸੀ, ਇਸਦੀ ਭਾਵਨਾ ਓਹੀ ਬੋਲ ਰਹੀ ਸੀ ਜੋ ਤੂੰ ਸੁਣਨਾ ਚਾਹੁੰਦਾ ਸੀ। ਜਿਨ੍ਹਾਂ ਪਿਆਰਿਆਂ ਨੇ ਅੰਕ ਪ੍ਰਸੰਸਾ ਪ੍ਰਗਟ ਕੀਤੀ ਹੈ, ਉਹ ਵੀ ਸੱਚੇ ਹਨ, ਉਨ੍ਹਾਂ ਦੀ ਭਾਵਨਾ ਤਾਂ ਉਚੀ ਰਹੀ ਹੋਵੇਗੀ ਭਾਵੇਂ ਕਹਿਣ ਨੂੰ ਤਸੀਲਦਾਰ ਨੂੰ ਪਟਵਾਰੀ ਕਹਿ ਦਿਤਾ ਹੋਵੇ।

***ਗੋਵਿਦ ਭਾਉ ਭਗਤ ਦਾ ਭੁਖਾ॥***

***ਭਾਈ ਗੁਰਦਾਸ ਜੀ ਦੀ ਵਾਰ 10/7***

ਭਗਵਾਨ ਅੰਕਾਂ ਤੇ ਸ਼ਬਦਾਂ ਦੇ ਬੋਲਣੇ ਤੋਂ ਉਪਰ ਹੈ।

ਇਕ ਵਾਰ ਵਿਸ਼ਨੂੰ ਮਹਾਰਾਜ ਖੀਰ ਸਮੁੰਦਰ ਵਿਚ ਸ਼ੇਸ਼ਨਾਗ ਦੀ ਸੇਜਾ ਤੇ ਲੇਟੇ ਸਨ, ਲਕਸ਼ਮੀ ਚਰਣ ਦਬਾ ਰਹੀ ਸੀ, ਭਗਵਾਨ ਹੱਸਣ ਲਗ ਪਏ, ਲਕਸ਼ਮੀ ਨੇ ਪੁਛਿਆ ਮਹਾਰਾਜ ਕਿਆ ਬਾਤ ਹੈ, ਬਿਨ੍ਹਾ ਵਜ੍ਹਾ ਹੱਸੀ ਜਾ ਰਹੇ ਹੋ? ਭਗਵਾਨ ਬੋਲੇ ਇਕ ਨਯਾ ਭਗਤ ਉਠਿਆ ਹੈ। ਉਸ ਨੇ ਸਾਡਾ ਇਕ ਨਯਾ ਨਾਮ ਰੱਖਿਆ ਹੈ, ਉਹ ਉਸ ਨਏ ਨਾਮ ਦਾ ਸਿਮਰਨ ਕਰ ਰਿਹਾ ਹੈ, ਉਹ ਨਾਮ ਕਿਸੇ ਵੇਦ ਸਾਸ਼ਤਰ ਤੇ ਪੁਰਾਨ ਵਿਚ ਨਹੀਂ ਹੈ। ਸ਼ੇਸ਼ ਨੇ ਵੀ ਨਹੀਂ ਉਚਾਰਿਆ। ਸਾਡਾ ਭਗਤ ਪੂਰਾ ਹੈ ਬਚਨ ਸਿੱਧ ਹੈ, ਭਾਵਨਾ, ਸ਼ਰਧਾ ਯੁਕਤ ਹੈ।

ਲਕਸ਼ਮੀ ਬੋਲੀ ਮਹਾਰਾਜ ਦਰਸ਼ਨ ਕਰਾਓ। ਭਗਵਾਨ ਉਠ ਕੇ ਚੱਲ ਪਏ, ਲਕਸ਼ਮੀ ਪਿਛੇ ਪਿਛੇ ਚਲ ਪਈ। ਚਲਦੇ ਚਲਦੇ ਇਕ ਜੰਗਲ ਵਿਚ ਆ ਗਏ ਅਤੇ ਇਕ ਢੱਠੇ (ਢਏ) ਤੇ ਸੁੱਕੇ ਖੂਹ ਵਿਚ ਲੁਕ ਕੇ ਬਹਿ ਗਏ, ਲਕਸ਼ਮੀ ਨੂੰ ਇਸ਼ਾਰਾ ਕੀਤਾ ਕਿ ਉਨ੍ਹਾਂ ਝਾੜੀਆਂ ਦੇ ਝੁੰਡ ਵਿਚ ਭਗਤ ਬੈਠਾ ਹੈ ਤੇ ਮੇਰਾ ਨਾਮ ਜਪ ਰਿਹਾ ਹੈ। ਜਾਹ ਦਰਸ਼ਨ ਕਰ ਲੈ ਅਤੇ ਜੋ ਕੁਝ ਪੁਛਣਾ ਹੈ ਪੁੱਛ ਲੈ।

ਲਕਸ਼ਮੀ ਗਈ ਤੇ ਕੀ ਵੇਖਿਆ? ਭਗਤ ਅੱਖਾਂ ਬੰਦ ਕਰਕੇ ਉਚੀ ਉਚੀ ਨਾਮ ਜਪ ਰਿਹਾ ਹੈ। ਨਾਮ (ਸ਼ਬਦ) ਸੀ, ਆਡ ਬੰਦ-ਆਡ ਬੰਦ, ਆਡ ਬੰਦ। ਆਡਬੰਦ ਉਸਨੂੰ ਕਹਿੰਦੇ ਹਨ ਜੋ ਲਗੋਂਟ ਬੰਨ੍ਹਣ ਵਾਸਤੇ ਲੱਕ ਦਵਾਲੇ ਤਣੀ ਜਾਂ ਰੱਸੀ ਬਨ੍ਹੀਦੀ ਹੈ। ਉਸ ਫੀਤੇ ਨੁਮਾ ਰੱਸੀ ਜਾਂ ਤਣੀ ਦਾ ਨਾਮ ਆਡਬੰਦ ਹੈ। ਹੋਇਆ ਇਸ ਤਰ੍ਹਾਂ ਕਿ ਜਿਨ੍ਹਾਂ ਮਹਾਂਪੁਰਖਾਂ ਤੋਂ ਉਸ ਨੇ ਨਾਮ ਲਿਆ ਸੀ, ਉਨ੍ਹਾਂ ਨੇ ਉਸ ਨੂੰ ਆਦਿ ਬ੍ਰਹਮ-ਆਦਿ ਬ੍ਰਹਮ ਦੱਸਿਆ ਸੀ। ਆਦਿ ਬ੍ਰਹਮ ਭੁੱਲ ਕੇ ਆਡ ਬੰਦ ਦ੍ਰਿੜ੍ਹ ਹੋ ਗਿਆ, ਭਾਵਨਾ ਸਹੀ ਹੋਣ ਕਰਕੇ ਭਗਵਾਨ ਤੱਕ ਤਾਰ ਖੜਕ ਗਈ। ਅਭਿਆਸ ਕਰਕੇ ਨਾਮ ਸਿੱਧ ਹੋ ਗਿਆ।

ਸੁਣ ਕੇ ਲਕਸ਼ਮੀ ਨੂੰ ਹਾਸਾ ਆ ਗਿਆ ਤੇ ਬੋਲੀ ਤੂੰ ਇਹ ਕਿਸ ਦਾ ਨਾਮ ਜਪ ਰਿਹਾ ਹੈਂ? ਭਗਤ ਨੇ ਅੱਖ ਖੋਲ੍ਹੀ ਤੇ ਇਕ ਸੁੰਦਰ ਔਰਤ ਖੜ੍ਹੀ ਵੇਖੀ, ਜਵਾਬ (ਉਤਰ) ਦਿਤਾ, "ਤੇਰੇ ਖਸਮ ਦਾ।"

ਲਕਸ਼ਮੀ ਨੇ ਸੋਚਿਆ ਅਨਪੜ੍ਹ ਜੱਟ ਭਗਤ ਹੈ, ਬੋਲਿਆ ਤਾਂ ਅਵੈੜਾ ਹੀ ਹੈ ਪਰ ਸਤਯ ਭਾਸ਼ੀ ਹੈ, ਮੇਰੇ ਖਸਮ ਯਾਨੀ ਪਤੀ ਦਾ ਹੀ ਨਾਮ ਜਪ ਰਿਹਾ ਹੈ। ਲਕਸ਼ਮੀ ਨੇ ਦੂਜਾ ਸਵਾਲ ਕੀਤਾ, ਮੇਰਾ ਖਸਮ ਹੁਣ ਕਿਥੇ ਹੈ? ਅੱਗੋਂ ਭਗਤ ਬੋਲਿਆ, ਢੱਠੇ ਖੂਹ ਵਿਚ। ਭਾਵੇਂ ਬੋਲ ਕਵੱਲਾ ਸੀ ਇਹ ਵੀ ਸੱਚ ਸੀ।

ਲਕਸ਼ਮੀ ਭਗਵਾਨ ਕੋਲ ਆਈ ਤੇ ਦਰਸ਼ਨ ਦੇਣ ਦੀ ਸਿਫਾਰਸ਼ ਕੀਤੀ। ਭਗਵਾਨ ਨੇ ਦਰਸ਼ਨ ਦਿਤੇ। ਅੰਦਰਲੇ ਕਪਾਟ ਖੁਲ੍ਹ ਗਏ। ਸੋ ਭਗਵਾਨ ਦੀ ਉਸਤਤੀ ਆਪਣੀ ਆਪਣੀ ਭਾਵਨਾ ਅਨੁਸਾਰ ਕੀਤੀ, ਕਲਪਨਾ ਦੇ ਮੁਤਾਬਿਕ ਠੀਕ ਹੀ ਹੁੰਦੀ ਹੈ।

ਮੈਂ ਆਪਣੀ ਬੁੱਧੀ ਅਨੁਸਾਰ ਇਸ ਅੰਕ ਵਿਚ ਉਪਮਾ ਦੇ ਅਰਥ ਵਿਚਾਰ ਕੀਤੇ ਹਨ ਇਹ ਇਕ ਪਹੇਲੀ ਹੈ। ਅਸਲੀ ਅਰਥ ਤਾਂ ਉਹ ਹੀ ਦੱਸ ਸਕਦਾ ਹੈ ਜਿਸ ਨੇ ਕਲਪਣਾ ਕੀਤੇ ਹਨ। ਜੇ ਪੜ੍ਹਨ ਵਾਲਾ ਇਨ੍ਹਾਂ ਅੰਕਾਂ ਦਾ ਕਰਤਾ ਹੋਵੇ ਤਾਂ ਆਪਣੇ ਮਨੋਭਾਵ ਅਗਲੇ ਅੰਕ ਵਿਚ ਆਤਮ ਮਾਰਗ ਨੂੰ ਭੇਜੇ। ਤਾਕਿ ਬਾਨੀ ਦੇ ਵਿਚਾਰਾਂ ਤੋਂ ਜਾਣੂੰ ਹੋ ਜਾਈਏ।

## ਇਕ ਆਪ ਬੀਤੀ

ਦਾਸ ਬਾਰ੍ਹਾਂ ਤੇਰ੍ਹਾਂ ਵਰਸ਼ ਦੀ ਉਮਰ ਵਿਚ ਸੀ। ਸਕੂਲ ਵਿਚ ਪੜ੍ਹਦਾ ਸਾਂ। ਮੇਰਾ ਸਰੀਰ ਹਰਿਆਣੇ ਦਾ ਸੀ, ਪਿੰਡ ਰਾਮ ਲੀਲਾ ਵਾਲੇ ਆਏ। ਰਾਤ ਨੂੰ ਨਾਟਕ ਦੇ ਰੂਪ ਵਿਚ ਮੰਚ ਤੇ ਸਟੇਜ ਪੜਦੇ ਦੁਆਰਾ ਹੁੰਦੀ ਸੀ, ਮੈਨੂੰ ਵੀ ਵੇਖਣ ਦਾ ਬਹੁਤ ਸ਼ੌਂਕ ਸੀ। ਰਾਮ ਨਾਟਕ ਦੇ ਨਾਲ ਨਾਲ ਇਕ ਹਾਸਯ ਰਸ ਦਾ ਸੀਨ ਵੀ ਵਿਖਾਇਆ ਜਾਂਦਾ ਸੀ ਜੋ ਕਿ ਫਿਲਮਾਂ ਵਿਚ ਵੀ ਵਿਖਾਇਆ ਜਾਂਦਾ ਹੈ। ਪੜਦਾ ਉਠਿਆ, ਇਕ ਤਿਲਕਧਾਰੀ ਵੱਡਾ ਪੰਡਤ ਕੁਰਸੀ ਤੇ ਬੈਠਾ ਗ੍ਰੰਥ ਪੜ੍ਹਦਾ ਹੈ ਇਕ ਹੋਰ

ਸੱਜਣ ਆਇਆ ਤੇ ਬੋਲਿਆ ਪੰਡਤ ਜੀ ਰਾਮ ਰਾਮ, ਭਈ ਰਾਮ ਰਾਮ! ਬੋਲੋ? ਪੰਡਤ ਜੀ ਵੇਦ ਕਿਤਨੇ ਹੁੰਦੇ ਹਨ? ਪੰਡਤ ਜੀ ਬੋਲੇ ਵੇਦ ਚਾਰ ਹੁੰਦੇ ਹਨ। ਜੀ ਕਿਹੜੇ ਕਿਹੜੇ? ਰਿਗਵੇਦ, ਯਜੁਰਵੇਦ, 3. ਸਾਮਵੇਦ, 4. ਅਥਰਵਣਵੇਦ।

ਇਤਨੇ ਨੂੰ ਪੜਦੇ ਪਿਛੋਂ ਇਕ ਭਾਰੀ ਭਰਕਮ ਵੱਡੇ ਪੱਗੜ ਵਾਲਾ ਤਿਲਕਧਾਰੀ ਪੰਡਤ ਪ੍ਰਗਟ ਹੋਇਆ। ਉਹ ਆਉਂਦੇ ਸਾਰ ਬੋਲਿਆ, ਵੇਦ ਚਾਰ ਨਹੀਂ ਅੱਠ ਹੁੰਦੇ ਹਨ। ਪਹਿਲਾ ਬੋਲਿਆ ਓਏ ਅੱਠ ਕਿਵੇਂ ਹੋਏ। 1. ਰਿਗਵੇਦ ਵੇਦਣੀ 2. ਯਜੁਰਵੇਦ ਵੇਦਣੀ 4. ਸ਼ਾਮਵੇਦ ਵੇਦਣੀ 6 ਅਥਰਵਣ ਵੇਦ ਵੇਦਣੀ। 8 ਇਹ ਅੱਠ ਹੋਏ।

ਇਤਨੇ ਨੂੰ ਪੜਦੇ ਪਿਛੋਂ ਇਕ ਘੋਨ ਮੋਨ ਤਿਲਕਧਾਰੀ ਪੰਡਤ ਪ੍ਰਗਟ ਹੋਇਆ ਤੇ ਕੜਕ ਕੇ ਬੋਲਿਆ, ਓ ਬੇਵਕੂਫੋ, ਵੇਦ ਸੋਲ੍ਹਾਂ ਹੁੰਦੇ ਹਨ, ਉਹ ਕਿਹੜੇ?

***ਰਿਗਵੇਦ ਵੇਦਣੀ ਤੇ ਭਾਈ ਭੈਣ ਨਾਲ***
***ਯਜੁਰਵੇਦ ਵੇਦਣੀ ਤੇ ਭਾਈ ਭੈਣ ਨਾਲ***
***ਸ਼ਾਮ ਵੇਦ ਵੇਦਣੀ ਤੇ ਭਾਈ ਭੈਣ ਨਾਲ***
***ਅਥਰਵਣ ਵੇਦ ਵੇਦਣੀ ਤੇ ਭਾਈ ਭੈਣ ਨਾਲ।***

ਵੇਖਣ ਵਾਲਿਆਂ ਵਿਚ ਹਾਸਾ ਛਾ ਗਿਆ।

ਸ੍ਰੀ ਮਾਨ 101 ਤੋਂ ਬਾਅਦ ਸ੍ਰੀ ਮਾਨ 108 ਆ ਗਿਆ ਫੇਰ ਸ੍ਰੀ ਮਾਨ 1008 ਪ੍ਰਚਲਤ ਹੋਇਆ। ਮੈਂ ਇਨ੍ਹਾਂ ਦੇ ਯਥਾਬੁੱਧੀ ਅਰਥ ਕਰ ਦਿਤੇ। ਹੁਣ ਚੜ੍ਹਦੀ ਕਲਾ ਦਾ ਯੁੱਗ ਹੈ। ਉਮੀਦ ਹੈ ਅਗਲਾ ਅੰਕ 100008 (ਇਕ ਲੱਖ ਅੱਠ) ਆ ਜਾਵੇ, ਸ਼ਰਧਾਲੂ ਅੱਗੇ ਤੋਂ ਅੱਗੇ ਪਏ ਹਨ। ਦਾਸ ਤਿਆਰ ਬਰ ਤਿਆਰ ਹੈ ਇਸ ਦੇ ਅਰਥ ਵੀ ਸੋਚੀ ਬੈਠਾ ਹੈ। ਬੱਸ।

**ਕਬਿਤ**

ਕਿਤਨੌਂ ਕੋ ਗਿਆਨ ਦੀਨ, ਕੀਨੋ ਵਿਦਵਾਨ ਕਿਤਨੋ ਕੋ,
ਆਪ ਭੀ ਥੇ ਗਿਆਨਵਾਨ, ਵੱਡੇ ਵਿਦਵਾਨ ਥੇ।
ਬੁੱਧੀ ਮਾਨ ਸੂਝ ਵਾਨ, ਅਨੇਕੌਂ ਹੀ ਕਲਾ ਕੇ ਪਤਿ,
ਰੱਤਿ ਸਦਾ ਨਾਮ ਲੀਨ, ਉਪਕਾਰੀ ਦਯਾ ਵਾਨ ਥੇ।
ਕਹਿ ਦਾਸ ਕਲਿਆਣ, ਬਾਬਾ ਜੀ ਵਰਿਆਮ ਸਿੰਘ
ਇਸ ਜੁੱਗ ਕੇ ਪਰਮ ਸੰਤ, ਬੜੇ ਹੀ ਮਹਾਨ ਥੇ॥੧॥



(ਇਥੋਂ ਕੱਟ ਕੇ ਭੇਜੋ ਜੀ)

## Annual/Life Membership Form - Atam Marg

## ਸਾਲਾਨਾ/ਲਾਈਫ ਮੈਂਬਰਸ਼ਿਪ ਫਾਰਮ – ਆਤਮ ਮਾਰਗ

(ਇਹ ਫਾਰਮ ਭਰ ਕੇ 'ਦਫਤਰ 'ਆਤਮ ਮਾਰਗ' ਰਤਵਾੜਾ ਸਾਹਿਬ, ਡਾਕਖਾਨਾ : ਮੁਲਾਂਪੁਰ ਗਰੀਬਦਾਸ, ਜ਼ਿਲਾ ਰੋਪੜ 140901 ਨੂੰ ਭੇਜੋ ਜੀ)

1. ਜੇ ਆਪ ਪਹਿਲਾਂ ਤੋਂ 'ਆਤਮ ਮਾਰਗ' ਦੇ ਮੈਂਬਰ ਹੋ ਤਾਂ ਪਹਿਲਾ ਮੈਂਬਰਸ਼ਿਪ ਨੰਬਰ ਲਿਖੋ ਜੀ........................
2. ਨਾਮ/ Name........................................................................
3. ਪਿਤਾ ਦਾ ਨਾਮ/Father's Name............................................
4. ਪੂਰਾ ਪਤਾ/Full address........................................................

.......................................................

.......................................................

PINCODE.......................Telephone..............

ਮੈਂ ..................... ਰੁਪਏ ਮਨੀਆਰਡਰ/ਬੈਂਕ ਡਰਾਫਟ/ਚੈਕ ਨੰ.........................ਮਿਤੀ.............................ਰਾਹੀਂ ਭੇਜ ਰਿਹਾ ਹਾਂ। ਮੈਂ **ਸਾਲਾਨਾ/ਲਾਈਫ** ਮੈਂਬਰ ਬਣ ਕੇ ਸਤਿਗੁਰੂ ਜੀ ਦੀ ਨਦਰ ਅਤੇ ਮਹਾਂਪੁਰਸ਼ਾਂ ਦੀਆਂ ਅਸੀਸਾਂ ਦਾ ਪਾਤਰ ਬਣਿਆ ਹਾਂ ਜਿਸ ਦੀ ਮੈਨੂੰ ਬਹੁਤ ਪ੍ਰਸੰਨਤਾ ਹੈ।

ਦਸਤਖਤ................................

ਨਾਮ................................

## ਜ਼ਰੂਰੀ ਸੂਚਨਾ

**ਆਤਮ ਮਾਰਗ ਦੀ ਮੈਂਬਰਸ਼ਿਪ ਜਾਂ ਰੀਨੀਉਅਲ ਜਾਂ ਗੁਰਦਵਾਰਾ ਸਾਹਿਬ ਦੀ ਸੇਵਾ ਭੇਜਣ ਸਮੇਂ ਤਿੰਨ ਗੱਲਾਂ ਦਾ ਵਿਸ਼ੇਸ਼ ਧਿਆਨ ਰੱਖਿਆ ਜਾਵੇ ਜੀ –**

**(ਪਹਿਲੀ) ਆਤਮ ਮਾਰਗ ਲਈ ਭੇਜੀ ਮਾਇਆ ਦਾ ਡਰਾਫਟ ਆਤਮ ਮਾਰਗ ਦੇ ਨਾਮ ਹੋਵੇ ਅਤੇ ਕੇਵਲ ਆਤਮ ਮਾਰਗ ਲਈ ਹੋਵੇ, ਇਸ ਵਿਚ ਹੋਰ ਕੋਈ ਸੇਵਾ ਸ਼ਾਮਲ ਨਾ ਕੀਤੀ ਜਾਵੇ।**

**(ਦੂਜੀ) ਗੁਰਦਵਾਰਾ ਸਾਹਿਬ ਲਈ ਭੇਜੀ ਸੇਵਾ ਦਾ ਡਰਾਫਟ ਅੱਡ ਹੋਵੇ ਅਤੇ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਦੇ ਨਾਮ ਹੋਵੇ। ਇਸ ਵਿਚ ਆਤਮ ਮਾਰਗ ਲਈ ਭੇਜੀ ਰਕਮ ਸ਼ਾਮਲ ਨਾ ਕੀਤੀ ਜਾਵੇ।**

**(ਤੀਜੀ) ਮਾਇਆ ਚੈਕ ਰਾਹੀਂ ਨਹੀਂ, ਸਗੋਂ ਡਰਾਫਟ ਰਾਹੀਂ ਭੇਜੀ ਜਾਵੇ ਅਤੇ ਡਰਾਫਟ ਦੀ ਅਦਾਇਗੀ ਚੰਡੀਗੜ੍ਹ ਦੇ ਕਿਸੇ ਵੀ ਬੈਂਕ ਰਾਹੀਂ ਹੋਵੇ, ਬਾਹਰਲੇ ਸ਼ਹਿਰਾਂ ਦੇ ਡਰਾਫਟ/ਚੈਕ ਨਾ ਭੇਜੇ ਜਾਣ।**

## ਰਤਵਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੇ ਦੀਵਾਨਾਂ ਦਾ ਪ੍ਰੋਗਰਾਮ

**ਐਤਵਾਰ** – 2, 9, 16, 23, 30 ਜੂਨ।
**ਸੰਗਰਾਂਦ** – 15 ਜੂਨ, ਦਿਨ ਸ਼ਨੀਵਾਰ।
**ਪੂਰਨਮਾਸ਼ੀ** – 24 ਜੂਨ, ਦਿਨ ਸੋਮਵਾਰ।
(ਸਮਾਂ ਦੁਪਹਿਰ 12 ਵਜੇ ਤੋਂ ਸ਼ਾਮ 4.00 ਵਜੇ ਤੱਕ)
**ਅੰਮ੍ਰਿਤ ਸੰਚਾਰ** – ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ ਵਿਖੇ ਦਿਨ ਦੇ 11.00 ਵਜੇ ਹੁੰਦਾ ਹੈ।

## For more information

**please visit us on internet at -**

http://www.atammarg.org

&

http://www.atammarg.com

## ਜੇ ਕਦੀ ਤੁਹਾਨੂੰ 'ਆਤਮ ਮਾਰਗ' ਨਾ ਮਿਲੇ!!!

ਆਪ ਜੀ ਸਭ ਪਾਠਕਾਂ ਨੂੰ ਵਿਦਿਤ ਹੈ ਕਿ 'ਆਤਮ ਮਾਰਗ' ਬੜੇ ਸੋਹਣੇ ਸੁਚੱਜੇ ਅਤੇ ਸੁਥਰੇ ਢੰਗ ਨਾਲ ਹਰ **ਮਹੀਨੇ ਦੀ ਪਹਿਲੀ ਤਾਰੀਖ** ਨੂੰ ਪੋਸਟ ਕਰ ਦਿਤਾ ਜਾਂਦਾ ਹੈ। ਰਸਤੇ ਦੀ ਕਿਸੇ ਰੁਕਾਵਟ ਜਾਂ ਅਣਗਹਿਲੀ ਕਾਰਨ ਜੇ ਆਪ ਜੀ ਨੂੰ 10 ਤਰੀਕ ਤਕ ਮੈਗਜ਼ੀਨ ਨਹੀਂ ਮਿਲਦਾ ਤਾਂ ਕੇਵਲ –

**ਦਫਤਰ ਆਤਮ ਮਾਰਗ ਫੋਨ ਨੰਬਰ –**

**01888–255002**

**01888–255009 (ਫੈਕਸ)**

ਨਾਲ ਸੰਪਰਕ ਕਰੋ, ਹੋਰ ਨੰਬਰਾਂ ਤੇ ਨਹੀਂ। ਆਤਮ ਮਾਰਗ ਦਾ ਸਾਰਾ ਕੰਮ ਕੰਪਿਊਟਰ ਰਾਹੀਂ ਹੁੰਦਾ ਹੈ। ਇਨ੍ਹਾਂ ਫੋਨ ਨੰਬਰਾਂ ਤੇ ਆਪ ਜੀ ਨੂੰ ਤੁਰੰਤ ਅਤੇ ਸਹੀ ਜਾਣਕਾਰੀ ਪ੍ਰਾਪਤ ਹੋ ਜਾਵੇਗੀ।

**ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ (ਸਕੂਲ) ਦੇ ਫੋਨ ਨੰਬਰ –** 01888–255003

**ਇੰਟਰਨੈਸ਼ਨਲ ਡੀਵਾਈਨ ਇਨਸਟੀਚਿਊਟ ਔਫ਼ ਟੈਕਨਾਲੌਜੀ –** 01888–255004, 255005, 255006. 255007